


 ੧ੴ ਸਤਿਗੁਰ ਪ੍ਰਸਾਦਿ ॥ 

# ਖ਼ਾਲਸੇ ਦੀ ਸਿਰਜਣਾ

## (ਸੰਕਲਪ, ਸਰੂਪ ਤੇ ਸਿਧਾਂਤ)

ਲੇਖਕ

**ਡਾ: ਗੁਰਚਰਨ ਸਿੰਘ ਔਲਖ**

ਐਮ. ਏ. ਪੀ. ਐਚ ਡੀ.




*Mob.: 98117 91111 ◇98114 91111

ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ

**ਭਾਈ ਚਤਰ ਸਿੰਘ ਐਂਡ ਕੋ.**

ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)

* ਡੀ-118, ਫਤਿਹ ਨਗਰ, ਜੇਲ ਰੋਡ, ਨਵੀ ਦਿਲੀ-18

(ਨਜਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)

◇1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6





*Khalse Di Sirjana - Sankalp, Saroop te Sidhant*
*by*
*Dr. Gurcharan Singh Aulakh*

ISBN : 81-7601-245-9

ਪਹਿਲੀ ਵਾਰ : ਜਨਵਰੀ **1999**

100/-



**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : **(0183) 542346, 547974, 557973.**

ਫੈਕਸ : **(0183) 542346**

**E-mail : csjs @ del 3-vsnl.net.in**

*ਛਾਪਕ : ਜੀਵਨ ਪ੍ਰਿੰਟਰਜ਼, ਬਜ਼ਾਰ ਧੋਬੀਆਂ, ਅੰਮ੍ਰਿਤਸਰ। ਫੋਨ : **543478***

# ਸਮਰਪਣ

## ਖ਼ਾਲਸਾ ਪੰਥ ਦੇ ਜ਼ਨਮ ਦਾਤੇ ਨੂੰ!

ਜਿਸ ਨੇ ਸਰਬੰਸ ਵਾਰ ਕੇ ਮੁਗ਼ਲ-ਰਾਜ ਦੇ ਜ਼ੁਲਮਾਂ ਨੂੰ ਠੱਲ ਪਾਈ। ਦੁੱਖ ਦਰਦ ਝੱਲੇ, ਪਰ ਸਦਾ ਚੜ੍ਹਦੀ ਕਲਾ 'ਚ ਰਹੇ। ਇਹ ਰਚਨਾ ਉਸ ਦੀ ਦਾਤ ਹੈ, ਉਸੇ ਦੀ ਝੋਲੀ ਪਾ ਰਿਹਾ ਹਾਂ, ਜਿਸਦਾ ਕੋਈ ਸਾਨੀ ਨਹੀਂ ਹੈ।

*"ਇਨਸਾਫ਼ ਕਰੇ ਜੀ ਮੇਂ ਜ਼ਮਾਨਾ ਤੋ ਯਕੀਂ ਹੈ।*
*ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*

(ਮਿਰਜ਼ਾ ਅੱਲਾ ਯਾਰ ਖਾਂ ਜੋਗੀ)

ਪਰਬਤ ਜਿਹੇ ਜਿਗਰੇ ਵਾਲਾ ਪਰਮ ਮਨੁੱਖ ਹੀ ਇਹ ਕਹਿ ਸਕਦਾ ਹੈ:

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥
ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦੇ ਰਹਿਣਾ॥
ਸੂਲ ਸੁਰਾਹੀ ਖੰਜਰੁ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ, ਭੱਠ ਖੇੜਿਆਂ ਦਾ ਰਹਿਣਾ॥

ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ।
ਅਰੁ ਸਿੱਖ ਹੌਂ ਅਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ।

(ਦਸਮ ਗ੍ਰੰਥ, ਪੰਨਾ ੯੯)

# ਦੋ ਸ਼ਬਦ

ਪ੍ਰਸਿੱਧ ਇਤਿਹਾਸਕਾਰ ਡਾ: ਗੁਰਚਰਨ ਸਿੰਘ ਔਲਖ ਵਲੋਂ ਖ਼ਾਲਸੇ ਦੀ ਸਿਰਜਣਾ ਸੰਬੰਧੀ ਪਏ ਭੁਲੇਖਿਆਂ ਅਤੇ ਅੰਧ-ਵਿਸ਼ਵਾਸਾਂ ਨੂੰ ਦੂਰ ਕਰਨ ਸੰਬੰਧੀ ਇਹ ਪੁਸਤਕ ਇਕ ਵਡਮੁੱਲੀ ਦੇਣ ਹੈ। ਉਨ੍ਹਾਂ ਨੇ ਇਹ ਪੁਸਤਕ ਖ਼ਾਲਸਾ ਪੰਥ ਦੇ ਜਨਮਦਾਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਰਪਿਤ ਕੀਤੀ ਹੈ।

ਇਸ ਸੰਸਾਰ ਵਿਚ ਕਿਸੇ ਵੀ ਕੌਮ ਦੀ ਸਿਰਜਣਾ ਬਾਰੇ ਕੋਈ ਮਿਤੀ ਜਾਂ ਸਾਲ ਨੀਯਤ ਨਹੀਂ ਹੈ, ਪਰ ਖ਼ਾਲਸਾ ਇਕ ਅਜਿਹਾ ਪੰਥ ਹੈ ਜਿਸਦਾ ਜਨਮ ਦਿਨ ਹਰ ਸਾਲ ਮਨਾਇਆ ਜਾਂਦਾ ਹੈ ਅਤੇ ਸੰਨ ੧੯੯੯ ਈ: ਵਿਚ ਅਸੀਂ ਖ਼ਾਲਸਾ ਪੰਥ ਦੀ ਸਿਰਜਣਾ ਦਾ ੩੦੦ ਸਾਲਾ ਜਨਮ ਦਿਵਸ ਮਨਾਉਣ ਜਾ ਰਹੇ ਹਾਂ। ਅਜਿਹੇ ਮੌਕੇ ਉਤੇ ਅਜਿਹੀ ਪੁਸਤਕ ਲਿਖ ਕੇ ਲਿਖਾਰੀ ਨੇ ਸਾਡੇ ਉੱਤੇ ਬੜਾ ਪਰਉਪਕਾਰ ਕੀਤਾ ਹੈ।

ਬੇਸ਼ਕ ਖ਼ਾਲਸਾ ਪੰਥ ਦੇ ਉਦਭਵ ਨੂੰ ਕੇਵਲ ੩੦੦ ਸਾਲ ਹੀ ਹੋਏ ਹਨ, ਪਰ ਭਰੋਸੇ ਯੋਗ ਇਤਿਹਾਸ ਨਾ ਮਿਲਣ ਕਰਕੇ ਕਈ ਪ੍ਰਕਾਰ ਦੇ ਭੁਲੇਖੇ, ਸ਼ੰਕੇ ਅਤੇ ਸੰਦੇਹ ਉਤਪੰਨ ਹੋ ਗਏ ਹਨ। ਲੇਖਕ ਨੇ ਇਨ੍ਹਾਂ ਕਿੰਤੂਆਂ ਦਾ ਹੁਣ ਤਕ ਉਪਲਬਧ ਇਤਿਹਾਸਕ ਪੁਸਤਕਾਂ ਦੇ ਹਵਾਲੇ ਦੇਕੇ ਅਤੇ ਤਾਰਕਿਕ ਸੋਚ ਰਾਹੀਂ ਭਲੀ-ਭਾਂਤ ਨਿਪਟਾਰਾ ਕੀਤਾ ਹੈ।

ਪਹਿਲੀ ਮਹੱਤਵਪੂਰਨ ਗੱਲ ਤਾਂ ਇਹ ਹੀ ਸੀ ਕਿ ਖ਼ਾਲਸੇ ਦੇ ਸਿਰਜਣਾ ਦੇ ਸਾਲ ਬਾਰੇ ਹੀ ਪ੍ਰਾਚੀਨ ਗ੍ਰੰਥਕਾਰਾਂ ਨੇ ਕਈ ਭੁਲੇਖੇ ਖੜੇ ਕਰ ਦਿੱਤੇ ਸਨ। ਜੇ ਪੰਥ ਨੇ ਇਹਨਾਂ ਸ਼ੰਕਿਆਂ ਦਾ ਸਮਾਧਾਨ ਕਰ ਲਿਆ ਸੀ ਤਾਂ ਖ਼ਾਲਸੇ ਦੀ ਸਿਰਜਣਾ ਸੰਬੰਧੀ ਜੋ ਗੁਰੂ ਸਾਹਿਬ ਨੇ ਵਿਉਂਤ ਅਪਣਾਈ ਸੀ ਉਸ ਬਾਰੇ ਵੀ ਅਨੇਕਾਂ ਮੱਤ ਪ੍ਰਚਲਤ ਹੋ ਗਏ ਸਨ। ਕਈ ਵਾਰ ਸ਼ਰਧਾਲੂ ਅਤੇ ਅਨਮੱਤੇ ਇਥੋਂ ਤੱਕ ਕਟੜਤਾ ਵਿਚ ਡੁੱਬ ਜਾਂਦੇ ਹਨ ਕਿ ਉਹ ਸੱਚ ਨੂੰ ਅਖੋਂ ਉਹਲੇ ਕਰ ਦਿੰਦੇ ਹਨ। ਸ਼ਰਧਾਲੂ ਸਿੱਖਾਂ ਵਿਚ ਇਹ ਗੱਲ ਪ੍ਰਚਲਤ ਹੈ ਕਿ ਗੁਰੂ ਸਾਹਿਬ ਨੇ ਪੰਥ ਦੀ ਸਿਰਜਣਾ ਸਮੇਂ ਪੰਜਾਂ ਸਿੱਖਾਂ ਨੂੰ ਝਟਕਾਇਆ ਸੀ ਅਤੇ ਬਾਅਦ ਵਿਚ ਆਪ ਹੀ ਉਨ੍ਹਾਂ ਨੂੰ ਜੀਵਤ ਕੀਤਾ ਸੀ। ਗੁਰੂ ਸਾਹਿਬ ਦੀ ਇਸ ਅਪਾਰ ਸ਼ਕਤੀ ਤੇ ਵਿਸ਼ਵਾਸ ਨਾ ਕਰਨ ਵਾਲੇ ਇਸ ਮੱਤ ਦੇ ਬਣ ਗਏ ਕਿ ਗੁਰੂ ਸਾਹਿਬ ਨੇ ਤੰਬੂ ਦੇ ਅੰਦਰ ਬੱਕਰੇ ਝਟਕਾਏ ਸਨ। ਇਸ ਸੰਬੰਧੀ ਕਈ ਇਤਿਹਾਸਕਾਰ, ਕੁਇਰ ਸਿੰਘ ਦੇ ਲਿਖੇ ਗ੍ਰੰਥ ਗੁਰਬਿਲਾਸ ਪਾਤਸ਼ਾਹੀ ਦਸਵੀਂ ਦਾ ਹਵਾਲਾ ਦਿੰਦੇ ਹਨ। ਪਰ ਉਹੋ ਹੀ ਇਤਿਹਾਸਕਾਰ ਕੁਇਰ ਸਿੰਘ ਵਲੋਂ ਲਿਖੇ ਵਿਰਤਾਂਤ ਦੇਵੀ ਪੂਜਾ ਨੂੰ ਮੰਨਣ ਤੋਂ ਇਨਕਾਰ ਕਰਦੇ ਹਨ। ਇਸ ਲਈ ਲੇਖਕ ਨੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਜੋ ਕੁਝ ਗੁਰੂ ਸਾਹਿਬ ਨੇ ਸ਼ਾਮਿਆਨੇ ਦੇ ਅੰਦਰ ਇਕ ਗੁਪਤ ਤੰਬੂ ਲਾਕੇ ਸਭ ਸੰਗਤਾਂ ਤੋਂ ਉਹਲੇ ਕੀਤਾ ਸੀ, ਉਸਨੂੰ ਦਰਸ਼ਕ ਜਦ ਵੇਖ ਹੀ ਨਹੀਂ ਸਕਦੇ ਸਨ ਤਾਂ ਉਹ ਕਿਵੇਂ ਦੱਸ ਸਕਦੇ ਸਨ ਕਿ ਤੰਬੂ ਅੰਦਰ ਬੱਕਰੇ ਝਟਕਾਏ ਗਏ ਸਨ ਜਾਂ ਸਿੱਖ। ਇਸ ਲਈ ਇਸ ਵਿਵਾਦ ਨੂੰ ਬਿਲਕੁਲ ਵਿਸਰ ਜਾਣਾ ਚਾਹੀਦਾ ਹੈ ਅਤੇ ਸਾਨੂੰ ਗੁਰੂ ਸਾਹਿਬ ਉੱਤੇ ਪੂਰਨ ਭਰੋਸਾ ਕਰਨਾ ਚਾਹੀਦਾ ਹੈ ਕਿ ਜੋ ਕੁਝ ਉਨ੍ਹਾਂ ਨੇ ਤੰਬੂ ਵਿਚ ਕੀਤਾ ਸੀ ਉਹ ਜਾਣੀਜਾਣ ਆਪ ਹੀ ਜਾਣਦੇ ਸਨ। ਡਾ: ਸਾਹਿਬ ਵਲੋਂ ਲਿਖੇ ਗਏ ਇਹ ਸ਼ਬਦ ਬਹੁਤ ਮਹੱਤਵਪੂਰਨ ਹਨ ਕਿ, "ਸਿੱਖਾਂ ਦੇ ਸੀਸ ਸੰਕੇਤਾਤਮਕ ਰੂਪ ਵਿਚ ਲਏ ਗਏ ਸਨ। ਵਿਸ਼ਵਾਸ ਅਤੇ ਅਗਾਧ ਸ਼ਰਧਾ ਦੇ ਪ੍ਰਤੀਕ ਵਲੋਂ ਹੀ ਸੀਸ ਭੇਟ ਕੌਤਕ ਨੂੰ ਦੇਖਣਾ ਚਾਹੀਦਾ ਹੈ।"

ਪੰਜਾਂ ਪਿਆਰਿਆਂ ਦੇ ਅਸਲੀ ਨਿਵਾਸ ਬਾਰੇ ਕਈ ਨਵੀਨ ਖੋਜੀਆਂ ਨੇ ਭੁਲੇਖੇ ਖੜੇ ਕਰ ਦਿੱਤੇ ਹਨ। ਉਹ ਪੰਜਾਂ ਪਿਆਰਿਆਂ ਨੂੰ ਪੰਜਾਬ ਦੇ ਵਾਸੀ ਦਸਦੇ ਹਨ। ਡਾ: ਸਾਹਿਬ ਨੇ ਇਹ ਤੱਥ ਨੂੰ ਵੀ ਸਪੱਸ਼ਟ ਕੀਤਾ ਹੈ ਕਿ ਪੰਜ ਪਿਆਰੇ ਦੇਸ਼ ਦੇ ਵੱਖ-ਵੱਖ ਭਾਗਾਂ ਭਾਵ ਲਾਹੌਰ, ਹਸਤਨਾਪੁਰ, ਦਵਾਰਕਾ, ਬਿਦਰ ਅਤੇ ਜਗਨ ਨਾਥ ਪੁਰੀ ਦੇ ਰਹਿਣ ਵਾਲੇ ਸਨ।

ਜਿਨ੍ਹਾਂ ਵਿਅਕਤੀਆਂ ਨੇ ਸਿੱਖ ਇਤਿਹਾਸ ਨੂੰ ਪੜ੍ਹਿਆ ਹੈ ਅਤੇ ਇਸ ਦਾ ਅਧਿਐਨ ਵੀ ਕੀਤਾ ਹੈ ਉਹ ਭਲੀ ਪ੍ਰਕਾਰ ਜਾਣਦੇ ਹਨ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜਿਸ ਛੱਜੂ ਝੀਵਰ ਪਾਸੋਂ ਗੀਤਾ ਦੇ ਅਰਥ ਕਰਵਾਏ ਸਨ, ਉਸਨੂੰ ਉਨ੍ਹਾਂ ਨੇ ਆਪਣਾ ਮਸੰਦ ਥਾਪ ਕੇ ਸਿੱਖੀ ਦੇ ਪ੍ਰਚਾਰ ਵਾਸਤੇ ਜਗਨਨਾਥ ਪੁਰੀ ਭੇਜਿਆ ਸੀ। ਭਾਈ ਹਿੰਮਤ ਚੰਦ, ਭਾਈ ਛੱਜੂ ਜੀ ਦੇ ਪਰਿਵਾਰ ਵਿਚੋਂ ਹੀ ਸੀ। ਬਾਕੀ ਹਿੰਦੋਸਤਾਨ ਦੇ ਹੋਰ ਵੱਖ-ਵੱਖ ਥਾਵਾਂ ਤੋਂ ਜਿਹੜੇ ਪੰਜ ਪਿਆਰੇ ਆਏ ਸਨ ਉਥੇ ਗੁਰੂ ਨਾਨਕ ਦੇਵ ਜੀ ਗਏ ਸਨ ਅਤੇ ਉਥੇ ਉਹਨਾਂ ਸੰਗਤਾਂ ਕਾਇਮ ਕੀਤੀਆਂ ਸਨ। ਗੁਰੂ ਅਮਰਦਾਸ ਜੀ ਨੇ ਇਹਨਾਂ ਥਾਵਾਂ ਦੇ ਪ੍ਰਚਾਰ ਲਈ ੨੨ ਮੰਜੀਆਂ ਦੀ ਸਥਾਪਨਾ ਕਰਕੇ ੨੨ ਪ੍ਰਚਾਰਕ ਭੇਜੇ ਸਨ। ਇਸ ਲਈ ਸਿੱਖੀ ਦਾ ਸਾਰੇ ਹਿੰਦੋਸਤਾਨ ਵਿਚ ਪ੍ਰਚਾਰ ਸੀ ਅਤੇ ਉਹ ਸਿੱਖ ਵਿਸ਼ੇਸ਼ ਤੌਰ ਤੇ ਗੁਰੂ ਸਾਹਿਬਾਨ ਦੇ ਦਰਸ਼ਨਾਂ ਨੂੰ ਆਉਂਦੇ ਰਹਿੰਦੇ ਸਨ। ਗੁਰੂ ਤੇਗ਼ ਬਹਾਦਰ ਜੀ ਵੀ ਸੰਗਤ ਦੀ ਬੇਨਤੀ ਮੰਨ ਕੇ ਆਪ ਆਸਾਮ, ਪਟਨੇ, ਢਾਕੇ ਅਤੇ ਜਗਨਨਾਥ ਪੁਰੀ ਆਦਿ ਗਏ ਸਨ। ਜਗਨਨਾਥ ਪੁਰੀ ਵਿਚ ਕੁਝ ਸਮਾਂ ਰਹਿਕੇ ਉਨ੍ਹਾਂ ਨੇ ਇਕ ਧਰਮਸ਼ਾਲਾ ਵੀ ਸਥਾਪਿਤ ਕੀਤੀ ਸੀ। ਇਸ ਲਈ ਅਸੀਂ ਡਾ: ਸਾਹਿਬ ਦੀ ਇਸ ਦਲੀਲ ਨਾਲ ਬਿਲਕੁਲ ਸਹਿਮਤ ਹਾਂ ਕਿ, "ਪੰਜ ਪਿਆਰਿਆਂ ਦੀ ਸਿਰਜਣਾ ਖ਼ਾਲਸੇ ਦਾ ਰਾਸ਼ਟਰੀ ਮੂੰਹਾਦਰਾ ਵੀ ਪ੍ਰਗਟ ਕਰਦੀ ਹੈ। ਲਾਹੌਰ, ਹਸਤਨਾਪੁਰ, ਬਿਦਰ, ਦਵਾਰਕਾ, ਜਗਨਨਾਥ ਪੁਰੀ ਉੱਤਰ, ਪੱਛਮ, ਦੱਖਣ, ਪੂਰਬ ਤੇ ਕੇਂਦਰ ਸਭ ਭਾਗਾਂ ਨੂੰ ਪ੍ਰਤਿਨਿਧਤਾ ਦੇਣ ਦਾ ਸੰਕੇਤ ਹੀ ਹਨ।"

ਦੇਵੀ ਪੂਜੀ ਸੰਬੰਧੀ ਵੀ ਉਤਪਨ ਹੋਏ ਭੁਲੇਖਿਆਂ ਨੂੰ ਵੀ ਬੜੇ ਸੁਲਝੇ ਢੰਗ ਨਾਲ ਅਤੇ ਤਾਤਰਿਕ ਦਲੀਲਾਂ ਦੇ ਕੇ ਸਿੱਧ ਕੀਤਾ ਗਿਆ ਹੈ ਕਿ ਗੁਰੂ ਸਾਹਿਬ ਦਾ ਦੇਵੀ ਪੂਜਾ ਤੇ ਨਾ ਹੀ ਵਿਸ਼ਵਾਸ ਸੀ ਅਤੇ ਨਾ ਹੀ ਉਨ੍ਹਾਂ ਨੂੰ ਇਸ ਦੀ ਕੋਈ ਲੋੜ ਸੀ ਕਿਉਂਕਿ ਉਹ ਤਾਂ ਅਕਾਲ ਪੁਰਖ ਵਲੋਂ ਆਪ ਹੀ ਨਵਾਂ ਪੰਥ ਚਲਾਉਣ ਲਈ ਭੇਜੇ ਗਏ ਸਨ। ਇਹਨਾਂ ਤੋਂ ਉਪਰੰਤ ਵਿਦਵਾਨ ਲੇਖਕ ਨੇ ਖ਼ਾਲਸਾ ਸ਼ਬਦ ਦੀ ਪਰਿਭਾਸ਼ਾ, ਖ਼ਾਲਸਾ ਪੰਥ ਦੀ ਸਿਰਜਣਾ ਦੇ ਕਾਰਣ, ਖ਼ਾਲਸੇ ਦੀ ਸਿਰਜਣ ਪ੍ਰਕ੍ਰਿਆ ਅਤੇ ਰਹਿਤ-ਮਰਯਾਦਾ ਬਾਰੇ ਵੀ ਨਵੀਂ ਜਾਣਕਾਰੀ ਦਿੱਤੀ ਹੈ। ਡਾ: ਸਾਹਿਬ ਨੇ ਖ਼ਾਲਸਾ ਪੰਥ ਦੇ ਭਵਿੱਖ ਨੂੰ ਵੀ ਬੜੀ ਰੀਝ ਨਾਲ ਉਲੀਕਿਆ ਹੈ।

ਖ਼ਾਲਸਾ ਪੰਥ ਦੇ ੩੦੦ ਸਾਲਾ ਸਿਰਜਣਾ ਦਿਵਸ ਦੇ ਸੰਦਰਭ ਵਿਚ ਸਿੱਖ ਪੰਥ ਵਿਚ ਜੋ ਉਤਸ਼ਾਹ ਅਤੇ ਉਲਹਾਸ ਪਾਇਆ ਜਾਂਦਾ ਹੈ ਉਹ ਸਿੱਖ ਕੌਮ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਮੈਨੂੰ ਪੂਰਨ ਆਸ ਹੈ ਕਿ ਪਾਠਕ ਇਸ ਖੋਜ ਪੁਸਤਕ ਨੂੰ ਪੜ੍ਹ ਕੇ ਆਪਣੀ ਕੌਮ ਦੇ ਇਤਿਹਾਸ ਤੋਂ ਭਲੀ ਪ੍ਰਕਾਰ ਵਾਕਿਫ ਹੋਣਗੇ ਅਤੇ ਤਿੰਨ ਸਦੀਆਂ ਤੋਂ ਚਲਦੇ ਆ ਰਹੇ ਭਰਮ ਭੁਲੇਖਿਆਂ ਨੂੰ ਨਵ੍ਰਿਤ ਕਰਕੇ ਖ਼ਾਲਸਾ ਪੰਥ ਦੇ ਭਵਿਖ ਨੂੰ ਉਜਵਲ ਕਰਨ ਵਿਚ ਆਪਣਾ ਯੋਗਦਾਨ ਪਾਉਣਗੇ।

*ਡਾ: ਅਜੀਤ ਸਿੰਘ ਔਲਖ*

☯☯☯☯

# ਵਿਸ਼ੈ-ਸੂਚੀ



*ਅੰਤਿਕਾ :*

## ਇਸ ਕਲਮ ਤੋਂ ਹੋਰ ਰਚਨਾਵਾਂ

### *ਕਾਵਿ-ਸੰਗ੍ਰਹਿ*

- ਕਰਵਟਾਂ
- ਉਦਾਸ ਮੌਸਮਾਂ 'ਚ
- ਤੇਰੇ ਖਤ, ਤੇਰੇ ਬੋਲ

### *ਇਤਿਹਾਸ :*

- ਇਤਿਹਾਸ ਦਾ ਅਧਿਆਪਨ (ਪੰਜਾਬੀ ਯੂ. ਪਟਿਆਲਾ)
- ਜ਼ੀਰਾ ਨਗਰ-ਇਤਿਹਾਸ ਤੇ ਸਭਿਆਚਾਰ
- ਸ਼ਹੀਦ ਗੁਰਦਾਸ ਰਾਮ
- ਸ਼ਹੀਦ ਕਰਤਾਰ ਸਿੰਘ ਸਰਾਭਾ (ਪੰਜਾਬੀ ਯੂ. ਪਟਿਆਲਾ)
- Babbar Akali Movement

### *ਕਹਾਣੀ ਸੰਗ੍ਰਹਿ :*

- ਦੋਸਤੀ ਦੀ ਸਲੀਬ

### *ਲੇਖ ਸੰਗ੍ਰਹਿ :*

- ਅਮਰ ਸ਼ਹੀਦ
- ਵੀਹਵੀਂ ਸਦੀ ਦੇ ਸ਼੍ਰੋਮਣੀ ਕਵੀ

### *ਸੰਪਾਦਨ :*

- ਬੱਬਰ ਕਾਵਿ-ਸੰਗ੍ਰਹਿ (ਪੰਜਾਬੀ ਯੂ: ਪਟਿਆਲਾ)
- ਗੋਰੇਸ਼ਾਹੀ ਝੱਪੜ (ਗੁਰੂ ਕੇ ਬਾਗ ਕਾ ਮੋਰਚਾ)
- ਕਿਰਨਾਂ ਦਾ ਕਾਫਲਾ (ਸਾਹਿਤ ਸਭਾ ਜ਼ੀਰਾ)

### *ਵਿਅੰਗ :*

- ਅੱਧੀ ਸਦੀ ਤੋਂ ਅੱਗੇ (ਕੁਝ ਵਿਅੰਗ ਕੁਝ ਨਿਬੰਧ)

# ਇਹ ਰਚਨਾ ਕਿਉਂ?

ਮੇਰੇ ਮਨ ਵਿਚ "ਖ਼ਾਲਸਾ ਪੰਥ ਦੀ ਸਿਰਜਣਾ-ਸੰਕਲਪ ਸਿਧਾਂਤ ਤੇ ਸਰੂਪ" ਪੁਸਤਕ ਲਿਖਣ ਦਾ ਖ਼ਿਆਲ ਦੋ ਕਾਰਨਾਂ ਕਰਕੇ ਆਇਆ। ਪਹਿਲਾ ਕਾਰਨ ਤਾਂ ਇਹ ਸੀ ਕਿ ਖ਼ਾਲਸਾ ਪੰਥ ਦੀ ਸਿਰਜਣਾ ਗੁਰੂ ਗੋਬਿੰਦ ਸਿੰਘ ਜੀ ਵਲੋਂ ੧੬੯੯ ਈ: ਨੂੰ ਕੀਤੀ ਗਈ ਸੀ 'ਤੇ ੧੯੯੯ ਈ: ਦੀ ਵੈਸਾਖੀ ਨੂੰ ਖ਼ਾਲਸਾ ਪੰਥ ਤਿੰਨ ਸ਼ਤਾਬਦੀਆਂ ਦਾ ਹੋ ਜਾਏਗਾ। ੧੯੯੯ ਈ: ਦੀ ਵੈਸਾਖੀ ਪੰਥ ਖ਼ਾਲਸੇ ਲਈ ਭਾਗਾਂ ਭਰਿਆ ਦਿਨ ਹੋਵੇਗਾ। ਖ਼ਾਲਸਾ ਪੰਥ ਦੇ ਸਿਰਜਣ ਦਾ ਸਿੱਖ ਇਤਿਹਾਸ ਦੇ ਸੰਦਰਭ ਵਿਚ ਇਹ ਕਾਰਜ ਅਦੁੱਤੀ ਵੀ ਹੈ 'ਤੇ ਚਮਤਕਾਰੀ ਵੀ। ਇਸ ਕਾਰਨਾਮੇ ਕਾਰਨ ਹੀ ਖ਼ਾਲਸਾ ਪੰਥ ਨੂੰ ਇਤਿਹਾਸ ਵਿਚ ਸਦੈਵ 'ਤੇ ਸਦੀਵੀ ਅਸਥਾਨ ਪ੍ਰਾਪਤ ਹੋਇਆ ਹੈ। ਇਸ ਦਿਨ ਤਿੰਨ ਸੌ ਸਾਲ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦ ਪ੍ਰਥਾ ਦਾ ਖ਼ਾਤਮਾ ਕੀਤਾ, ਛੂਤ-ਛਾਤ ਤੇ ਜ਼ਾਤ-ਪਾਤ ਦੀ ਪ੍ਰੇਤ-ਸ਼ਕਤੀ ਤੋਂ ਸਿੱਖ ਜਗਤ ਨੂੰ ਨਿਜਾਤ ਦੁਆਈ, ਖ਼ਾਲਸਾ ਪੰਥ ਸਿਰਜ ਕੇ ਸਿੱਖ-ਜਗਤ ਨੂੰ ਹਿੰਦੂ ਧਰਮ ਨਾਲੋਂ ਅਲੱਗ ਤੇ ਨਿਆਰਾ ਰੂਪ ਦਿੱਤਾ। ਖ਼ਾਲਸਾ ਪੰਥ ਬਿੱਪਰਵਾਦ, ਬ੍ਰਾਹਮਣੀ ਸੰਸਕਾਰਾਂ 'ਤੇ ਅਨੇਕੀਸ਼ੁਰਵਾਦ ਤੇ ਅਵਤਾਰਵਾਦ ਦੇ ਚੁੰਗਲ 'ਚੋਂ ਆਜ਼ਾਦ ਕਰਾਇਆ, ਨਾਲ ਹੀ ਕਾਇਰਤਾ ਦੀ ਥਾਂ ਬੀਰਤਾ ਤੇ ਨਿਰਭੈਤਾ ਦਾ ਸੰਚਾਰ ਕੀਤਾ। ਇਹਨਾਂ ਗੁਣਾਂ ਨਾਲ ਖ਼ਾਲਸਾ ਹਿੰਦੂ ਧਰਮ ਦਾ ਹੀ ਨਹੀਂ, ਹਿੰਦੁਸਤਾਨ ਦੀ ਅਣਖ ਆਬਰੂ ਦਾ ਰੱਖਿਅਕ ਬਣਿਆ। "ਖੰਡੇ ਕੀ ਪਾਹੁਲ" ਨਾਲ ਇਕ ਨਿਰਮਲ ਤੇ ਉੱਚੇ ਚਰਿਤਰਵਾਨ ਮਨੁੱਖ ਦਾ ਨਿਰਮਾਣ ਕੀਤਾ 'ਤੇ ਅਜਿਹੀ ਸ਼ਕਤੀ ਭਰੀ ਜਿਸ ਦੇ ਫਲਸਰੂਪ ਮੁਗਲ ਰਾਜ ਤਹਿਸ਼ ਨਹਿਸ਼ ਹੋ ਗਿਆ ਤੇ ਮੁਗਲਈ ਜਬਰ ਦੇ ਸਤਾਏ ਹੋਏ ਲੋਕਾਂ ਨੂੰ ਖ਼ਾਲਸਾ ਆਪਣਾ ਹਮਦਰਦ, ਰਾਖਾ ਤੇ ਮਹਿਰਮ ਜਾਪਿਆ। ਘਰ ਘਰ ਸਿੱਖਾਂ ਦਾ ਸਤਿਕਾਰ ਹੋਣ ਲੱਗਾ। ਖ਼ਾਲਸੇ ਦੀ ਮੁਹਰੈਲ ਜੱਥੇਬੰਦੀ ਨਿਹੰਗ ਸਿੰਘ ਲਈ ਹਰ ਘਰ ਦਾ ਦਰ ਖੁੱਲ੍ਹ ਗਿਆ। ਰਤਨ ਸਿੰਘ ਭੰਗੂ, "ਪ੍ਰਾਚੀਨ ਪੰਥ ਪ੍ਰਕਾਸ਼" ਦੇ ਪੰਨਾ ੪੭ ਵਿਚ ਲਿਖਦਾ ਹੈ:

*ਮੁਖੋ ਉਚਾਰੇ,"ਆਏ ਨਿਹੰਗ। ਖੋਲ੍ਹ ਸਿੱਖਨੀ ਬੂਹੇ ਨਿਸੰਗ।"*

ਇਹ ਹਾਲਤ ਕੇਵਲ ਸਿੱਖ ਪਰਿਵਾਰਾਂ ਦੀ ਹੀ ਨਹੀਂ ਸੀ, ਸਗੋਂ ਹਰ ਹਿੰਦੂ ਲਈ ਸਿੱਖਾਂ ਨੂੰ, ਨਿਹੰਗ ਸਿੰਘਾਂ ਨੂੰ ਸਹਾਇਕ ਦੇ ਰੂਪ ਵਿਚ ਹੀ ਵੇਖਿਆ ਜਾਂਦਾ ਸੀ। ਚਰਿਤਰਵਾਨ ਖ਼ਾਲਸਾ ਹਰ ਹਿੰਦੀ ਦੀ ਇੱਜ਼ਤ ਤੇ ਅਣਖ ਦਾ ਰਾਖਾ ਸੀ। ਅਜਿਹੇ ਮਹਾਨ ਗੁਰੂ ਦੇ ਮਹਾਨ ਖ਼ਾਲਸਾ ਪੰਥ ਬਾਰੇ ਆਪਣੇ ਮਨ ਦੇ ਵਿਚਾਰ ਸਰਬਤ ਸਿੱਖ

ਜਗਤ ਨਾਲ ਸਾਂਝੇ ਕਰਨ ਲਈ ਤੇ ਅੱਜ ਦੇ ਸਿੱਖਾਂ ਦੇ ਵਿਚ ਆ ਰਹੀ ਸ਼ਰਧਾ ਦੀ ਘਾਟ ਪ੍ਰਤੀ ਸੁਚੇਤ ਕਰਨ ਲਈ, ਮੈਂ ਇਹ ਰਚਨਾ ਕਰਨ ਦਾ ਸਾਹਸ ਕੀਤਾ ਹੈ। ਇਸ ਰਚਨਾ ਦਾ ਉਦੇਸ਼ ਇਹੋ ਹੈ ਕਿ ਖ਼ਾਲਸਾ ਪੰਥ ਆਪਣੇ ਵਿਰਸੇ ਨੂੰ ਜਾਣੇ ਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਰਸਾਏ ਮਾਰਗ ਤੇ ਪਹਿਰਾ ਦੇਵੇ, ਆਪਣੇ ਫਰਜ਼ ਤੇ ਪਹਿਰਾ ਦੇ ਕੇ ਆਪਣਾ ਵਰਤਮਾਨ ਤੇ ਭਵਿੱਖ ਉੱਜਲਾ ਕਰੇ।

ਦੂਸਰਾ ਉਦੇਸ਼ ਇਹ ਹੈ ਕਿ ਆਮ ਸਿੱਖਾਂ ਸਾਮ੍ਹਣੇ ਬਿੱਪਰਵਾਦ ਕਾਰਨ ਤੇ ਹਿੰਦੂ ਰੀਤੀ ਰਿਵਾਜਾਂ ਦੇ ਪ੍ਰਭਾਵ ਕਾਰਨ ਪਾਈਆਂ ਜਾਂਦੀਆਂ ਗ਼ਲਤ ਮਨੌਤਾਂ ਬਾਰੇ, ਮੂਲ ਸੋਮਿਆਂ ਦੀ ਸਹਾਇਤਾ ਨਾਲ, ਅਸਲੀਅਤ ਰੱਖੀ ਜਾਵੇ। ਖ਼ਾਲਸੇ ਦੀ ਸਿਰਜਣਾ ਨਾਲ ਦੋ ਪ੍ਰਸੰਗ ਅਜਿਹੇ ਜੋੜੇ ਗਏ ਹਨ ਜੋ ਨਾ ਤਾਂ ਵਿਵਹਾਰਕ ਹੀ ਲੱਗਦੇ ਹਨ ਨਾ ਹੀ ਵਿਗਿਆਨਕ; ਨਾ ਉਹਨਾਂ ਨੂੰ ਮਨ ਹੀ ਕਬੂਲ ਕਰਦਾ ਹੈ ਨਾ ਹੀ ਬੁੱਧੀ ਸਵੀਕਾਰ ਕਰਦੀ ਹੈ। ਇਕ ਪ੍ਰਸੰਗ ਹੈ ਸੀਸ-ਭੇਟ ਦੇ ਕੌਤਕ ਦਾ। ਦੂਸਰਾ ਹੈ ਦੇਵੀ ਦੀ ਪੂਜਾ ਤੇ ਦੇਵੀ ਪ੍ਰਗਟ ਕਰਨ ਦਾ।

ਸੀਸ ਭੇਟ ਕਰਨ ਦੀ ਵਾਰਤਾ ਵਿਚ ਸ਼ਾਇਦ ਬਹੁਤ ਹੀ ਭਾਰੀ ਸ਼ਰਧਾ ਦੇ ਫਲਸਰੂਪ ਜਾਂ ਅੰਧ-ਵਿਸਵਾਸ਼ ਕਾਰਨ ਤੱਥਾਂ ਨੂੰ ਅਜਿਹਾ ਖ਼ਲਤ ਮਲਤ ਕੀਤਾ ਗਿਆ ਹੈ ਕਿ ਇਸ ਨਾਲ ਜੋੜੇ ਗਏ ਕੌਤਕ ਦਾ ਖੰਡਨ ਕਰਨਾ ਵੀ ਤੇ ਮੰਡਨ ਕਰਨਾ ਵੀ ਡਾਢੇ ਮੁਸ਼ਕਲ ਲੱਗਦੇ ਹਨ। ਰਵਾਇਤ ਐਸੀ ਤੁਰੀ ਹੈ ਕਿ ਫਿਰ ਕਿਸੇ ਵਲੋਂ ਸ਼ੰਕਾ ਵੀ ਪ੍ਰਗਟ ਨਹੀਂ ਕੀਤੀ ਗਈ। ਬਹੁਤਾ ਦੋਸ਼ ਸੰਪ੍ਰਦਾਵਾਂ ਤੇ ਪ੍ਰਚਾਰਕਾਂ ਦਾ ਰਿਹਾ ਹੈ ਜੋ ਗੁਰੂ ਸਾਹਿਬ ਦੀ ਮਹਾਨਤਾ ਦਰਸਾਉਣ ਹਿੱਤ ਹੀ ਅਸਲੀਅਤ ਨੂੰ ਕਲਪਣਾਮਈ ਰੂਪ ਵਿਚ ਢਾਲਕੇ ਅਨਰਥ ਕਰ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਤੋਂ ਸੀਸ ਮੰਗੇ-ਜੋ ਕੋਈ ਆਪਣਾ ਤਨ, ਮਨ, ਧਨ ਗੁਰੂ ਦੀ ਭੇਟ ਕਰ ਸਕੇ, ਉਹ ਅੱਗੇ ਆਵੇ। ਕਾਇਰ ਡਰ ਗਏ; ਵਿਸਵਾਸ਼ ਵਾਲੇ ਨਿਰਭੈ ਹੋ ਕੇ ਅੱਗੇ ਆਏ। ਗੁਰੂ ਜੀ ਨੇ ਪਰਖ ਕਰਨੀ ਸੀ। ਲਹੂ ਲਿਬੜੀ ਤਲਵਾਰ ਲੈ ਕੇ ਫਿਰ ਦਰਬਾਰ 'ਚ ਗਏ। ਡਰਪੋਕ ਡਰਕੇ ਹੌਲੀ-ਹੌਲੀ ਖਿਸਕਦੇ ਗਏ। ਇਸ ਘਟਨਾ ਨੂੰ ਕੁਝ ਲੇਖਕਾਂ ਨੇ ਪ੍ਰਤੀਕ ਰੂਪ ਵਿਚ ਤੇ ਸੰਕੇਤਕ ਰੂਪ ਵਿਚ ਨਹੀਂ ਸਮਝਿਆ। ਜੇ ਸਮਝਿਆ ਹੁੰਦਾ ਤਾਂ ਉਹ ਵਿਚਾਰ ਕਰਦੇ ਕਿ ਗੁਰੂ ਸਾਹਿਬ ਨੇ ਜਦੋਂ ਅੰਮ੍ਰਿਤ ਛਕਾਉਣ ਪਿਛੋਂ ਸਿੱਖਾਂ ਨੂੰ ਕਿਹਾ ਕਿ ਤੁਸੀਂ ਆਪਣੀ ਕੁਲ, ਧਰਮ, ਕਰਮ, ਕ੍ਰਿਤ ਆਦਿ ਸਭ ਨੂੰ ਭੁੱਲ ਜਾਓ ਤੇ ਸਮਝੋ ਕਿ ਕੁਲਨਾਸ਼, ਧਰਮ ਨਾਸ਼, ਕ੍ਰਿਤ ਨਾਸ਼, ਕਰਮ ਨਾਸ਼ ਹੋ ਗਿਆ ਹੈ। ਜੇਕਰ ਗੁਰੂ ਜੀ ਨੇ ਸਿੱਖਾਂ ਦੇ ਸੀਸ ਕਤਲ ਕੀਤੇ ਹੁੰਦੇ ਤਾਂ ਇਹ ਸਭ ਕੁਝ ਦਾ ਕੋਈ ਅਰਥ ਨਹੀਂ ਸੀ। ਇਹ ਗ਼ਲਤ ਤੇ ਕਾਲਪਣਿਕ ਕਹਾਣੀ ਅੱਜ ਵੀ ਕੁਝ ਅਖੌਤੀ ਸੰਤ ਸਿੱਖ ਜਗਤ ਵਿਚ ਫੈਲਾ ਰਹੇ ਹਨ। ਇਕ ਸੰਤ ਜੋ ਆਪਣੇ ਆਪ ਨੂੰ "ਤਪੋਬਨ ਢੱਕੀ ਸਾਹਿਬ, ਮਕਸੂਦੜਾਂ ਦਾ ਸੇਵਕ" ਦੱਸਦਾ ਹੈ, ਇਕ ਦੁਵਰਕੀ

ਵਿਚ ੨੧ਵੀਂ ਸਦੀ ਤੋਂ ਕੇਵਲ ਦੋ ਸਾਲ ਪਹਿਲਾਂ ਉਹ ਪੰਜ ਪਿਆਰਿਆਂ ਦੇ ਸਿਰ ਝਟਕਣ ਦੇ ਬਾਰੇ ਔਰੰਗਜ਼ੇਬ ਦੇ ਕਿਸੇ ਰਿਪੋਰਟਰ ਦੇ ਪ੍ਰਮਾਣ-ਰਹਿਤ ਹਵਾਲੇ ਨਾਲ ਅਤਿ ਗ਼ੈਰ-ਵਿਗਿਆਨਕ ਤੇ ਅੰਧਵਿਸ਼ਵਾਸ਼ ਭਰੇ ਝੂਠ ਨੂੰ ਫੈਲਾਉਣ ਦੀ ਕੋਸ਼ਿਸ਼ ਕਰਦਾ ਹੈ। ਉਹਦੇ ਲਿਖਣ ਅਨੁਸਾਰ ਉਸਨੇ ਇਸ ਰਿਪੋਰਟਰ ਦੀ ਰਿਪੋਰਟ ਉਲਥਾਏ ਰੂਪ ਵਿਚ "ਰਾਮਗੜ੍ਹੀਆ ਇਤਿਹਾਸ" ਵਿਚੋਂ ਲਈ ਹੈ ਜਿਸ ਦਾ ਲੇਖਕ ਬਖਸ਼ੀ ਸਿੰਘ ਆਦਿਲ ਬਟਾਲਾ ਨਿਵਾਸੀ ਹੈ। ਅਸੀਂ ਉਸਦੀ ਦੁਵਰਕੀ ਵਿਚੋਂ ਲੰਬੀ ਚੌੜੀ ਟੂਕ ਦੇਣੀ ਉਚਿਤ ਨਹੀਂ ਸਮਝਦੇ, ਪ੍ਰੰਤੂ ਕੇਂਦਰੀ ਤੱਥਾਂ ਦਾ ਹਵਾਲਾ ਦੇਣਾ ਹੀ ਠੀਕ ਸਮਝਦੇ ਹਾਂ। ਲਿਖਿਆ ਹੈ: "ਗੁਰੂ ਜੀ ਦਰਬਾਰ ਵਿਚ ਆਏ ਅਤੇ ਕ੍ਰਿਪਾਨ ਨੂੰ ਮਿਆਨ ਵਿਚੋਂ ਕੱਢ ਨੰਗੀ ਕਰਕੇ ਫੜ ਬਾ-ਆਵਾਜ਼ ਬੁਲੰਦ ਕਿਹਾ ਮੈਨੂੰ ਇਕ ਸਿਰ ਦੀ ਲੋੜ ਹੈ ਬਗ਼ੈਰ ਦੇਰੀ ਸੋਚ ਵਿਚਾਰ ਅਤੇ ਕਿਸੇ ਹੀਲ-ਹੁਜਤ ਦੇ ਦਇਆ ਸਿੰਘ ਆ ਹਾਜ਼ਰ ਹੋਇਆ ਗੁਰੂ ਨੇ ਭਰੇ ਦਰਬਾਰ ਵਿਚ ਜਿਥੇ ਉਹ ਖਲੋਤੇ ਸਨ ਸਭਨਾਂ ਦੇ ਸਾਹਮਣੇ ਇਕ ਵਾਰ ਕੀਤਾ ਅਤੇ ਸਿਰ ਧੜ ਨਾਲੋਂ ਜੁਦਾ ਹੋ ਗਿਆ।" ਇਸ ਤਰ੍ਹਾਂ ਪੰਜ ਸੀਸ ਮੰਗੇ ਗਏ। ਇਸ ਪੁਸਤਕ ਦਾ ਲੇਖਕ ਔਰੰਗਜ਼ੇਬ ਦੇ ਰਿਪੋਰਟਰ ਅਬੂਉਲ ਤੂਰਾਨੀ ਨਾਮ ਦੇ ਜਾਸੂਸ ਦੀ ਰਿਪੋਰਟ ਨੂੰ ਆਧਾਰ ਬਣਾ ਰਿਹਾ ਹੈ। ਉਸਦੇ ਹਵਾਲੇ ਨਾਲ ਅੱਗੇ ਜਾ ਕੇ ਉਹ ਲਿਖਦਾ ਹੈ:........ "ਫਿਰ ਕਾਫਰਾਂ ਦੇ ਪੀਰ ਨੇ ਇਕ ਦਾ ਸਿਰ ਦੂਸਰੇ ਦੇ ਧੜ ਨਾਲ ਅਤੇ ਸਿਰ ਤੇ ਧੜ ਰਲਾ ਮਿਲਾਕੇ ਦੂਸਰਿਆਂ ਧੜਾਂ ਨਾਲ ਦੂਸਰੇ ਸਿਰ ਲਾ ਕੇ ਪਹਿਰ ਕੁ ਵਿਚ ਚੰਗੀ ਤਰ੍ਹਾਂ ਹਿਕਮਤੇ ਅਮਲੀ ਨਾਲ ਸੀ ਦਿੱਤੇ ਅਤੇ ਉਹਨਾਂ ਪੰਜਾਂ ਲਾਸ਼ਾਂ ਉਤੇ ਚਿੱਟੇ ਕਪੜੇ ਪਾ ਦਿੱਤੇ, ਫਿਰ ਇਕ ਪੱਥਰ ਦਾ ਕੂੰਡਾ ਮੰਗਾ ਅਤੇ ਉਸ ਦੇ ਨਾਲ ਲੋਹੇ ਦੀ ਇਕ ਕੜਾਹੀ ਜਿਸਨੂੰ ਕੁੰਡੇ ਨਹੀਂ ਸੀ ਲੱਗੇ ਹੋਏ, ਰੱਖ ਪਾਣੀ ਪਾ ਆਬੇ-ਹਿਯਾਤ ਬਣਾਉਣ ਲੱਗ ਪਿਆ........ ਗੁਰੂ ਜੀ ਨੇ ਉਹਨਾਂ ਲਾਸ਼ਾਂ ਤੋਂ ਪੜਦਾ ਚੁੱਕ ਪਹਿਲਾਂ ਦਇਆ ਸਿੰਘ ਦੇ ਸਰਹਾਣੇ ਬੈਠ ਮੂੰਹ ਖੋਹਲ ਆਬੇ-ਹਿਯਾਤ ਉਸਦੇ ਮੂੰਹ ਵਿਚ ਪਾ ਦਿੱਤਾ। ਸਿਰ ਦੇ ਵਾਲਾਂ ਵਿਚ ਪਾਇਆ ਅਤੇ ਸਾਰੇ ਸਰੀਰ ਤੇ ਛਿੜਕਿਆ ਤੇ ਆਖਿਆ-ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ।। ਇਹ ਕਹਿੰਦੇ ਸਾਰ ਹੀ ਦਇਆ ਸਿੰਘ ਉੱਠ ਕੇ ਖਲੋ ਗਿਆ।"-ਇਸ ਤਰ੍ਹਾਂ ਉਹ ਸਭ ਬਾਰੇ ਲਿਖਦਾ ਹੈ ਕਿ "ਉਹਨਾਂ ਨੂੰ ਮੁੜ ਜ਼ਿੰਦਾ ਕਰ ਦਿੱਤਾ"।

ਢੱਕੀ ਸਾਹਿਬ ਵਾਲਾ ਸੇਵਕ, ਬਖਸ਼ੀ ਸਿੰਘ ਆਦਿਲ ਤੇ ਉਹਨਾਂ ਦਾ ਸ੍ਰੋਤ ਅਬੂਉਲ ਤੂਰਾਨੀ ਇਕ ਮਨੋ-ਵਿਗਿਆਨਕ ਤੇ ਵਿਗਿਆਨਕ ਅਮਲ ਨੂੰ ਕਿਸ ਤਰ੍ਹਾਂ ਅੰਧਵਿਸ਼ਵਾਸ਼ ਦੇ ਬਲ ਗ਼ਲਤ ਰੂਪ ਵਿਚ ਪੇਸ਼ ਕਰ ਰਹੇ ਹਨ, ਇਹ ਇਕ ਚਿੰਤਾ ਵਾਲੀ ਗੱਲ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਭਾਈ ਗੁਰਦਾਸ ਦੂਸਰਾ ਤੇ ਸੈਨਾਪਤਿ ਕੁਝ ਨਹੀਂ ਆਖਦੇ ਜਦੋਂ ਕਿ ੧੯ਵੀਂ ਸਦੀ ਦੇ ਲੇਖਕ ਕੁਇਰ ਸਿੰਘ,

ਕੇਸਰ ਸਿੰਘ ਛਿੱਬਰ, ਸੁੱਖਾ ਸਿੰਘ, ਬਾਵਾ ਸਰੂਪ ਦਾਸ ਭੱਲਾ ਬਕਰੇ ਝਟਕਾਉਣ ਦੀ ਕਥਾ ਦਾ ਉਲੇਖ ਹੀ ਕਰਦੇ ਹਨ। ਉਹਨਾਂ ਮੂਲ ਸੋਮਿਆਂ ਦੇ ਹਵਾਲਿਆਂ ਨੂੰ ਅੱਖੋਂ ਪ੍ਰੋਖੇ ਕਰਕੇ ਨਾਮਾਲੂਮ ਰਿਪੋਰਟਰ ਦੀ ਬੇ-ਸਿਰ ਪੈਰ ਦੀ ਵਾਰਤਾ ਨੂੰ ਆਧਾਰ ਬਣਾ ਲੈਣਾ ਮਨਮਤ ਨਾਲੋਂ ਘੱਟ ਨਹੀਂ। ਅਸਾਂ ਹੱਥਲੀ ਪੁਸਤਕ ਦੇ ਕਾਂਡ- "ਖੰਡੇ ਕੀ ਪਾਹੁਲ, ਵਿਧੀ ਤੇ ਪ੍ਰਕ੍ਰਿਆ" ਵਿਚ ਇਸ ਗ਼ਲਤ ਮਨੌਤ ਦੀ ਵਿਸਥਾਰ ਨਾਲ ਚਰਚਾ ਕੀਤੀ ਹੈ ਤੇ ਇਸ ਨੂੰ ਗੁਰਮਤਿ ਦੇ ਵਿਰੁੱਧ ਦਸਦਿਆਂ ਹੋਇਆਂ ਖੰਡਨ ਕੀਤਾ ਹੈ।

ਜੇਕਰ ਸੀਸ ਝਟਕਾਉਣ ਦੀ ਗੱਲ ਕੇਵਲ ਡੇਰਿਆਂ ਦੇ ਸਾਧਾਂ-ਸੰਤਾਂ ਤਕ ਸੀਮਿਤ ਹੀ ਰਹਿੰਦੀ ਤਾਂ ਵੀ ਵਧੇਰੇ ਤੌਖਲੇ ਵਾਲੀ ਗੱਲ ਨਹੀਂ ਸੀ, ਪ੍ਰੰਤੂ ਇਸ ਵਿਚ ਜਦੋਂ ਬੁੱਧੀ-ਜੀਵੀ ਆਖੇ ਜਾਂਦੇ ਗੁਰਬਾਣੀ ਦੇ ਵਿਆਖਿਆਕਾਰ ਤੇ ਅਨੇਕਾਂ ਸਿੱਖ ਸੰਸਥਾਵਾਂ ਤੋਂ ਸਰੋਪਿਆਂ ਨਾਲ ਨਿਵਾਜੇ ਵਿਦਵਾਨ ਸ਼ਾਮਿਲ ਹੋ ਜਾਣ ਤਾਂ ਚਿੰਤਾ ਹੋਣੀ ਹੀ ਹੈ। ਡਾਕਟਰ ਹਰਨਾਮ ਸਿੰਘ 'ਸ਼ਾਨ' ਨੇ "ਅਕਾਲੀ ਪੱਤ੍ਰਕਾ" ਦੇ ੧੩ ਅਪ੍ਰੈਲ ੧੯੯੮ ਦਾ "ਵਿਸ਼ੇਸ਼ ਵਿਸਾਖੀ ਅੰਕ" ਵਿਚ ਇਹ ਲਿਖਣਾ ਬੜਾ ਅਜੀਬ ਵੀ ਲਗਦਾ ਹੈ ਤੇ ਤਰਕਹੀਣ ਵੀ ਕਿ ਗੁਰੂ ਸਾਹਿਬ ਨੇ ਬੱਕਰੇ ਨਹੀਂ ਝਟਕਾਏ ਸਨ। ਉਹ ਲਿਖਦੇ ਹਨ : "ਗੁਰੂ ਤੇ ਸਿੱਖ ਵਿਚਕਾਰ ਪ੍ਰਸਪਰ ਪਿਆਰ ਦੀ ਇਸ ਰਮਜ਼ ਨੂੰ ਗੈਰ-ਸਿੱਖ ਇਤਿਹਾਸ-ਕਾਰ ਕੀ ਜਾਨਣ ? ਉਹਨਾਂ ਨੇ ਤਾਂ ਇਹ ਕਹਿਣਾ ਹੀ ਸੀ ਕਿ ਗੁਰੂ ਨੇ ਵਿਸਾਖੀ ਵਾਲੇ ਦਿਨ ਪੰਜ ਸਿੱਖਾਂ ਨੂੰ ਵਾਰੀ ਵਾਰੀ ਤੰਬੂ ਵਿਚ ਲਿਜਾਕੇ ਉਹਨਾਂ ਨੂੰ ਝਟਕਾਉਣ ਦੀ ਥਾਂ ਬੱਕਰੇ ਮਾਰਨ ਦਾ ਪਖੰਡ ਕੀਤਾ।- - - ਤੰਬੂ ਅੰਦਰ ਕੀ ਹੋਇਆ ਇਹ ਤਾਂ ਗੁਰੂ ਹੀ ਜਾਣਦਾ ਹੈ ਪਰ ਇਕ ਦੋ ਗੱਲਾਂ ਪੱਕੀਆਂ ਹਨ ਕਿ ਖ਼ਾਲਸੇ ਦੀ ਸਿਰਜਣਾ ਵਿਚ ਸਤਿਗੁਰਾਂ ਨੇ ਕੋਈ ਪਖੰਡ ਨਹੀਂ ਕੀਤਾ। ਜੇ ਭੇਡਾਂ ਬੱਕਰੀਆਂ ਦਾ ਖ਼ੂਨ ਡੁਲ੍ਹਿਆ ਹੁੰਦਾ ਤਾਂ ਖ਼ਾਲਸੇ ਅੰਦਰ ਅੰਤਾਂ ਦੀ ਨਿਰਭੈਅਤਾ ਕਦੀ ਨਾ ਪੈਦਾ ਹੁੰਦੀ।- - - ਅਫ਼ਸੋਸ ਉਹਨਾਂ ਸਿੱਖ ਬੁੱਧੀਜੀਵੀਆਂ ਤੇ ਆਉਂਦਾ ਹੈ ਜੋ ਅਜੇ ਵੀ ਗੈਰ-ਸਿੱਖ ਇਤਿਹਾਸਕਾਰਾਂ ਦੀ ਰੀਸੇ ਇਹੋ ਰੱਟ ਲਗਾਈ ਜਾਂਦੇ ਹਨ ਕਿ ਸਤਿਗੁਰਾਂ ਨੇ ਸਿੱਖਾਂ ਨੂੰ ਮਾਰਕੇ ਜੀਵਾ-ਇਆ ਨਹੀਂ ਸੀ ਬਲਕਿ ਅੰਦਰ ਬੱਕਰੇ ਬੰਨ੍ਹੇ ਹੋਏ ਸਨ- - -"

ਡਾ: ਹਰਨਾਮ ਸਿੰਘ ਸ਼ਾਨ ਆਪਣੇ ਲੇਖ "ਅਗਲੀ ਭਾਵ ੧੯੯੯ ਵਾਲੀ ਵੈਸਾਖੀ" ਵਿਚ ਇਕ ਤਾਂ ਉਹ ਕਿਤੇ ਇਹ ਹਵਾਲਾ ਨਹੀਂ ਦਿੰਦੇ ਕਿ ਸਿੱਖਾਂ ਨੂੰ ਮਾਰ ਕੇ ਜੀਵਾਲਣ ਦੀ ਕਰਾਮਾਤ ਬਾਰੇ ਉਹਨਾਂ ਦਾ ਸ੍ਰੋਤ ਕੀ ਹੈ ਤੇ ਦੂਸਰੇ ਉਹ ਬੱਕਰੇ ਝਟਕਾਉਣ ਦੇ ਨਾਲ 'ਭੇਡਾਂ' ਦਾ ਜ਼ਿਕਰ ਕਰਕੇ ਇਕ ਇਤਿਹਾਸਕ ਘਟਨਾ ਨੂੰ ਗੰਭੀਰਤਾ-ਵਿਹੂਣਾ ਵੀ ਬਣਾ ਦਿੰਦੇ ਹਨ। ਸ਼ਰਧਾ ਆਪਣੇ ਥਾਂ ਸਹੀ ਹੈ ਪਰ ਇਤਿਹਾਸ ਦੇ ਖੇਤਰ ਵਿਚ ਤਰਕ-ਰਹਿਤ ਹੋਣਾ ਵੀ ਲਾਹੇਵੰਦ ਨਹੀਂ ਹੈ।

ਡਾ: ਸ਼ਾਨ ਜੀ ਸਿੱਖ ਬੁੱਧੀਜੀਵੀਆਂ ਨੂੰ ਦੋਸ਼ ਦੇਣ ਦੀ ਥਾਂ ਜੇ ਅਠਾਰਵੀਂ ਸਦੀ ਦੇ

ਸਿੱਖ ਗ੍ਰੰਥਕਾਰਾਂ ਦੀਆਂ ਰਚਨਾਵਾਂ ਪੜ੍ਹਦੇ ਤਾਂ ਉਹਨਾਂ ਦਾ ਇਹ ਭੁਲੇਖਾ ਦੂਰ ਹੋ ਜਾਣਾ ਸੀ ਕਿ ਬੱਕਰੇ ਝਟਕਾਉਣ ਦੀ ਘਟਨਾ ਦਾ ਵੇਰਵਾ ਗੈਰਸਿੱਖ ਇਤਿਹਾਸਕਾਰਾਂ ਨੇ ਨਹੀਂ ਸਗੋਂ ਸਿੱਖ ਇਤਿਹਾਸਕਾਰਾਂ ਤੇ ਲੇਖਕਾਂ ਨੇ ਹੀ ਦਿੱਤਾ ਹੈ। ਅਠਾਰਵੀਂ ਸਦੀ ਦੇ ਸਿੱਖ ਲੇਖਕਾਂ ਕਵੀ ਸੈਨਾਪਤਿ, ਕੁਇਰ ਸਿੰਘ, ਸਰੂਪ ਦਾਸ ਭੱਲਾ ਤੇ ਸੁੱਖਾ ਸਿੰਘ ਆਦਿ ਨੂੰ ਅਸੀਂ ਆਪਣੀ ਚਰਚਾ ਦਾ ਮੂਲ ਆਧਾਰ ਬਣਾਇਆ ਹੈ, ਕਿਉਂ ਜੋ ਉਹਨਾਂ ਦੀਆਂ ਰਚਨਾਵਾਂ ਸਮਕਾਲੀਆਂ ਜਾਂ ਨਿਕਟ-ਸਮਕਾਲੀਆਂ ਦੀਆਂ ਹੋਣ ਕਰਕੇ ਵਧੇਰੇ ਵਿਸ਼ਵਾਸਯੋਗ ਹਨ। ਅਠਾਰਵੀਂ ਸਦੀ ਦੇ ਮੁਸਲਮਾਨ ਲੇਖਕ ਵੀ ਤੇ ੧੯ ਵੀਂ ਸਦੀ ਦੇ ਸਿੱਖ ਵਿਦਵਾਨ ਜਿਵੇਂ ਮਹਾਂ ਕਵੀ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ ਤੇ ਵੀਹਵੀਂ ਸਦੀ ਦੇ ਪ੍ਰਸਿੱਧ ਇਤਿਹਾਸਕਾਰ ਡਾ: ਗੰਡਾ ਸਿੰਘ, ਪ੍ਰਿੰ: ਤੇਜਾ ਸਿੰਘ, ਪ੍ਰੋ: ਪਿਆਰਾ ਸਿੰਘ ਪਦਮ, ਡਾ: ਜਗਤਾਰ ਸਿੰਘ ਗਰੇਵਾਲ ਆਦਿਕ ਵਿਚੋਂ ਇਕ ਵੀ ਐਸਾ ਵਿਦਵਾਨ ਨਹੀਂ, ਜਿਸਨੇ ਸਿੱਖਾਂ ਦੇ ਸਿਰ ਕੱਟੇ ਜਾਣ ਦੀ ਰਵਾਇਤ ਦਾ ਹੁੰਗਾਰਾ ਭਰਿਆ ਹੋਵੇ। ਲਗਪਗ ਸਾਰੇ ਵਿਦਵਾਨਾਂ ਨੇ ਅਠਾਰਵੀਂ ਸਦੀ ਦੇ ਸਿੱਖ ਲੇਖਕਾਂ ਦੀ ਬੱਕਰੇ ਝਟਕਾਏ ਜਾਣ ਦੀ ਕਹਾਣੀ ਦੀ ਪ੍ਰੋੜ੍ਹਤਾ ਕੀਤੀ ਹੈ।

"ਗੁਰੂ ਕੀ ਸਾਖੀਆਂ" ਦਾ ਲੇਖਕ ਪੰਨਾ ੧੧੧-੧੧੫ ਵਿਚ ਅੰਮ੍ਰਿਤ ਛਕਾਉਣ ਦਾ ਵਿਸਥਾਰ ਦਿੰਦਾ ਹੋਇਆ ਲਿਖਦਾ ਹੈ:- ......"ਸ੍ਰੀ ਦਸਮੇਸ਼ ਜੀ ਖੜੇ ਹੋਏ, ਸ੍ਰੀ ਸਾਹਿਬ ਮਿਆਨ ਸੇ ਨਿਕਾਲਾ। ਬਚਨ ਹੋਆ, ਭਾਈ ਸਿਖੋ ! ਮੁਝੇ ਕਿਸੀ ਸਿੱਖ ਕਾ ਸੀਸ ਚਾਹੀਏ। ਛੇਤੀ ਕਰੋ। ਦੇਰ ਨ ਲਗਾਏਂ। ਤੀਨ ਬਾਰ ਮੁਖ ਥੀਂ ਯਹੀ ਕਹਾ। ਭਾਈ ਦਯਾ ਰਾਮ ਸੋਢਤੀ ਖੱਤਰੀ ਸ਼ਾਲਕੋਟ ਨਿਵਾਸੀ ਸਾਹਵੇਂ ਖਲਾ ਹੂਆ। ਗੁਰੂ ਜੀ ਨੇ ਕਖਸ਼ ਸੇ ਨੀਚੇ ਉਤਰ ਇਸੇ ਬਾਏਂ ਬਾਜ਼ੂ ਸੇ ਪਕੜ ਪਹਲੇ ਤੰਬੂ ਮੇਂ ਲੇ ਜਾਇ ਖਲਾ ਕੀਆ। ਇਸੇ ਤਰ੍ਹਾਂ ਦਵਾਰਕਾ ਵਾਸੀ ਮੋਹਕਮ ਚੰਦ ਛੀਪਾ, ਸਾਹਿਬ ਚੰਦ ਬਿੱਦਰ ਨਿਵਾਸੀ, ਧਰਮ ਚੰਦ ਜਾਟ ਹਸਤਨਾਪੁਰ ਅਤੇ ਹਿੰਮਤ ਚੰਦ ਮੈਹਰਾ ਵਾਸੀ ਜਗਨ ਨਾਥ ਨੇ ਗੁਰੂ ਜੀ ਅਗੇ ਸੀਸ ਭੇਟ ਕੀਤੇ। ਉਪਰੰਤ ਇਨ ਪਾਂਚੋ ਕੋ ਤੰਬੂਓਂ ਸੇ ਬਾਹਰ ਨਿਕਾਲ ਕਰ ਕੇਸੀ ਇਸ਼ਨਾਨ ਕਰਾਇ ਸਸ਼ਤ੍ਰ ਪਹਿਨਾਏ ਗਏ। ਇਨ ਪਾਂਚੋਂ ਕੇ ਬਾਅਦ ਇਸ਼ਨਾਨ, ਪਾਂਚ ਪਾਂਚ ਕਕਾਰ ਦੀਨੇ, ਰਾਗ ਦੀਆ, ਦੂਹਰੀਆਂ ਦਸਤਾਰਾਂ ਸਜਾਇ ਤਿਆਰ ਕੀਆ ਗਿਆ। ਵਹੀ ਸਰੂਪ ਸਤਿਗੁਰਾਂ ਆਪ ਧਾਰਨ ਕੀਆ, ਜੋ ਇਨ ਪਾਂਚੋ ਕੋ ਦੀਆ ਥਾ। ਉਪ੍ਰੰਤ ਇਨ ਪਾਂਚੋਂ ਕੋ ਲੈਕੇ ਦੀਵਾਨ ਅਸਥਾਨ ਮੇਂ ਆਏ, ਤਬ ਦੇਖਨੇ ਵਾਲੇ ਚਕ੍ਰਿਤ ਰਹਿ ਗਏ, ਗੁਰੂ ਜੀ ਨੇ ਬੈਠੀ ਸਿੱਖ ਸੰਗਤ ਤਰਫ ਦੇਖਾ, ਬਚਨ ਹੋਆ.........ਭਾਈ ਸਿੱਖੋ ! ਜਿਥੇ ਪਹਿਲੇ ਸਤਿਗੁਰਾਂ ਸਿੱਖੀ ਕੀ ਪਰਖ ਕੀ ਤਾਂ ਉਸ ਸਮੇਂ ਪਰਖ ਬੀਚ ਇਕੇਲਾ ਭਾਈ ਲਹਿਣਾ ਹੀ ਸਾਬਤ ਨਿਕਲਾ ਥਾ.......ਅਬਕੀ ਬਾਰ ਪਾਂਚ ਮਰਜੀਵੜੇ

ਸਿੱਖ ਪਰਖ ਮੇਂ ਸਾਬਤ ਨਿਕਲੇ ਹੈਂ, ਮੈਂ ਇਨਕੋ ਪਾਂਚ ਪਿਆਰੋਂ ਕੀ ਪਦਵੀ ਦੇਤਾ ਹੂੰ।"[1]

ਇਕ ਹੋਰ ਗੱਲ ਵੀ, ਜਾਦੂ ਉਹ ਜੋ ਸਿਰ ਚੜ੍ਹ ਬੋਲੇ। ਡਾ: ਹਰਨਾਮ ਸਿੰਘ ਸ਼ਾਨ ਨੇ ਅਕਾਲੀ ਪੱਤ੍ਰਕਾ ਦੇ ੧੩ ਅਪ੍ਰੈਲ ੧੯੯੮ ਦੇ ਲੇਖ ਤੋਂ ਪਹਿਲਾਂ ਇਕ ਖੋਜ ਪੱਤਰ ਲਿਖਿਆ ਸੀ: "ਖ਼ਾਲਸੇ ਦੀ ਸਿਰਜਣਾ ਸਮੇਂ ੧੬੯੯ ਦੀ ਵੈਸਾਖੀ ਵਿਚ ਸਿੱਖ ਸੰਗਤ ਨੂੰ ਗੁਰੂ ਗੋਬਿੰਦ ਸਿੰਘ ਦਾ ਮੁਖਾਤਿਬ ਹੋਣਾ" (Guru Gobind Singh address to the Vaisakhi congregation of 1699 on the occasion of the creation of Khalsa)[2]

ਇਸ ਲੇਖ ਵਿਚ ਉਹਨਾਂ ਸਵੀਕਾਰ ਕੀਤਾ ਹੈ ਕਿ ਖ਼ਾਲਸਾ ਸਿਰਜਣਾ ਬਾਰੇ ਸਭ ਤੋਂ ਪਹਿਲਾਂ ਫ਼ਾਰਸੀ ਵਿਚ ਲਿਖੀ ਗਈ ਰਚਨਾ ੧੮੧੮ ਈ: ਦੀ ਅਹਿਮਦ ਸ਼ਾਹ ਬਟਾਲੀਆ ਦੀ "ਤਾਰੀਖ-ਇ-ਹਿੰਦ" ਹੈ। ਡਾ: ਸ਼ਾਨ ਸਵੀਕਾਰ ਕਰਦੇ ਹਨ ਕਿ ਗੁਰੂ ਸਾਹਿਬ ਨੇ ਖ਼ਾਲਸਾ ਪੰਥ ਦੀ ਸਿਰਜਣਾ ਬਾਰੇ ਆਦੇਸ਼ ਨਿਰਦੇਸ਼ ਦਿੱਤੇ, ਉਸਦੀ ਪਹਿਲੀ ਰਿਪੋਰਟ ਫ਼ਾਰਸੀ ਭਾਸ਼ਾ ਵਿਚ ਮੁਗ਼ਲ ਸਮਰਾਟ ਔਰੰਗਜ਼ੇਬ ਦੇ ਖਬਰ-ਰਸਾਂ ਨੇ ੩੦ ਮਾਰਚ ੧੬੯੯ ਨੂੰ ਭੇਜੀ। ਇਸ ਰਿਪੋਰਟ ਦਾ ਹਵਾਲਾ ਪਹਿਲਾਂ ੧੮੧੮ ਈ: ਵਿਚ ਅਹਿਮਦਸ਼ਾਹ ਬਟਾਲੀਆ ਨੇ ਆਪਣੀ ਪੁਸਤਕ ਵਿਚ ਕੀਤਾ।[3] ਫਿਰ ੧੮੪੮ ਈ: ਵਿਚ ਗੁਲਾਮ ਮੁਹਈ-ਉਦ-ਦੀਨ ਉਰਫ ਬੂਟੇ ਸ਼ਾਹ ਨੇ ਆਪਣੀ ਪੁਸਤਕ "ਤਾਰੀਖ-ਇ-ਪੰਜਾਬ" ਵਿਚ ਕੀਤਾ।[4] ਇਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਸੋਹਣ ਲਾਲ ਸੂਰੀ ਦੀ ਪੁਸਤਕ "ਉਮਤਾਦ-ਉਤ-ਤਵਾਰੀਖ" ਦੀ ਅੰਤਿਕਾ ਵਿਚ ਅਹਿਮਦ ਸ਼ਾਹ ਬਟਾਲੀਆ ਦੀ ਰਚਨਾ ਵੀ ਦਿੱਤੀ ਹੋਈ ਹੈ ਤੇ ਉੱਥੇ ਅਹਿਮਦ ਸ਼ਾਹ ਦੀ "ਤਵਾਰੀਖ-ਇ-ਹਿੰਦ" ਨੂੰ "ਜ਼ਿਕਰੇ-ਗੁਰੂਆਂ ਦਾ ਇਬਤਦਾਅ-ਇ-ਸਿੰਘਾਂ ਦਾ ਮਜ਼ਹਬ-ਇ-ਏਸਾਂ" ਕਰਕੇ ਲਿਖਿਆ ਗਿਆ ਹੈ। ਸੱਯਦ ਮੁਹੰਮਦ ਲਤੀਫ ਨੇ ੧੮੮੯ ਈ: ਵਿਚ ਲਿਖੀ ਤੇ ੧੮੯੧ 'ਚ ਛਾਪੀ "ਪੰਜਾਬ ਦਾ ਇਤਿਹਾਸ" ਵਿਚ ਵੀ ਇਸਦਾ ਜ਼ਿਕਰ ਕੀਤਾ ਹੈ।[5]

ਇਹਨਾਂ ਪੁਸਤਕਾਂ ਵਿਚ ਫ਼ਾਰਸੀ ਦੀ ਮੂਲ ਲਿਖਤ ਨੂੰ ਅਸੀਂ ਅੰਤਿਕਾ ਵਿਚ

1. ਕੌਸ਼ਿਸ, ਸਰੂਪ ਸਿੰਘ, ਗੁਰੂ ਕੀਆਂ ਸਾਖੀਆਂ (ਹੱਥ ਲਿਖਤ) ਪੰ: ੧੧੧
2. ਡਾ: ਹਰਨਾਮ ਸਿੰਘ 'ਸ਼ਾਨ' ਦਾ ਲਿਖਿਆ ਇਹ ਖੋਜ਼ ਪੱਤਰ ਮੇਰੇ ਪਾਸ ਹੈ।
3. ਇਹਦਾ ਖਰੜਾ ਸਿੱਖ ਇਤਿਹਾਸ ਖੋਜ ਲਾਇਬ੍ਰੇਰੀ ਖ਼ਾਲਸਾ ਕਾਲਜ, ਅੰਮ੍ਰਿਤਸਰ ਨੰ: ੧੨੮੮ ਤੇ ਵੇਖਿਆ ਜਾ ਸਕਦਾ ਹੈ।
4. ਹਵਾਲੇ ਲਈ ਵੇਖੋ Lakshman Singh, A short sketch of the life and work of Guru Gobind Singh, 1909, p. 53.
5. Latif, Syed Mohammad, History of the Punjab 1891, Calcutta, p. 263

ਗੁਰਮੁਖੀ ਲਿੱਪੀ ਵਿਚ, ਅੰਗਰੇਜ਼ੀ ਅਤੇ ਪੰਜਾਬੀ ਅਨੁਵਾਦਾਂ ਨਾਲ ਦਿੱਤਾ ਹੈ। ਉਹਨਾਂ ਨੂੰ ਪੜ੍ਹਕੇ ਪਤਾ ਲਗਦਾ ਹੈ ਕਿ ਇਸ ਫ਼ਾਰਸੀ ਦੀ ਪਹਿਲੀ ਰਚਨਾ ਵਿਚ ਵੀ ਸਿੱਖਾਂ ਦੇ ਸਿਰ ਕੱਟੇ ਜਾਣ ਦਾ ਕੋਈ ਸੰਕੇਤ ਨਹੀਂ। ਇਸ ਤੱਥ ਦੇ ਹੁੰਦਿਆਂ, ਚੰਗਾ ਹੋਵੇ ਜੇ ਸਾਡੇ ਬੁੱਧੀਜੀਵੀ ਤੇ ਸ਼ਰਧਕ ਪਰਚਾਰਕ ਇਤਿਹਾਸਿਕ ਤੱਥਾਂ ਨੂੰ ਸਾਮ੍ਹਣੇ ਰੱਖਣ ਤੇ ਮੂਲ ਹਵਾਲਿਆਂ ਦੀ ਅਣਹੋਂਦ ਵਿਚ ਅਜਿਹੀਆਂ ਗੱਲਾਂ ਗੁਰੂ ਸਾਹਿਬ ਨਾਲ ਨ ਜੋੜਨ, ਜੋ ਗੁਰਮਤਿ ਦੇ ਵਿਰੁੱਧ ਵੀ ਜਾਂਦੀਆਂ ਹਨ ਤੇ ਤਾਰਕਿਕ ਸੋਚ ਅੱਗੇ ਵੀ ਉਹਨਾਂ ਦਾ ਠਹਿਰ ਸਕਣਾ ਸੰਭਵ ਨਹੀਂ। ਇਤਨਾ ਕਹਿਣਾ ਹੀ ਕਾਫੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਵੰਗਾਰ ਨਾਲ ਮੁਰਦਾ ਕੌਮ ਨੂੰ ਸੁਰਜੀਤ ਕਰਕੇ ਸਚਮੁੱਚ ਹੀ ਮੋਈ ਮਿੱਟੀ ਵਿਚ ਜਿੰਦ ਧੜਕਾ ਦਿੱਤੀ। ਇਹੀ ਸਭ ਤੋਂ ਵੱਡੀ ਕਰਾਮਾਤ ਹੈ ਤੇ ਇਹੋ ਜੁੱਗ ਜੁੱਗ ਅਟੱਲ ਸਚਾਈ ਦਾ ਸੂਰਜ ਹੈ।

ਸਾਡਾ ਮੱਤ ਹੈ ਕਿ ਸਿੱਖਾਂ ਦੇ ਸੀਸ ਸੰਕੇਤਾਤਮਕ ਰੂਪ ਵਿਚ ਲਏ ਗਏ। ਵਿਸ਼ਵਾਸ ਤੇ ਅਗਾਧ ਸ਼ਰਧਾ ਦੇ ਪ੍ਰਤੀਕ ਵਜੋਂ ਹੀ ਸੀਸ ਭੇਟ ਕੌਤਕ ਨੂੰ ਵੇਖਣਾ ਚਾਹੀਦਾ ਹੈ। ਕਾਇਰਾਂ ਨੂੰ ਯੋਧੇ ਬਣਾ ਦੇਣਾ ਮੁਰਦਾ ਹਿੰਦੀਆਂ ਨੂੰ ਨਵੀਂ ਜ਼ਿੰਦਗੀ ਦੇਕੇ ਇਕ ਜਿਊਂਦੀ ਜਾਗਦੀ ਕੌਮ ਦੇ ਰੂਪ ਵਿਚ ਸੁਰਜੀਤ ਕਰਨਾ ਇਤਿਹਾਸ ਦਾ ਅਦੁੱਤੀ ਵਰਤਾਰਾ ਵੀ ਸੀ ਤੇ ਚਮਤਕਾਰ ਵੀ। ਇਸ ਨੂੰ ਇਸੇ ਰੂਪ ਵਿਚ ਹੀ ਸਮਝਣ ਦੀ ਲੋੜ ਹੈ। ਅੱਜ ਦੇ ਵਿਗਿਆਨਕ ਯੁੱਗ ਵਿਚ ਹਰ ਚੀਜ਼ ਤਰਕ ਦੀ ਤੱਕੜੀ ਤੇ ਤੋਲੀ ਜਾਂਦੀ ਹੈ ਤੇ ਕੋਈ ਵੀ ਸਿੱਖ ਨਹੀਂ ਚਾਹੇਗਾ ਕਿ ਸਾਡੇ ਮਹਾਨ ਗੁਰੂ ਦੇ ਕਾਰਨਾਮਿਆਂ ਨੂੰ ਇਤਿਹਾਸ ਨਾਲੋਂ ਨਿਖੇੜ ਕੇ ਹਿੰਦੂ ਮਿਥਿਹਾਸ ਦੀ ਝੋਲੀ ਪਾਇਆ ਜਾਵੇ।

ਸਾਡਾ ਮੱਤ ਹੈ ਕਿ ਸਿੱਖਾਂ ਦੇ ਸੀਸ ਸੰਕੇਤਾਤਮਕ ਰੂਪ ਵਿਚ ਲਏ ਗਏ। ਵਿਸਵਾਸ਼ ਤੇ ਅਗਾਧ ਸ਼ਰਧਾ ਦੇ ਪ੍ਰਤੀਕ ਵਜੋਂ ਹੀ ਸੀਸ ਭੇਟ ਕੌਤਕ ਨੂੰ ਵੇਖਣਾ ਚਾਹੀਦਾ ਹੈ। ਕਾਇਰਾਂ ਨੂੰ ਯੋਧੇ ਬਣਾ ਦੇਣਾ ਮੁਰਦਾ ਹਿੰਦੀਆਂ ਨੂੰ ਨਵੀਂ ਜਿਊਂਦੀ ਜਾਗਦੀ ਕੌਮ ਦੇ ਰੂਪ ਵਿਚ ਸੁਰਜੀਤ ਕਰਨਾ ਨਵੀਂ ਜ਼ਿੰਦਗੀ ਦੇਣ ਵਰਗਾ ਚਮਤਕਾਰ ਹੀ ਤਾਂ ਸੀ? ਇਸਨੂੰ ਇਸ ਰੂਪ ਵਿਚ ਸਮਝਣ ਦੀ ਲੋੜ ਹੈ। ਅੱਜ ਦੇ ਵਿਗਿਆਨਕ ਯੁੱਗ ਵਿਚ ਇਹ ਗੱਲ ਕਿਸੇ ਦੇ ਗਲੇ ਹੇਠਾਂ ਨਹੀਂ ਉਤਰਦੀ ਕਿ ਗੁਰੂ ਜੀ ਨੇ ਪਹਿਲਾਂ ਪੰਜ ਸਿੱਖ ਝਟਕਾਏ ਤੇ ਫਿਰ ਉਹਨਾਂ ਨੂੰ ਜਿਊਂਦਿਆਂ ਕਰ ਦਿੱਤਾ। ਅਜਿਹਾ ਕਰਨਾ ਤਾਂ ਕੌਤਕ ਹੀ ਹੁੰਦਾ। ਗੁਰੂ ਤੇਗ ਬਹਾਦਰ ਦੀ ਸ਼ਹਾਦਤ ਬਾਰੇ ਲਿਖਦਿਆਂ ਦਸਮੇਸ਼ ਨੇ ਦਸਮ ਗ੍ਰੰਥ ਵਿਚ ਕਰਾਮਾਤ ਜਾਂ ਨਾਟਕ ਦਾ ਵਿਰੋਧ ਵੀ ਕੀਤਾ ਹੈ:

***ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥ ੧੪॥***

(ਦਸਮ ਗ੍ਰੰਥ, ਪੋਥੀ ਪਹਿਲੀ, ਪੰਨਾ ੫੪)

ਗੁਰੂ ਤੇਗ ਬਹਾਦਰ ਨੇ ਆਪਣਾ ਸੀਸ ਦਿੱਤਾ ਪਰ "ਸਿਰੁਰ ਨ ਦੀਆ।" ਉਸ

ਗੁਰੂ ਦਾ ਸਪੁੱਤਰ ਤੇ ਮਹਾਨ ਵਾਰਸ ਕਿਵੇਂ ਸਿੱਖਾਂ ਨੂੰ ਕਤਲ ਕਰਕੇ ਫਿਰ ਜਿਊਂਦਿਆਂ ਕਰਨ ਦੀ ਕਰਾਮਾਤ ਜਾਂ ਕੁਕਾਜ' ਕਰ ਸਕਦਾ ਸੀ ?

ਅਗਾਧ ਸ਼ਰਧਾ ਦੇ ਵੱਸ ਸਾਡੇ ਪ੍ਰਚਾਰਕ ਤੇ ਭੁੱਲੜ ਵੀਰ ਗੁਰੂ ਸਾਹਿਬਾਨ ਨੂੰ ਪ੍ਰਮਾਤਮਾ ਕਹਿਣ ਦੀ ਗ਼ਲਤੀ ਕਰ ਜਾਂਦੇ ਹਨ। ਇਹ ਹਕੀਕਤ ਹੈ ਕਿ ਗੁਰੂ ਸਾਹਿਬਾਨ ਸੇਵਾ, ਮਨੁੱਖੀ ਭਲਾਈ ਤੇ ਕੁਰਬਾਨੀ ਦੇ ਖੇਤਰ ਵਿਚ ਅਦੁੱਤੀ ਸਨ। ਉਹ ਦੈਵੀ ਤਾਕਤਾਂ ਦੇ ਮਾਲਕ ਵੀ ਸਨ ਤੇ ਸਿਰਜਕ ਵੀ ਸਨ, ਪ੍ਰੰਤੂ ਉਹ ਪ੍ਰਮਾਤਮਾ ਦੀ ਬਰਾਬਰੀ ਦੇ ਵਿਰੋਧੀ ਸਨ। ਪ੍ਰਮਾਤਮਾ ਕੇਵਲ ਇਕ ਹੈ। ਉਹਦੇ ਵਰਗਾ ਕੋਈ ਹੋਰ ਨਹੀਂ ਹੋ ਸਕਦਾ। ਇਹੋ ਕਾਰਨ ਹੈ ਕਿ ਗੁਰੂ ਜੀ ਨੇ ਦਸਮ ਗ੍ਰੰਥ, ਪੋਥੀ ਪਹਿਲੀ, ਪੰ:੫੭ ਤੇ ਸਿੱਖਾਂ ਨੂੰ ਵਰਜਿਆ ਕਿ ਉਹ ਉਹਨਾਂ ਨੂੰ ਪ੍ਰਮੇਸ਼ਰ ਨਾ ਕਹਿਣ:

***ਜੋ ਹਮ ਕੋ ਪਰਮੇਸ਼ਰ ਉਚਰਿ ਹੈਂ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈਂ॥***

ਅੱਜ ਦੇ ਅਖੌਤੀ ਸੰਤ, ਨਰਕਾਂ ਦੇ ਕੁੰਡ ਦਾ ਵੀ ਭੈ ਨਹੀਂ ਮੰਨਦੇ ਤੇ ਗ਼ਲਤ ਮਨੌਤਾਂ ਦਾ ਪ੍ਰਚਾਰ ਕਰਨਾ ਸਿੱਖੀ ਸੇਵਾ ਸਮਝ ਰਹੇ ਹਨ, ਜਦੋਂ ਕਿ ਸਿੱਖ ਜਗਤ ਤੇ ਖ਼ਾਲਸਾ ਪੰਥ ਨਾਲ ਇਹ ਇਕ ਧੋਖਾ ਹੈ।

ਇਸੇ ਤਰ੍ਹਾਂ ਦੇਵੀ ਪ੍ਰਗਟ ਕਰਨ ਦੀ ਘਟਨਾ ਵੀ ਨਿਰੋਲ ਕਲਪਣਾ ਹੈ। ਅਸੀਂ ਇਸ ਸ਼ੀਰਸ਼ਕ ਵਾਲੇ ਕਾਂਡ ਵਿਚ ਗੁਰਮਤਿ ਦੇ ਹਵਾਲਿਆਂ ਨਾਲ ਤੇ ਇਤਿਹਾਸਿਕ ਪ੍ਰਕਰਣਾਂ ਦੇ ਸੰਦਰਭ ਵਿਚ ਇਸ ਨੂੰ ਗ਼ਲਤ ਕਰਾਰ ਦਿੱਤਾ ਹੈ।

੧੯੯੮ ਈ: ਦੀ ਵੈਸਾਖੀ ਨੂੰ ਮੈਂ ਵਾਸਕੋ (ਗੋਆ) ਦੇ ਸਿੰਘ ਸਭਾ ਦੇ ਗੁਰਦੁਆਰੇ ਵਿਚ ਕਿਸੇ ਸਿੰਘ ਨੂੰ ਮਕਸੂਦੜਾਂ ਵਾਲੇ ਸੰਤਾਂ ਦੀ ਲਿਖੀ ਦੁਵਰਕੀ ਵੰਡਦਿਆਂ ਦੇਖਿਆ ਸੀ। ਸ਼ਾਇਦ ਉਹ ਉਹਨਾਂ ਦਾ ਅਨੁਆਈ ਹੀ ਹੋਵੇ ? ਮੈਂ ਕੁਝ ਸਮਾਂ ਲੈ ਕੇ ਸੰਗਤ ਸਾਮ੍ਹਣੇ ਉਸ ਦੁਵਰਕੀ ਵਿਚਲੇ ਤੱਤਾਂ ਦਾ ਖੰਡਨ ਕੀਤਾ। ਸੰਗਤ ਦੀ ਇੱਛਾ ਸੀ ਕਿ ਇਸ ਸੰਦਰਭ ਵਿਚ "ਖ਼ਾਲਸਾ ਪੰਥ ਦੀ ਸਿਰਜਣਾ" ਤੇ ਸੰਪੂਰਨ ਪੁਸਤਕ ਲਿਖੀ ਜਾਵੇ। ਇਹ ਦੂਸਰਾ ਕਾਰਨ ਹੈ ਇਸ ਪੁਸਤਕ ਦੇ ਲਿਖੇ ਜਾਣ ਦਾ।

ਉਪ੍ਰੋਕਤ ਦੋਵੇਂ ਕਾਰਨ ਭਾਵੇਂ ਇਸ ਕ੍ਰਿਤ ਦੇ ਮੂਲ ਪ੍ਰੇਰਕ ਹਨ, ਫਿਰ ਵੀ ਦੋ ਹੋਰ ਵੀ ਕਾਰਨ ਹਨ ਜਿਨ੍ਹਾਂ ਕਾਰਨ ਮੈਂ ਇਹ ਕਾਰਜ ਕਰਨ ਲਈ ਵਧੇਰੇ ਸਾਵਧਾਨ ਹੋਇਆ। ਇਕ ਤਾਂ ਇਹ ਸੀ ਕਿ ਖ਼ਾਲਸਾ ਜਗਤ "ਖੰਡੇ ਕੀ ਪਾਹੁਲ" ਨੂੰ ਰਸਮ ਵਜੋਂ ਨਹੀਂ ਸਗੋਂ ਸਿੱਖ ਧਰਮ ਦੇ ਅਨਿੱਖੜ ਅੰਗ ਵਜੋਂ ਅਪਨਾਵੇ। 'ਖੰਡੇ ਕੀ ਪਾਹੁਲ' ਤੇ ਰਹਿਤ ਮਰਯਾਦਾ ਸਿੱਖੀ ਦੀ ਨੀਂਹ ਹੈ। ਇਹ ਸਿੱਖ ਚਰਿੱਤਰ ਦਾ ਧੁਰਾ ਹੈ। ਜਿਹੜਾ ਸਿੱਖ ਗੁਰੂ ਜੀ ਦੇ ਆਦੇਸ਼ਾਂ ਤੇ ਚਲਦਾ ਹੈ, ਉਹੋ ਹੀ ਗੁਰੂ ਦਾ ਰੂਪ ਹੋ ਸਕਦਾ ਹੈ। ਗੁਰੂ ਪੰਥ ਦੀ ਪਦਵੀ ਅੰਮ੍ਰਿਤਧਾਰੀ ਤੇ ਰਹਿਤਮਰਯਾਦਾ ਸੰਪੰਨ ਸਿੱਖਾਂ ਦਾ ਹੀ ਗੌਰਵ ਹੋ ਸਕਦੀ ਹੈ। ਭੇਖੀ ਤੇ ਨਾਮਧ੍ਰੀਕ ਸਿੱਖ ਖ਼ਾਲਸਈ ਸ਼ਾਨ ਨੂੰ ਵੱਟਾ ਹਨ। ਅਜਿਹੇ ਕੱਚੇ

ਪਿੱਲੇ ਸਿੱਖਾਂ ਨੂੰ ਪਕਾਉਣ ਦਾ ਸਮਾਂ ਖ਼ਾਲਸੇ ਦਾ ਇਹ ਆ ਰਿਹਾ ੩੦੦ ਸਾਲਾ ਉਤਸਵ ਹੀ ਹੈ। 'ਕਟੇ ਵਾਲਾਂ' ਉੱਪਰ ਦਸਤਾਰਾਂ ਬੰਨ੍ਹਕੇ, ਅੰਮ੍ਰਿਤ ਛੱਕ ਕੇ ਨਸ਼ਿਆਂ ਦੀ ਜਕੜ ਵਿਚ ਫਸੇ ਸਿੱਖ, ਸਿੱਖ ਨਹੀਂ ਕਹੇ ਜਾ ਸਕਦੇ। ਉਹ ਦੰਡ ਦੇ ਭਾਗੀ ਹਨ। ਅਜਿਹੇ ਲੋਕਾਂ ਨੂੰ ਰਹਿਤਮਰਯਾਦਾ ਪ੍ਰਤੀ ਸੁਚੇਤ ਕਰਨਾ ਇਸ ਰਚਨਾ ਦਾ ਤੀਸਰਾ ਕਾਰਨ ਤੇ ਉਦੇਸ਼ ਹੈ।

ਚੌਥਾ ਮਨੋਰਥ ਸਿੱਖ ਜਗਤ ਨੂੰ ਦੇਹਧਾਰੀ, ਭੇਖੀ, ਦੰਭੀ ਤੇ ਆਪੂੰ ਬਣੇ ਗੁਰੂਆਂ ਦੇ ਭਰਮ-ਜਾਲ 'ਚੋਂ ਨਿਕਲਣ ਦੀ ਪ੍ਰੇਰਣਾ ਦੇਣਾ ਵੀ ਹੈ। ਜਿਹੜੇ ਸੰਤ 'ਗੁਰੂ ਗ੍ਰੰਥ' ਸਾਹਿਬ ਦੇ ਬਰਾਬਰ ਗੱਦੀਆਂ ਸਜਾਕੇ ਬੈਠਦੇ ਹਨ, ਉਹਨਾਂ ਦਾ ਤਿਆਗ ਇਸ ਸਮੇਂ ਉਤਨਾ ਹੀ ਜ਼ਰੂਰੀ ਹੈ ਜਿਤਨਾ ਗੁਰੂ ਜੀ ਵਲੋਂ ਮਸੰਦਾਂ ਦਾ ਤਿਆਗ ਕਰਕੇ ਸੰਗਤ ਨੂੰ ਖ਼ਾਲਸਾ ਬਣਾਉਣ ਸਮੇਂ ਸੀ।

ਸਮੂੰਹ ਖ਼ਾਲਸਾ ਪੰਥ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜੱਥੇਦਾਰ ਅਕਾਲ ਤਖ਼ਤ ਸਾਹਿਬ, ਸਿੰਘ ਸਭਾਵਾਂ, ਚੀਫ਼ ਖ਼ਾਲਸਾ ਦੀਵਾਨ ਆਦਿ ਅਗੇ ਸਨਿਮਰ ਬੇਨਤੀ ਹੈ ਕਿ ਖ਼ਾਲਸਾ ਪੰਥ ਦੇ ਮਹਾਨ ਪੁਰਬ ਦੇ ਅਵਸਰ ਤੇ ਸਿੱਖ ਜਗਤ ਵਿਚ ਨਵੀਂ ਜਾਗ੍ਰਤੀ ਫੈਲਾਉਣ ਲਈ ਲਹਿਰ ਬਣਾਕੇ ਅੰਮ੍ਰਿਤ ਸੰਚਾਰ ਕੀਤਾ ਜਾਵੇ।

ਮੈਂ ਇਹ ਰਚਨਾ ਜਿਸ ਉਦੇਸ਼ ਨੂੰ ਲੈ ਕੇ ਕੀਤੀ ਹੈ, ਉਸ ਵਿਚ ਕਿਤਨੀ ਕੁ ਸਫ਼ਲਤਾ ਮਿਲੀ ਹੈ, ਇਸ ਬਾਰੇ ਪਾਠਕ ਜਾਂ ਸਿੱਖ ਜਗਤ ਕਹਿਣ ਦੇ ਵਧੇਰੇ ਸਮੱਰਥ ਹੈ। ਮੇਰੇ ਵਲੋਂ ਤਰੁੱਟੀਆਂ ਹੋ ਸਕਦੀਆਂ ਹਨ— ਗੁਰੂ ਬਖਸ਼ਿੰਦ ਹੈ।

ਦਾਸ,

*ਗੁਰਚਰਨ ਸਿੰਘ*

(90/14 ਸੁਭਾਸ਼ ਕਾਲੌਨੀ, ਜ਼ੀਰਾ - 142047)

# ਖ਼ਾਲਸਾ ਪੰਥ ਦੀ ਸਿਰਜਣਾ–ਮੂਲ ਸੋਮੇ

ਇਤਿਹਾਸ ਲਿਖਣ ਲਈ ਮੂਲ ਸ੍ਰੋਤ ਜਾਂ ਸੋਮਿਆਂ ਦਾ ਵਿਸ਼ੇਸ਼ ਮਹੱਤਵ ਹੈ। ਜੇ ਕਿਸੇ ਘਟਨਾ ਨੂੰ ਸਮਕਾਲੀ ਨੇ ਖੁਦ ਵਾਪਰਦਿਆਂ ਦੇਖਿਆ ਹੋਵੇ ਜਾਂ ਦੇਖਕੇ ਕਾਨੀਬੰਦ ਕੀਤਾ ਹੋਵੇ ਤਾਂ ਉਹ ਰਚਨਾ ਮੂਲ ਸ੍ਰੋਤ ਦਾ ਦਰਜਾ ਰੱਖਦੀ ਹੈ। ਜੇਕਰ ਅਜਿਹੀ ਰਚਨਾ ਦੀ ਕਿਸੇ ਹੋਰ ਪਾਸੇ ਤੋਂ ਵੀ ਪ੍ਰੋੜ੍ਹਤਾ ਹੁੰਦੀ ਹੋਵੇ ਤਾਂ ਅਜਿਹੀ ਰਚਨਾ ਦਾ ਮੁੱਲ ਇਤਿ–ਹਾਸਕਾਰ ਦੀ ਨਜ਼ਰ ਵਿਚ ਬਹੁਤ ਵੱਧ ਜਾਂਦਾ ਹੈ। ਇਤਿਹਾਸ ਲਿਖਣ ਵਿਚ ਵੱਡੀ ਔਕੜ ਵੀ ਉਦੋਂ ਹੀ ਆਉਂਦੀ ਹੈ, ਜਦ ਮੂਲ ਸੋਮਿਆਂ ਦਾ ਅਭਾਵ ਹੁੰਦਾ ਹੈ ਤੇ ਸਾਨੂੰ ਅਜਿਹੀਆਂ ਰਚਨਾਵਾਂ ਤੇ ਨਿਰਭਰ ਰਹਿਣਾ ਪੈਂਦਾ ਹੈ ਜੋ ਵਧੇਰੇ ਕਰਕੇ ਸੁਣੀਆਂ ਸੁਣਾਈਆਂ ਗੱਲਾਂ ਤੇ ਆਧਾਰਿਤ ਹੁੰਦੀਆਂ ਹਨ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਇੰਝ ਕਰਦੇ ਸਮੇਂ ਲੇਖਕ ਆਪਣੇ ਵਿਸਵਾਸ਼ ਅਨੁਸਾਰ ਤੇ ਕਲਪਣਾ ਦੇ ਉੱਡਣ ਖਟੋਲੇ ਤੇ ਬਹਿਕੇ ਕੁਝ ਅਜਿਹੀ ਰਚਨਾ ਕਰਦਾ ਹੈ ਜੋ ਹਕੀਕਤ ਨਾਲ ਵੀ ਮੇਲ ਨਹੀਂ ਖਾਂਦੀ ਤੇ ਪ੍ਰਚੱਲਤ ਰਵਾਇਤ ਦੇ ਵੀ ਕਾਫ਼ੀ ਉਲਟ ਹੁੰਦੀ ਹੈ। ਮੂਲ ਸ੍ਰੋਤਾਂ ਦੀ ਘਾਟ ਕਾਰਨ 'ਰਵਾਇਤ' ਦਾ ਮਹੱਤਵ ਵੱਧ ਜਾਂਦਾ ਹੈ।

ਮੂਲ ਸ੍ਰੋਤਾਂ ਦੀ ਘਾਟ ਦਾ ਸਾਮ੍ਹਣਾ ਸਾਨੂੰ "ਖ਼ਾਲਸਾ ਪੰਥ ਦੀ ਰਚਨਾ" ਬਾਰੇ ਖੋਜ ਕਰਦਿਆਂ ਵੀ ਕਰਨਾ ਪੈਂਦਾ ਹੈ। ਗੁਰੂ ਸਾਹਿਬ ਨੇ 'ਖ਼ਾਲਸਾ ਪੰਥ' ਦੀ ਸਿਰਜਣਾ ਕਿਉਂ ਤੇ ਕਦੋਂ ਕੀਤੀ, ਇਸ ਬਾਰੇ ਉਹਨਾਂ ਦੀ ਆਪਣੀ ਕੋਈ ਰਚਨਾ ਨਹੀਂ ਹੈ। ਉਹਨਾਂ ਦੀ ਰਚਨਾ "ਬਚਿੱਤਰ ਨਾਟਕ" ਇਕ ਅਧੂਰੀ ਸ੍ਵੈ–ਜੀਵਨੀ ਹੈ, ਜਿਸ ਵਿਚ ਗੁਰੂ ਜੀ ਦੀ ਜੀਵਨ–ਘਟਨਾਵਲੀ ੧੬੯੭ ਈਸਵੀਂ ਤਕ ਹੀ ਦਰਜ ਹੈ। ਇਸ ਰਚਨਾ ਤੋਂ ਇਕ ਸੰਕੇਤ ਜ਼ਰੂਰ ਮਿਲਦਾ ਹੈ ਕਿ ਖ਼ਾਲਸੇ ਦੀ ਸਿਰਜਣਾ ੧੬੯੭–੯੮ ਤੋਂ ਪਿਛੋਂ ਹੋਈ। ਇਸ ਤੋਂ ਉਹਨਾਂ ਲੇਖਕਾਂ ਦਾ ਵਿਚਾਰ ਰੱਦ ਹੋ ਜਾਂਦਾ ਹੈ ਜੋ ਖ਼ਾਲਸੇ ਦੀ ਸਿਰਜਣਾ ੧੬੯੫ ਈਸਵੀਂ ਜਾਂ ੧੬੯੮ ਈ: ਨੂੰ ਮਿਥਦੇ ਹਨ। ਗੁਰੂ ਸਾਹਿਬ ਦੇ ਹੁਕਮਨਾਮਿਆਂ ਤੋਂ ਵੀ ਕੁਝ ਸੰਕੇਤ ਮਿਲਦੇ ਹਨ ਜਿਨ੍ਹਾਂ ਅਨੁਸਾਰ ਗੁਰੂ ਜੀ ੧੬੯੯ ਈ: ਵਿਚ ਮਸੰਦ ਪ੍ਰਥਾ ਨੂੰ ਰੱਦ ਕਰਕੇ ਸੰਗਤ ਨੂੰ "ਖ਼ਾਲਸਾ ਸਰੂਪ" ਦੇ ਚੁੱਕੇ ਸਨ। ਇਸ ਤੋਂ ਵਧੀਕ ਕੋਈ ਜਾਣਕਾਰੀ ਖ਼ਾਲਸਾ ਪੰਥ ਦੇ ਸਾਜਨਹਾਰੇ ਦੀ ਕਲਮ ਤੋਂ ਨਹੀਂ ਮਿਲਦੀ।

ਖ਼ਾਲਸਾ ਪੰਥ ਦੀ ਸਿਰਜਣਾ ਬਾਰੇ ੧੮ਵੀਂ ਸਦੀ ਵਿਚ ਲਿਖੇ ਗਏ ਗ੍ਰੰਥਾਂ ਦੀ ਕਾਫ਼ੀ ਮਹੱਤਤਾ ਹੈ। ਇਹਨਾਂ ਵਿਚੋਂ ਕੁਝ ਤਾਂ ਮੂਲ ਸ੍ਰੋਤ ਕਹੇ ਜਾ ਸਕਦੇ ਹਨ। ਉਹਨਾਂ ਗ੍ਰੰਥਾਂ ਦੇ ਕੁਝ ਲੇਖਕ ਜਾਂ ਤਾਂ ਗੁਰੂ ਸਾਹਿਬ ਦੇ ਸਮਕਾਲੀ ਸਨ ਜਾਂ ਨਿਕਟ ਸਮਕਾਲੀ।

ਉਸ ਸਮੇਂ ਘਟਨਾਵਾਂ ਨੂੰ ਤੋੜ ਮਰੋੜ ਕੇ ਪੇਸ਼ ਕਰਨ ਦੀ ਗੁੰਜਾਇਸ਼ ਵੀ ਘੱਟ ਹੋ ਸਕਦੀ ਸੀ, ਭਾਵੇਂ ਸਮਾਂ ਬੀਤਣ ਨਾਲ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿਚ ਕਲਪਨਾ ਦੇ ਘੋੜੇ ਸਰਪਟ ਦੌੜਾਉਣ ਵਿਚ ਕੋਈ ਕਸਰ ਨਹੀਂ ਛੱਡੀ। ਫਿਰ ਵੀ ਇਹਨਾਂ ਰਚਨਾਵਾਂ ਵਿਚ ਕਾਫੀ ਅਜਿਹੀ ਜਾਣਕਾਰੀ ਹੈ, ਜੋ ਖ਼ਾਲਸਾ ਰਚਨਾ ਦੇ ਮਨੋਰਥ, ਵਿਧੀ, ਸਰੂਪ ਤੇ ਮਹੱਤਵ ਉੱਪਰ ਪ੍ਰਕਾਸ਼ ਪਾਉਣ ਦੇ ਸਮਰੱਥ ਹੈ। ਅਜਿਹੇ ਗ੍ਰੰਥਾਂ ਵਿਚੋਂ ਅਸੀਂ ਕੁਝ ਮਹੱਤਵਪੂਰਨ ਗ੍ਰੰਥਾਂ ਬਾਰੇ ਸੰਖੇਪ ਜਾਣਕਾਰੀ ਦਿੰਦੇ ਹਾਂ।

***(੧) ਸ੍ਰੀ ਗੁਰ ਸੋਭਾ:*** ਇਹਦਾ ਲੇਖਕ ਚੰਦਰਸੈਨ ਸੀ, ਜੋ ਗੁੱਜਰਾਂ ਵਾਲਾ (ਪਾਕਿਸਤਾਨ) ਦੇ ਵਜ਼ੀਰਾਬਾਦ ਦਾ 'ਮਾਨ' ਗੋਤ ਦਾ ਜੱਟ ਸੀ। ਉਹ ਅੰਮ੍ਰਿਤ ਛੱਕਣ ਪਿਛੋਂ ਸਿੰਘ ਸਜਿਆ ਤੇ ਉਸਦਾ ਨਾਮ "ਸੈਨਾ ਸਿੰਘ" ਰੱਖਿਆ ਗਿਆ। "ਸੈਨਾਪਤਿ" ਉਸਦਾ ਉਪਨਾਮ ਸੀ ਤੇ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ ੫੨ ਕਵੀਆਂ ਵਿਚੋਂ ਸੀ। ਉਹ ਸੰਸਕ੍ਰਿਤ ਦਾ ਵਿਦਵਾਨ ਸੀ।

'ਸ੍ਰੀ ਗੁਰ ਸੋਭਾ' ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਚਰਿੱਤਰ ਹੈ। ਇਸ ਗ੍ਰੰਥ ਦੀ ਰਚਨਾ ਉਸਨੇ ੧੭੫੮ ਬਿਕਰਮੀ (੧੭੦੧ ਈ:) ਨੂੰ ਲਿਖਤੀ ਰੂਪ ਵਿਚ ਆਰੰਭ ਕੀਤੀ। ਉਹ 'ਸ੍ਰੀ ਗੁਰ ਸੋਭਾ' ਵਿਚ ਲਿਖਦਾ ਹੈ:

***ਸੰਮਤ ਸਤ੍ਰਹ ਸੈ ਭਏ, ਬਰਖ ਅਠਾਵਨ ਬੀਤ।***
***ਭਾਦਵ ਸੁਦਿ ਪੰਦ੍ਰਸ ਭਈ, ਰਚੀ ਕਥਾ ਕਰਿ ਪ੍ਰੀਤ।*** [1]

ਇਹ ਰਚਨਾ ਸੰਪੂਰਨ ੧੭੬੮ ਬਿਕਰਮੀ (੧੭੧੧ ਈ:) ਨੂੰ ਹੋਈ ਇਸ ਬਾਰੇ "ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼" ਗ੍ਰੰਥ ਵਿਚ ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ ਨੇ ਇੰਝ ਲਿਖਿਆ ਹੈ:-

***ਸੈਨਾ ਸਿੰਘ ਕਹੀ ਗੁਰੁ ਸੋਭਾ। ਸਤ੍ਰਹ ਸਤ ਅਠਸਠ ਨਿਜ ਓਭਾ।*** [2]

ਇਸ ਤਰ੍ਹਾਂ ਇਹ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੇਵਲ ਤਿੰਨ ਸਾਲ ਪਿਛੋਂ ਕੀਤੀ ਹੋਣ ਕਾਰਨ ਵਿਸ਼ੇਸ਼ ਇਤਿਹਾਸਕ ਮੁੱਲ ਰੱਖਦੀ ਹੈ।

'ਸ੍ਰੀ ਗੁਰ ਸੋਭਾ' ਦੇ ਅਧਿਆਇ ਪੰਜ, ਛੇ, ਸੱਤ ਖ਼ਾਲਸਾ ਪੰਥ ਦੀ ਸਾਜਣਾ ਨਾਲ ਸੰਬੰਧਿਤ ਹਨ। ਲੇਖਕ ਇਤਿਹਾਸਕ ਜਾਣਕਾਰੀ ਨਹੀਂ ਦਿੰਦਾ। ਸਾਲ ਸੰਮਤ ਬਾਰੇ ਚੁੱਪ ਹੈ। ਕੇਵਲ ਇਹੋ ਲਿਖਦਾ ਹੈ ਕਿ ਖ਼ਾਲਸਾ ਪੰਥ ਦੀ ਸਾਜਣਾ ਵਿਸਾਖੀ ਵਾਲੇ ਦਿਨ ਹੋਈ:

---

1.ਸੈਨਾਪਤਿ-ਸ੍ਰੀ ਗੁਰ ਸੋਭਾ (ਸੰਪਾ: ਡਾ: ਗੰਡਾ ਸਿੰਘ) ਪੰਜਾਬੀ ਯੂ: ਪਟਿਆਲਾ,੧੯੮੮ ਤੀਜੀ ਵਾਰ, ਪੰ: ੬੩ ਵਿਚ 'ਅਠਾਵਨ' ਦੀ ਥਾਂ ਅਠਾਸਠ ਨੂੰ ਠੀਕ ਮੰਨਦੇ ਹਨ ਜੋ ਵਧੇਰੇ ਜਚਦਾ ਹੈ।

2. ਬਾਬਾ ਸੁਮੇਰ ਸਿੰਘ, ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼, ੧੮੮੨ ਈ: ਪੰਨਾ ੭੧੩

***ਗੋਬਿੰਦ ਸਿੰਘ ਕਰੀ ਖੁਸ਼ੀ, ਸੰਗਤਿ ਕਰੀ ਨਿਹਾਲ।***
***ਕੀਉ ਪ੍ਰਗਟ ਤਬ ਖ਼ਾਲਸਾ, ਚੂਕਯੋ ਸ੍ਰਬ ਜੰਜਾਲ।***[3]

ਉਹ ਪੰਜ ਪਿਆਰਿਆਂ ਦੀ ਚੋਣ, ਨਾਮ ਤੇ ਪਤੇ ਟਿਕਾਣੇ ਬਾਰੇ ਕੋਈ ਜਾਣਕਾਰੀ ਨਹੀਂ ਦਿੰਦਾ। 'ਖੰਡੇ ਦੀ ਪਾਹੁਲ' ਤਿਆਰ ਕਰਨ ਵੇਲੇ ਕਿਹੜੀ ਕਿਹੜੀ ਬਾਣੀ ਪੜ੍ਹੀ ਗਈ ਤੇ ਅੰਮ੍ਰਿਤ ਕਿਸ ਢੰਗ ਨਾਲ ਛਕਾਇਆ ਗਿਆ, ਬਾਰੇ ਵੀ ਉਹ ਕੁਝ ਨਹੀਂ ਦੱਸਦਾ।

ਸੈਨਾਪਤਿ ਨੇ ਬਹੁਤ ਅਧਿਕ ਬਲ ਮਸੰਦਾਂ ਨੂੰ ਤਿਆਗਣ ਦੇ ਵਿਸਥਾਰ ਤੇ ਦਿੱਤਾ ਹੈ। ਕੁਝ ਹਦਾਇਤਾਂ ਵੀ ਹਨ ਜੋ ਰਹਿਤਨਾਮਿਆਂ ਦਾ ਆਧਾਰ ਬਣੀਆਂ ਤੇ ਸਿੰਘਾਂ ਲਈ "ਰਹਿਤ ਮਰਯਾਦਾ" ਦੇ ਰੂਪ ਵਿਚ ਸਵੀਕ੍ਰਿਤ ਹੋਈਆਂ ਤੇ ਗੁਰੂ ਦੇ ਹੁਕਮ ਦੇ ਰੂਪ ਵਿਚ ਪ੍ਰਚਲਤ ਹੋਈਆਂ।

ਛੇਵੇਂ ਅਧਿਆਇ ਵਿਚ ਦਿੱਲੀ ਦੇ ਪੰਡਿਤਾਂ ਤੇ ਛੱਤਰੀਆਂ ਵਲੋਂ ਗੁਰੂ ਜੀ ਦੇ ਨਵੇਂ ਹੁਕਮਾਂ ਬਾਰੇ ਪ੍ਰਤੀ ਕ੍ਰਿਆ ਤੇ ਵਿਰੋਧ ਦਾ ਵੇਰਵਾ ਹੈ। ਸੱਤਵੇਂ ਅਧਿਆਇ ਵਿਚ ਵੀ ਪੁਰਾਤਨ ਵਿਚਾਰਾਂ 'ਚ ਗ੍ਰੱਸੇ ਹੋਏ ਸਿੱਖਾਂ ਨੇ, ਅੰਮ੍ਰਿਤਧਾਰੀ ਸਿੰਘਾਂ ਵਲੋਂ ਆਪਣੇ ਪਿਤਾ ਦੇ ਚਲਾਣੇ ਤੇ 'ਭੱਦਨ' ਨਾ ਕਰਾਉਣ ਕਰਕੇ ਤਗੜੀ ਵਿਰੋਧਤਾ ਦਾ ਵੇਰਵਾ ਹੈ। ਇਸ ਤਰ੍ਹਾਂ 'ਸ੍ਰੀ ਗੁਰ ਸੋਭਾ' ਤੋਂ 'ਖ਼ਾਲਸਾ ਰਚਨਾ' ਬਾਰੇ ਜੋ ਜਾਣਕਾਰੀ ਮਿਲਦੀ ਹੈ ਉਸ ਵਿਚ ਨਵੀਂ "ਰਹਿਤ ਮਰਯਾਦਾ" ਦਾ ਵੇਰਵਾ ਬਹੁਤ ਮਹੱਤਵਪੂਰਨ ਹੈ। ਇਸ ਤੋਂ ਬਿਨਾਂ "ਮਸੰਦਾਂ ਦਾ ਤਿਆਗ" ਤੇ "ਸੰਗਤਿ ਕੀਨੀ ਖ਼ਾਲਸਾ" ਦਾ ਭਰਪੂਰ ਉਲੇਖ ਹੈ। ਸੈਨਾਪਤਿ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਆਪਣੀ ਰਚਨਾ ਵਿਚ ਸਿੱਖ ਸਿਧਾਂਤ ਤੇ ਦ੍ਰਿੜ੍ਹ ਹੈ। ਉਸਨੇ ਕੇਵਲ ਅਕਾਲ ਪੁਰਖ ਤੇ ਗੁਰੂ ਸਹਿਬਾਨ ਦੀ ਹੀ ਉਪਮਾ ਕੀਤੀ ਹੈ। ਉਸਨੇ ਦੇਵੀ ਪੂਜਣ ਜਾਂ ਪ੍ਰਗਟ ਕਰਨ ਦੀ ਗੱਲ ਤਾਂ ਕੀ ਕਰਨੀ ਸੀ, ਸਗੋਂ ਉਹ ਤਾਂ ਹੋਰ ਕਵੀਆਂ ਵਾਂਗ ਦੇਵੀ ਦੇਵਤਿਆਂ ਦੀ ਅਰਾਧਨਾ ਵੀ ਨਹੀਂ ਕਰਦਾ। ਕੁਇਰ ਸਿੰਘ, ਕੇਸਰ ਸਿੰਘ ਛਿੱਬਰ ਆਦਿ ਕਵੀਆਂ ਨੇ, ਜੋ ਦੇਵੀ ਪ੍ਰਗਟ ਕਰਨ ਦਾ ਪ੍ਰਸੰਗ ਮਗਰੋਂ "ਖ਼ਾਲਸੇ ਦੀ ਸਿਰਜਣਾ" ਨਾਲ ਜੋੜ ਦਿੱਤਾ ਹੈ, ਉਸਦਾ ਸੈਨਾਪਤਿ ਵਲੋਂ ਕੋਈ ਜ਼ਿਕਰ ਨਹੀਂ।

***ਗੁਰਬਿਲਾਸ ਪਾਤਸ਼ਾਹੀ ੧੦–ਭਾਈ ਕੁਇਰ ਸਿੰਘ:–*** ਇਹ ਰਚਨਾ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ੪੩ ਸਾਲ ਪਿਛੋਂ ਭਾਵ ੧੭੫੧ ਈ: ਵਿਚ ਸੰਪੂਰਨ ਹੋਈ। ਇਸ ਦੇ ੨੧ ਅਧਿਆਇ ਹਨ। ਸੱਤਵੇਂ ਅਧਿਆਇ ਵਿਚ ਨਦੌਣ ਦੇ ਯੁੱਧ ਦਾ ਵਰਣਨ ਕਰਕੇ ਦੇਵੀ ਪੂਜਣ ਦੀ ਕਥਾ ਦਾ ਆਰੰਭ ਕੀਤਾ ਗਿਆ ਹੈ। ਦਸ ਹਜ਼ਾਰ ਪੰਡਿਤ ਪੂਜਾ ਵਿਚ ਲੱਗ ਜਾਂਦੇ ਹਨ। ਅੱਠਵਾਂ ਅਧਿਆਇ ਦੇਵੀ ਦੇ ਪ੍ਰਗਟ

3. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੭੮

ਹੋਣ ਬਾਰੇ ਹੈ। ਗੁਰੂ ਜੀ ਨੇ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ। ਨੌਵੇਂ ਅਧਿਆਇ ਵਿਚ ਖ਼ਾਲਸਾ ਸਾਜਣ ਦੀ ਸਾਖੀ ਹੈ।

ਕੁਇਰ ਸਿੰਘ ਕਲਾਲ ਸਹਿਜਧਾਰੀ ਸਿੱਖ੍ ਸੀ। ਉਹ ਕੌਣ ਸੀ ਤੇ ਕਿੱਥੇ ਰਹਿੰਦਾ ਸੀ, ਇਸ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਉਸਦੇ ਰਚੇ ਗ੍ਰੰਥ ਵਿਚੋਂ ਕੇਵਲ ਇਹੋ ਜਾਣਕਾਰੀ ਪ੍ਰਾਪਤ ਹੁੰਦੀ ਹੈ:-

***ਕੁਇਰ ਸਿੰਘ ਕਲਾਲ ਅਤਿ ਜੋਈ। ਰਹੈ ਕੰਬੋਅਨ ਅੰਗਨ ਸੋਈ।***
***ਨਾਮ ਮਾੜ੍ਹੀ ਸਿੰਘ ਹੋ ਭਾਈ। ਪੂਰਬ ਖੰਡੇ ਪਾਹੁਲ ਨ ਲਈ।***
***ਜਬ ਨੌਕਰੀ ਤੇ ਭਏ ਬੈਰਾਗੀ। ਸੁਨਤ ਸ਼ਾਖੀਅਨ ਮਨ ਅਨੁਰਾਗੀ।***
***ਮਨੀ ਸਿੰਘ ਏ ਬਚਨ ਅਲਾਏ। ਸੁਨੋ ਖ਼ਾਲਸਾ ਜੀ ਚਿੱਤ ਲਾਏ।***
***ਇਹ ਧਰਮਗ ਕਥਾ ਮੈਂ ਭਾਖੀ। ਬਡ ਵਿਸਥਾਰ ਸੂਖਮ ਕਰ ਰਾਖੀ।***[4]

ਉਹ ਕੰਬੋਆਂ ਦੇ ਮਹੱਲੇ ਦਾ ਰਹਿਣ ਵਾਲਾ ਹੈ, ਪਰ ਮਹੱਲੇ ਦਾ ਕੋਈ ਅਤਾ ਪਤਾ ਨਹੀਂ ਦਿੰਦਾ। ਉਹ ਕਲਾਲ ਸੀ। ਸਹਿਜਧਾਰੀ ਸਿੱਖ ਸੀ। ਗੁਰੂ ਘਰ ਦਾ ਸ਼ਰਧਾਲੂ ਸੀ, ਨੌਕਰੀ ਛੱਡਣ ਤੋਂ ਪਿਛੋਂ ਬਹੁਤ ਸਮਾਂ ਉਹ ਭਾਈ ਮਨੀ ਸਿੰਘ ਦੀ ਸੰਗਤ ਵਿਚ ਰਿਹਾ। ਉਸਦਾ ਇਸ ਪੁਸਤਕ ਵਿਚ ਨਾਂ 'ਬਿਸ਼ਨ ਹਰਿ' ਵੀ ਦਿੱਤਾ ਹੈ; ਸੰਭਵ ਹੈ ਕਿ ਉਸਨੇ ਇਹ ਨਾਮ ਅੰਮ੍ਰਿਤ ਛਕਣ ਤੋਂ ਪਿਛੋਂ ਧਾਰਣ ਕੀਤਾ ਹੋਵੇ।

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ 'ਸ੍ਰੀ ਗੁਰਸੋਭਾ' ਦੇ ਕਰਤਾ 'ਸੈਨਾਪਤਿ' ਵਾਂਗ ਕੁਇਰ ਸਿੰਘ ਦੇ ਦਿਲ ਵਿਚ ਵੀ ਗੁਰੂ ਗੋਬਿੰਦ ਸਿੰਘ ਪ੍ਰਤਿ ਅਥਾਹ ਸ਼ਰਧਾ ਹੈ। ਇਸ ਰਚਨਾ ਵਿਚ ਕੁਝ ਉਕਾਈਆਂ ਤਾਂ ਜ਼ਰੂਰ ਹਨ, ਪ੍ਰੰਤੂ ਇਹ ਰਚਨਾ ਕਈ ਪੱਖਾਂ ਤੋਂ ਨਵੀਂ ਜਾਣਕਾਰੀ ਵੀ ਦਿੰਦੀ ਹੈ ਜੋ ਇਤਿਹਾਸਕ ਪੱਖੋਂ ਕਈ ਉਲਝਣਾਂ ਸੁਲਝਾਉਣ ਵਿਚ ਸਹਾਇਕ ਹੈ।

ਕੁਇਰ ਸਿੰਘ ਅਜਿਹਾ ਪਹਿਲਾ ਲੇਖਕ ਹੈ ਜੋ ਦੇਵੀ ਪ੍ਰਗਟ ਕਰਨ ਦਾ ਪ੍ਰਸੰਗ ਆਰੰਭ ਕਰਦਾ ਹੈ। ਉਸਦੀ ਰੀਸੇ ਹੀ ਪਿਛੋਂ "ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ" ਦਾ ਲੇਖਕ ਕੇਸਰ ਸਿੰਘ ਛਿੱਬਰ ਤੇ ਭਾਈ ਸੁੱਖਾ ਸਿੰਘ-"ਗੁਰਬਿਲਾਸ ਪਾਤਸ਼ਾਹੀ ਦਸਵੀਂ" ਵੀ ਦੇਵੀ ਪ੍ਰਗਟ ਕਰਨ ਦੀ ਕਹਾਣੀ ਕਾਨੀ-ਬੰਦ ਕਰ ਦਿੰਦੇ ਹਨ। ਉਂਝ ਵੀ ਕੁਇਰ ਸਿੰਘ ਦੇਵੀ ਦੀ ਅਰਾਧਨਾ ਥਾਂ ਪਰ ਥਾਂ ਕਰਦਾ ਹੈ। ਉਸ ਉੱਪਰ ਹਿੰਦੂ ਮਿਥਿਹਾਸ ਤੇ ਅਵਤਾਰਵਾਦ ਦਾ ਡਾਢਾ ਪ੍ਰਭਾਵ ਹੈ। ਉਹ ਪੰਜ ਪਿਆਰਿਆਂ ਨੂੰ ਭਗਤਾਂ ਦਾ ਅਵਤਾਰ ਹੀ ਮੰਨ ਲੈਂਦਾ ਹੈ। ਜਿਸ ਬਰਾਦਰੀ ਵਿਚੋਂ ਕੋਈ "ਪਿਆਰਾ" ਸੀ,

---

4. ਕੁਇਰ ਸਿੰਘ, ਗੁਰਬਿਲਾਸ ਪਾਤਿਸ਼ਾਹੀ ੧੦, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੬, ਪੰ: ੨੯੫

ਉਸ ਹੀ ਬਰਾਦਰੀ ਦੇ ਭਗਤ ਦਾ ਉਸਨੂੰ ਅਵਤਾਰ ਮੰਨ ਕੇ ਪੇਸ਼ ਕਰਦਾ ਹੈ।

ਕੁਇਰ ਸਿੰਘ ਦੇਵੀ ਪੂਜਣ ਤੇ ਖ਼ਾਲਸਾ ਸਾਜਣ ਦਾ ਸਾਲ ੧੭੪੬ ਬਿਕਰਮੀ (੧੬੮੯ ਈਸਵੀ) ਲਿਖਦਾ ਹੈ ਜੋ ਰਵਾਇਤ ਅਨੁਸਾਰ ਵੀ ਗ਼ਲਤ ਹੈ ਤੇ ਇਤਿ-ਹਾਸਕ ਖੋਜ ਅਨੁਸਾਰ ਵੀ ਸਹੀ ਨਹੀਂ ਹੈ।

ਪ੍ਰੰਤੂ ਇਹਨਾਂ ਉਕਾਈਆਂ ਦੇ ਬਾਵਜੂਦ ਕੁਇਰ ਸਿੰਘ ਦੇ ਗੁਰਬਿਲਾਸ ਦੀ ਮਹੱਤਤਾ ਇਸ ਕਰਕੇ ਹੈ ਕਿ ਇਸ ਵਿਚ ਗੁਰੂ ਸਾਹਿਬ ਦੇ ਸਮੁੱਚੇ ਜੀਵਨ ਦੀ ਇਕ ਸੁੰਦਰ ਤਸਵੀਰ ਪੇਸ਼ ਕੀਤੀ ਗਈ ਹੈ। ਇਹ ਪੁਸਤਕ 'ਬਚਿੱਤਰ ਨਾਟਕ' (ਕਰਤਾ ਗੁਰੂ ਗੋਬਿੰਦ ਸਿੰਘ), 'ਸ੍ਰੀ ਗੁਰ ਸੋਭਾ (ਕਰਤਾ ਸੈਨਾਪਤਿ) ਤੇ 'ਜੰਗਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ' (ਕਰਤਾ ਅਣੀ ਰਾਇ) ਵਾਂਗ ਅਧੂਰੀ ਨਹੀਂ, ਸਗੋਂ ਗੁਰੂ ਜੀ ਦੇ ਜੀਵਨਕਾਲ ਦਾ ਆਦਿ ਤੋਂ ਅੰਤ ਤਕ ਵੇਰਵਾ ਦਿੰਦੀ ਹੈ। ਉਸਦੀ ਰਚਨਾ ਦਾ ਆਧਾਰ ਭਾਈ ਮਨੀ ਸਿੰਘ ਦੇ ਵਿਖਿਆਨਾਂ ਤੋਂ ਬਿਨਾਂ ਸ੍ਰੀ ਗੁਰ ਸੋਭਾ ਵੀ ਹੈ। 'ਬਚਿੱਤਰ ਨਾਟਕ' ਗੁਰੂ ਗੋਬਿੰਦ ਸਿੰਘ ਦੀ ਕਹਾਣੀ ੧੬੯੭ ਈ: ਤਕ ਹੀ ਪੇਸ਼ ਕਰਦਾ ਹੈ ਅਤੇ 'ਸ੍ਰੀ ਗੁਰ ਸੋਭਾ' ਹੀ 'ਬਚਿੱਤਰ ਨਾਟਕ' ਦੀ ਕਹਾਣੀ ਨੂੰ ਪੂਰਿਆਂ ਕਰਦਾ ਹੈ। ਪ੍ਰੰਤੂ ਗੁਰ ਸੋਭਾ ਵਿਚ ਕਈ ਥਾਵਾਂ ਤੇ ਵਡੇ ਵਡੇ ਘਾਪੇ ਹਨ, ਖ਼ਾਸ ਕਰਕੇ ਚਮਕੌਰ ਦੇ ਯੁੱਧ ਤੋਂ ਲੈ ਕੇ ਦੱਖਣ ਵਲ ਰਵਾਨਗੀ ਤੀਕ ਇਸ ਵਿਚ ਕੋਈ ਸਮਾਚਾਰ ਨਹੀਂ ਮਿਲਦਾ।

ਜਿਥੋਂ ਤਕ 'ਖ਼ਾਲਸਾ ਸਾਜਣਾ' ਦਾ ਸਬੰਧ ਹੈ, ਇਹ ਘਟਣਾ ਗੁਰੂ ਗੋਬਿੰਦ ਸਿੰਘ ਦੇ ਜੀਵਨ ਦੀ, ਸਿੱਖ ਧਰਮ ਤੇ ਇਤਿਹਾਸ ਦੀ ਅਤਿ ਗੌਰਮਈ ਘਟਨਾ ਸੀ। 'ਸਿੱਖੀ' ਨੂੰ 'ਸਿੰਘੀ' ਸਰੂਪ ਦੇਣਾ ਗੁਰੂ ਗੋਬਿੰਦ ਸਿੰਘ ਦੀ ਸਫ਼ਲਤਾ ਸੀ। ਮਨੋਵਿਗਿਆਨਕ, ਧਾਰਮਿਕ, ਸੈਨਿਕ ਤੇ ਸਮਾਜਿਕ ਪਰਿਪੇਖ ਵਿਚ ਇਹ ਅਦੁੱਤੀ ਕਾਰਨਾਮਾ ਸੀ। ਭਾਵੇਂ 'ਸ੍ਰੀ ਗੁਰ ਸੋਭਾ' ਵਿਚ "ਖੰਡੇ ਦੀ ਪਾਹੁਲ" ਲੈਣ ਵਾਲਿਆਂ ਦੀ ਰਹਿਤ ਬਾਰੇ ਕਾਫ਼ੀ ਚਾਨਣ ਪਾਇਆ ਗਿਆ ਹੈ, ਪ੍ਰੰਤੂ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਅਤੇ ਸੀਸ ਭੇਟ ਦੀ ਨਾਟਕੀ ਘਟਨਾ ਬਾਰੇ ਕੁਇਰ ਸਿੰਘ ਦੀ ਰਚਨਾ ਬੇਮਿਸਾਲ ਹੈ। ਸੀਸ ਭੇਟ ਦੀ ਘਟਨਾ ਬਾਰੇ ਬਾਕੀ ਸਮਕਾਲੀ ਗ੍ਰੰਥ ਜਿਵੇਂ ਸ੍ਰੀ ਗੁਰ ਸੋਭਾ (ਸੈਨਾਪਤਿ) ਸ਼ਹੀਦ ਬਿਲਾਸ ( ਭਾਈ ਸੇਵਾ ਸਿੰਘ ) ਪ੍ਰੇਮ ਸੁਮਾਰਗ ਤੇ ਭਾਈ ਨੰਦ ਲਾਲ ਦੀ ਰਚਨਾ "ਕੁਲਿਆਤਿ" ਆਦਿ ਚੁੱਪ ਹਨ।

ਕਿਸੇ ਹੋਰ ਸਮਕਾਲੀ ਗ੍ਰੰਥ ਵਿਚ ਸੀਸ ਭੇਟ ਤੇ ਉਸਦੇ ਨਾਲ ਜੁੜੀਆਂ ਘਟਨਾਵਾਂ ਬਾਬਤ ਕੋਈ ਵਾਕਫੀਅਤ ਨਹੀਂ ਮਿਲਦੀ। ਹੁਣ ਤਕ ਇਨ੍ਹਾਂ ਘਟਨਾਵਾਂ ਦਾ ਆਧਾਰ ਇਕ ਮੌਖਿਕ ਪ੍ਰੰਪਰਾ ਹੀ ਸੀ। ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਕੁਇਰ ਸਿੰਘ ਇਸ ਪ੍ਰੰਪਰਾ ਤੇ ਮੁਹਰ ਲਾਉਂਦੀ ਹੈ ਤੇ ਪਹਿਲੀ ਵਾਰ ਇਹ ਤੱਥ ਪੇਸ਼ ਕਰਦੀ ਹੈ ਕਿ ਖੰਡੇ ਦਾ ਅੰਮ੍ਰਿਤ ਵਰਤਾਉਣ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਦੀਵਾਨ ਵਿਚ ਸਜੀਆਂ

ਸੰਗਤਾਂ ਤੋਂ ਪੰਜ ਵਾਰੀ ਇਕ ਇਕ ਕਰਕੇ ਸੀਸ ਮੰਗੇ ਅਤੇ ਜਿਨ੍ਹਾਂ ਸੂਰਬੀਰਾਂ ਨੇ ਸੀਸ ਦੇਣੇ ਪਰਵਾਨ ਕੀਤੇ, ਉਨਾਂ ਨੂੰ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਛਕਾਇਆ। ਮਗਰੋਂ ਉਹੀ ਅੰਮ੍ਰਿਤ ਆਪ ਉਨ੍ਹਾਂ ਤੋਂ ਛਕਿਆ। ਇਸੇ ਹਕੀਕਤ ਨੂੰ ਭਾਈ ਗੁਰਦਾਸ ਦੂਜੇ ਨੇ "ਵਾਰ ਸ੍ਰੀ ਭਗਉਤੀ ਜੀ ਦੀ ਪਾਤਸ਼ਾਹੀ ਦਸਵੀਂ ਕੀ" ਵਿਚ "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਕਹਿ ਕੇ ਇਤਿਹਾਸ ਦਾ ਅੰਗ ਬਣਾ ਦਿੱਤਾ ਹੈ।[5] ਨਿਰਸੰਦੇਹ, ਕੁਇਰ ਸਿੰਘ ਦੀ ਰਚਨਾ ਦਾ ਬੜਾ ਮਹੱਤਵ ਹੈ। ਇਸ ਨਾਲ ਸਾਡੀ ਬਹੁਤ ਹੀ ਪੁਰਾਣੀ ਰਵਾਇਤ ਠੋਸ ਇਤਿਹਾਸਕ ਗਵਾਹੀ ਤੇ ਖੜੀ ਹੋ ਕੇ ਪ੍ਰਮਾਣਿਕ ਬਣ ਜਾਂਦੀ ਹੈ।[6] ਇਸ ਵਿਚ ਪਾਹੁਲ ਤਿਆਰ ਕਰਨ ਦੀ ਵਿਧੀ ਤੇ ਪਾਹੁਲ ਧਾਰਣ ਕਰਨ ਵਾਲਿਆਂ ਲਈ ਜ਼ਰੂਰੀ ਰਹਿਤ ਦਾ ਵਰਣਨ ਵੀ ਹੈ। ਖ਼ਾਲਸਾ ਰਚਨਾ ਦੇ ਸਮੁੱਚੇ ਪ੍ਰਕਰਣ ਨੂੰ ਸਮਝਣ ਲਈ ਗੁਰਬਿਲਾਸ ਪਾਤਸ਼ਾਹੀ ੧੦ (ਕੁਇਰ ਸਿੰਘ) ਦਾ ਅਧਿਐਨ ਬਹੁਤ ਹੀ ਆਵਸ਼ੱਕ ਹੈ।

### ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਦਾ- ਕੇਸਰ ਸਿੰਘ ਛਿੱਬਰ:-

ਇਹ ਲੇਖਕ ਦੀਵਾਨ ਦਰਗਾਹ ਮੱਲ ਦਾ ਪੜਪੋਤਾ ਸੀ ਜੋ ਸੱਤਵੇਂ ਤੇ ਅੱਠਵੇਂ ਗੁਰੂ ਜੀ ਦੇ ਸਮੇਂ ਦੀਵਾਨ ਰਿਹਾ। ਉਸਨੇ ਬੰਸਾਵਲੀ-ਨਾਮਾ ੧੭੬੯ ਈ: ਵਿਚ ਸੰਪੂਰਨ ਕੀਤਾ। ਉਸਦੀ ਰਚਨਾ ਵਿਚ ਸਨਾਤਨੀ ਪ੍ਰਭਾਵ ਬਹੁਤ ਜ਼ਿਆਦਾ ਹੈ। ਉਹ ਬ੍ਰਾਹਮਣ ਜਾਤੀ ਨੂੰ ਹੀ ਉੱਤਮ ਮੰਨਦਾ ਹੈ। ਗੁਰੂ ਘਰ ਦੇ ਨਿਕਟਵਰਤੀ ਖਾਨਦਾਨ ਨਾਲ ਸੰਬੰਧਿਤ ਹੁੰਦਿਆਂ ਹੋਇਆਂ ਵੀ ਉਹਦੀ ਰਚਨਾ ਗੁਰਮਤਿ ਦੇ ਪ੍ਰਤਿਕੂਲ ਕਥਨਾਂ ਨਾਲ ਭਰਪੂਰ ਹੈ। ਉਹ ਅਣਹੋਣੀਆਂ ਕਰਾਮਾਤਾਂ ਵੱਲ ਵਧੇਰੇ ਉਲਾਰ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਛੇਤੀ ਹੀ ਸਿੱਖਾਂ ਵਿਚ ਹਿੰਦੂ ਵਿਚਾਰਧਾਰਾ ਦੀ ਮਿਲਾਵਟ ਸ਼ੁਰੂ ਹੋ ਗਈ। ਜੁਝਾਰੂ ਸਿੱਖ ਤਾਂ ਸਰਕਾਰ ਦੇ ਬਾਗ਼ੀ ਸਮਝੇ ਜਾਣ ਕਰਕੇ ਜੰਗਲਾਂ ਵਿਚ ਚਲੇ ਗਏ ਅਤੇ ਨਰਮ ਖਿਆਲੀਏ ਸਿੱਖਾਂ ਦਾ ਝੁਕਾਉ ਫਿਰ ਸਨਾਤਨੀ ਵਿਚਾਰਾਂ ਵੱਲ ਹੋ ਗਿਆ। ਇਹ ਅਸਰ ਕੇਸਰ ਸਿੰਘ ਛਿੱਬਰ ਦੀ ਇਤਿਹਾਸਕਾਰੀ ਉੱਪਰ ਵੀ ਸਪੱਸ਼ਟ ਹੈ। ਉਸਦੀ ਸਭ ਤੋਂ ਵੱਡੀ ਕਮਜ਼ੋਰੀ ਇਹ ਹੈ ਕਿ ਉਹ ਬ੍ਰਾਹਮਣ ਜਾਤੀ ਨੂੰ ਹੀ ਉੱਤਮ ਮੰਨਦਾ ਹੈ। ਹੋਰ ਤਾਂ ਹੋਰ ਖ਼ਾਲਸਾ ਪੰਥ ਦੀ ਸਾਜਣਾ ਵੀ ਉਸ ਅਨੁਸਾਰ, ਗੁਰੂ ਜੀ ਨੇ ਕਾਲਕ ਦਾਸ ਪੰਡਿਤ ਦੇ ਕਹਿਣ ਤੇ ਹੀ ਕੀਤੀ।

---

5. ਵਾਰਾਂ, ਭਾਈ ਗੁਰਦਾਸ ਜੀ, (ਸੰ: ਅਮਰ ਸਿੰਘ ਚਾਕਰ) ਸ਼੍ਰੋ: ਗੁ: ਪ੍ਰ: ਕ: ਸ੍ਰੀ ਅੰਮ੍ਰਿਤਸਰ ੧੯੯੪, ਪੰਨਾ ੪੩੬।
6. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰਨਾ ੯ (ਡਾ: ਫੌਜਾ ਸਿੰਘ ਨੇ ਇਹੋ ਵਿਚਾਰ ਭੂਮਿਕਾ ਲਿਖਦਿਆਂ ਪ੍ਰਸਤੁਤ ਕੀਤੇ ਹਨ।)

*ਤਬ ਸਾਹਿਬ ਨੇ ਪੰਥ ਕਰਨ ਦੀ ਬਾਂਛਾ ਮਨ ਧਾਰੀ।*
*ਜਬ ਐਸੇ ਸਤਿਗੁਰ ਮਨਸਾ ਪਕੀ ਕਰੀ। ੧੨੨।*
*ਜੋ ਪੰਥ ਨਿਆਰਾ ਰਾਜੁ ਦਾ ਜਗਤ ਤੇ ਕਰਾਏ।*
*ਕਟਿ ਸ਼ਸਤ੍ਰ ਬੰਧਵਾਦਿ ਸਿਪਾਹੀ ਕਰਿ ਧਰੀਏ।*
*ਜੰਞੂ ਟਿਕਾ ਧੋਤੀ ਦੇਵੀ ਤੇ ਮਾਫ਼ ਕਰਾਈਏ।*
*ਨਿਸ਼ਾਨੀ ਅਪਣੀ ਲਾਇ ਨਾਲਿ ਦੈਂਤਾਂ ਦੇ ਜੁਧ ਕਰਵਾਈਏ।੧੨੩।*
*ਤਬ ਕਾਲਕ ਦਾਸ ਕਹਿਆ ਸਾਹਿਬ ਨੂੰ ਸਮਝਾਈ।*
*ਪੰਥ ਮਾਰੇ ਦੈਂਤਾਂ ਨੂੰ ਤਬ ਰਾਜ ਜੋਗ ਪਾਈ।*[7]

ਬੰਸਾਵਲੀਨਾਮਾ ਦੇ ਕਰਤਾ ਵਿਚ ਵਿਚਾਰਧਾਰਕ ਪੱਖ ਤੋਂ ਬਹੁਤ ਉਕਾਈਆਂ ਤੇ ਕਚਿਆਈਆਂ ਹਨ, ਸ਼ਾਇਦ ਉਹ ਸਭ ਜਾਣ ਬੁਝਕੇ ਹੀ ਬ੍ਰਾਹਮਣੀ ਪ੍ਰਭਾਵ ਹੇਠ ਕਰਦਾ ਹੈ। ਗੁਰੂ ਗੋਬਿੰਦ ਸਿੰਘ ਨੂੰ ਤਾਂ ਉਹ ਕਾਲਕ ਦਾਸ ਦੇ ਇਸ਼ਾਰੇ ਤੇ ਹੀ ਚਲਾਉਂਦਾ ਹੈ। ਅਜਿਹੀ ਕੱਚੀ ਰਚਨਾ ਦੀ ਉਪਯੋਗਤਾ ਬਹੁਤ ਦੁਰਗਮ ਕਾਰਜ ਬਣ ਜਾਂਦੀ ਹੈ। ਉਹਦੀ ਰਚਨਾ ਦਾ ਮਨੋਰਥ ਉਦੋਂ ਸਪੱਸ਼ਟ ਹੋ ਜਾਂਦਾ ਹੈ, ਜਦੋਂ ਉਹ ਲਿਖਦਾ ਹੈ:

*ਸਿੱਖਾਂ ਦਾ ਧਰਮ ਹੈ ਸਿੱਖੀ ਕਮਾਣੀ।*
*ਜਗੁ ਹੋਮ ਕਰ ਸਿਖਿਆ ਅਹੁਤੀ ਦਿਜਾ ਤੇ ਪਵਾਣੀ। ੨੦੨।*[8]

ਲੇਖਕ ਨੇ ਥਾਂ ਥਾਂ ਗੁਰੂ ਜੀ ਵਲੋਂ ਪੰਡਿਤਾਂ ਦੀ ਉਸਤਤ ਕਰਵਾਈ ਹੈ।

ਵਿਚਾਰਧਾਰਕ ਪੱਖ ਤੋਂ ਬਿਨਾਂ ਇਤਿਹਾਸਕ ਪੱਖੋਂ ਵੀ ਇਹ ਰਚਨਾ ਬੜੀ ਸੁੱਚੀ ਹੋ ਜਾਂਦੀ ਹੈ। ਭਾਵੇਂ ਸੰਨ ਸੰਮਤ ਦਰਜ ਕਰਨ ਵਿਚ ਇਸ ਰਚਨਾ ਦਾ ਕੋਈ ਹੋਰ ਗ੍ਰੰਥ ਟਾਕਰਾ ਨਹੀਂ ਕਰ ਸਕਦਾ, ਪ੍ਰੰਤੂ ਇਥੇ ਦਿੱਤੀਆਂ ਤਾਰੀਖਾਂ ਕਾਫੀ ਗ਼ਲਤ ਹਨ। ਹੋਰ ਤਾਂ ਹੋਰ ਉਹ ਦੇਵੀ ਪ੍ਰਗਟ ਕਰਨ ਦੀ ਤਾਰੀਖ ਤੇ ਪੰਥ ਸਾਜਣ ਦੀ ਤਾਰੀਖ ਵੱਖ-ਵੱਖ ਦਿੰਦਾ ਹੈ। ਲੇਖਕ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ੧੭੧੮ ਬਿਕਰਮੀ ਨੂੰ (੧੬੬੧ ਈ:) ਨੂੰ ਹੋਇਆ। ਜਦੋਂ ਦੇਵੀ ਪ੍ਰਗਟ ਹੋਈ ਤਾਂ ਗੁਰੂ ਜੀ ਦੀ ਉਮਰ ੧੭ ਸਾਲ ਸੀ। ਉਹ ਲਿਖਦਾ ਹੈ:

*ਇਹ ਬਾਂਛਾ ਸਾਹਿਬ ਮਨ ਧਾਰੀ। ਕਰਿ ਪੂਰਨ ਯਹਿ ਆਸ ਹਮਾਰੀ।*
*ਸੰਮਤ ਸਤਾਰਾਂ ਸੈ ਪੈਂਤੀ ਥੇ ਭਏ। ਮਾਹ ਦਿਨ ਬੀਸ ਥੇ ਗਏ। ੧੬੬।*

---

7. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ (ਸੰਪਾਦਿਤ ਪਰਖ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ,੧੯੭੨), ਪੰ: ੧੧੦

8. ਪੰ: ੧੧੮

*ਸਤਾਰਾਂ ਬਰਸ ਕੇ ਸਾਹਿਬ ਥੇ ਬੁਧਵਾਨ। ਸਕੁਲਾ ਪੱਖ ਦਿਨ ਅਸਟਮੀ ਪ੍ਰਮਾਨ।*
*ਗਹਿਰੀ ਰੈਨ ਬਾਦਰ ਘਿਰਿ ਆਏ। ਦੋਨੋ ਬ੍ਰਹਮਨ ਸੋਇ ਗਏ ਅਕਲਾਏ। ੧੬੭।*
*ਨਉ ਘਟਿਕਾ ਰੈਨ ਜਬ ਆਇ ਰਹੀ। ਚਮਤਕਾਰ ਦੇਵੀ ਕਾ ਪ੍ਰਗਟਿਆ ਤਬ ਹੀ।*
*ਤਤਕਾਲ ਲਾਟ ਉਪਰਿ ਆਇ ਸਿੰਘਾਸਨ ਪੜਿਆ।*
*ਮਾਨੋ ਕੋਟ ਪ੍ਰਕਾਸ਼ ਭਾਨ ਹੈ ਕਰਿਆ। ੧੬੮।*[9]

ਉਹ ਸੰਮਤ ੧੭੫੪ ਬਿਕਰਮੀ ਨੂੰ ਅੰਮ੍ਰਿਤ ਛਕਾਉਣ ਦਾ ਵੇਰਵਾ ਦਿੰਦਾ ਲਿਖਦਾ ਹੈ:-

*ਸੰਮਤ ਸਤਾਰਾ ਸੈ ਚਉਰੰਜਾ ਗਏ। ਦਿਨ ਚੇਤ੍ਰ ਦੇ ਅਠਾਈ ਬਾਕੀ ਰਹੇ।*
*ਦਿਨ ਤ੍ਰੈ ਗੁਜਰੇ ਤਾਂ ਚੌਪਾ ਸਿੰਘ ਬੁਲਾਇਆ।*
*ਦਰਬਾਰ ਲਗਾ ਹੋਅ ਦੀਵਾਨ ਦੋਨੋ ਪਾਸ ਬਹਾਇਆ। ੩੧੯।*
*ਬਚਨ ਕੀਤਾ, ਕਟੋਰਾ ਸੁਚੇਤ ਕਰਿਕੇ ਜਲੁ ਲੈ ਆਉ।*
*ਸੋ ਲੈ ਆਇਆ ਦਿੱਤੀ ਕਰਦ ਭਨਾ ਹਲਾਉ।*
*ਜਪੁ ਅਤੇ ਅਨੰਦ ਦਾ ਰਸਨੀ ਕਰ ਉਚਾਰ।*
*ਤਾਂ ਦੀਵਾਨ ਸਾਹਿਬ ਚੰਦ ਹਥਿ ਜੋੜ ਖਲੋਤਾ ਵਿਚ ਦਰਬਾਰ। ੩੨੦।*
*ਕਹਿਆ, ਗਰੀਬ ਨਿਵਾਜ ਵਿਚਿ ਮਿਠਾ ਪਾਵੋ ਤਾਂ ਬਣੇ ਸੁਆਦ।*
*ਬਚਨ ਕੀਤਾ ਲੈ ਆਉ ਧਰਮ ਚੰਦ ਪਤਾਸੇ ਪ੍ਰਸਾਦੁ।*
*ਪਤਾਸੇ ਪਵਾਏ ਤੇ ਕਰਦ ਹਲਾਈ।*
*ਨਾਉ ਧਰਿਆ 'ਪਾਹੁਲ' ਏਹ ਪਾਹੁ ਲਗਾਈ। ੩੨੧।*[10]

'ਖੰਡੇ ਦਾ ਪਾਹੁਲ' ਛਕਾਉਣ ਸਮੇਂ ਪੰਜ ਪਿਆਰਿਆਂ ਦਾ ਛਿੱਬਰ ਜ਼ਿਕਰ ਨਹੀਂ ਕਰਦਾ, ਪਰ ੧੭੬੦ ਬਿਕਰਮੀ ਵਿਚ ਪੰਜ ਪਿਆਰਿਆਂ ਦੀ ਚੋਣ ਦੀ ਗੱਲ ਕਰਦਾ ਹੈ, ਜਦੋਂ ਗੁਰੂ ਜੀ ਪਹਾੜੀ ਰਾਜਿਆਂ ਤੇ ਮੁਗਲਾਂ ਨਾਲ ਯੁੱਧ ਵਿਚ ਖੁਭੇ ਹੋਏ ਸਨ:-

*ਸੰਮਤ ਸਤਾਰਾਂ ਸੈ ਸਠਿ ਜਬ ਬੀਤੇ। ਤਬ ਸਾਹਿਬ ਦੇ ਗਲਿ ਆਈ ਜੀ ਤੇ।*
*ਜੋ ਪੰਥ ਨੂੰ ਰਾਜੁ ਦਿੱਤਾ ਚਾਹੀਐ। ਕੇਹੜੀ ਕੌਮ ਅਗੇ ਕਰ ਬਹਾਈਐ। ੪੦੨।*
*ਖਤਰੀ ਬ੍ਰਹਮਣ ਸੂਦ ਵੈਸ ਚਾਰੇ ਬਰਨ। ਸਭੇ ਪੰਥ ਗੁਰੂ ਕੇ ਵਿਖਿ ਆਏ ਗੁਰੂ ਦੀ ਸਰਨ।*
*ਇਨਾਂ ਵਿਚੋਂ ਰਾਜ ਮੁਖ ਅਗੇ ਕਉਨ ਕਰੀਏ।*
*ਜਿਸਨੂੰ ਦੇਵੇ ਦੇਵੀ ਸੋਈ ਅਗੇ ਕਰਿ ਧਰੀਏ।*

9. ਪੰ: ੧੧੮

10. ਉਹੀ, ਪੰ: ੧੨੮

***ਤਾਂ ਸਾਹਿਬ ਕਨਾਤ ਤਨਾਈ। ਕੀਤਾ ਪੜਦਾ ਅਤੇ ਸਿੱਖਾਂ ਨੂੰ ਕਹਿਆ ਸੁਨਾਈ।***
***ਭਾਈ ਸਿੱਖੋ ਅਸਾਂ ਤ੍ਰੈ ਸਿੱਖ ਦੇਣੈ ਹੈਨ ਦੇਵੀ ਦਾ ਬਲੁ।***
***ਜੋ ਸਰੀਰ ਨ ਕਰੇ ਪਿਆਰਾ ਸੋ ਸਿਰ ਦੇ ਆਉ ਚਲੁ। ੪੦੪।"*** [11]

ਦੇਵੀ ਪ੍ਰਗਟ ਕਰਨ ਦਾ ਹੋਰ ਸੰਮਤ, ਖੰਡੇ ਦੀ ਪਾਹੁਲ ਦਾ ਹੋਰ ਤੇ ਪੰਜ ਪਿਆ-ਰਿਆਂ ਦੀ ਚੋਣ ਦਾ ਹੋਰ ਸੰਮਤ ਦੇਣ ਕਾਰਨ ਕੇਸਰ ਸਿੰਘ ਛਿੱਬਰ ਦੀ ਵਿਸ਼ੇਸ਼ਤਾ ਇਕ ਵੱਡੀ ਗ਼ਲਤੀ ਬਣ ਜਾਂਦੀ ਹੈ ਤੇ ਉਸਦੇ ਦਿੱਤੇ ਸੰਮਤ ਸੰਦਿਗਧ ਹੋ ਜਾਂਦੇ ਹਨ। ਇਹਨਾਂ ਤੱਥਾਂ ਦੇ ਹੁੰਦਿਆਂ ਇਹ ਰਚਨਾ ਦੀ ਮੂਲ ਸ੍ਰੋਤ ਵਜੋਂ ਵਰਤੋਂ ਬੜੀ ਸਾਵਧਾਨੀ ਦੀ ਮੰਗ ਕਰਦੀ ਹੈ। ਫਿਰ ਵੀ ਇਸ ਗ੍ਰੰਥ ਵਿਚ ਸੰਮਤਾਂ ਦਾ ਆਪਣਾ ਮਹੱਤਵ ਹੈ।

ਖ਼ਾਲਸਾ ਪੰਥ ਦੀ ਸਾਜਣਾ ਦਾ ਜਿਥੋਂ ਤਕ ਸਬੰਧ ਹੈ, ਛਿੱਬਰ ਨੇ ਬਹੁਤਾ ਜ਼ੋਰ ਬ੍ਰਾਹਮਣਾਂ ਤੇ ਦੇਵੀ ਦੀ ਉਸਤਤੀ ਉੱਪਰ ਲਾਇਆ ਹੈ, ਗੁਰ ਮਹਿਮਾ ਤੇ ਅਕਾਲ ਪੁਰਖ ਦੀ ਵਡਿਆਈ ਤੇ ਨਹੀਂ। ਹਾਂ ਇਤਨਾ ਜ਼ਰੂਰ ਹੈ ਕਿ ਛਿੱਬਰ ਪਹਿਲਾ ਲੇਖਕ ਹੈ ਜਿਸਨੇ ਦਸਮ ਗੁਰੂ ਦੁਆਰਾ ਪੰਥ ਨੂੰ ਚਾਰ ਵਰਗਾਂ (ਦੀਦਾਰੀ, ਮੁਕਤੇ, ਮਾਇਕੀ ਤੇ ਮੁਰੀਦ ਸਿੱਖ) ਵਿਚ ਵੰਡਿਆ ਹੈ।[12] ਦੂਸਰਾ ਮਹੱਤਵ ਪੂਰਨ ਉਲੇਖ ਉਸ ਵਲੋਂ ਸਿੱਖੀ ਤੇ ਸਿੰਘੀ ਦਾ ਅੰਤਰ ਕਰਕੇ ਕੀਤਾ ਗਿਆ ਹੈ।[13] ਅਜਿਹਾ ਲੇਖਕ ਜੋ ਸਿੱਖ ਸੰਗਠਨ ਅਤੇ ਉੱਘੇ ਸਿੱਖ ਆਗੂਆਂ ਦੇ ਸੰਪਰਕ ਵਿਚ ਰਿਹਾ, ਉਸ ਪਾਸੋਂ ਸਹੀ ਜਾਣਕਾਰੀ ਮਿਲਣੀ ਔਖੀ ਨਹੀਂ ਸੀ, ਪਰ ਉਸ ਵਲੋਂ ਕੁਲ ਪ੍ਰੰਪਰਾ ਦੀ ਪ੍ਰਸੰਸਾ, ਬ੍ਰਾਹਮਣਵਾਦੀ ਝੁਕਾ, ਦੇਵੀ ਦੇਵਤਿਆਂ ਵਿਚ ਵਿਸ਼ਵਾਸ ਉਸਦੀ ਰਚਨਾ 'ਚ ਆਏ ਉਲਾਰ ਦਾ ਕਾਰਨ ਪ੍ਰਤੀਤ ਹੁੰਦੇ ਹਨ।

***ਮਹਿਮਾ ਪ੍ਰਕਾਸ਼ ਰਚਿਤ ਬਾਵਾ ਸਰੂਪ ਦਾਸ ਭੱਲਾ:–*** ਇਹ ੧੭੭੬ ਈਸਵੀ ਦੀ ਰਚਨਾ ਹੈ। ਸਰੂਪ ਦਾਸ ਸ੍ਰੀ ਗੁਰੂ ਅਮਰ ਦਾਸ ਜੀ ਦੀ ਅੰਸ਼ ਵਿਚੋਂ ਸਨ। ਉਹ ਗੁਰੂ ਜੀ ਦੇ ਛੋਟੇ ਸਾਹਿਬਜ਼ਾਦਾ ਮੋਹਰੀ ਜੀ ਦੀ ਅੱਠਵੀਂ ਪੀਹੜੀ ਵਿਚੋਂ ਹੋਏ ਹਨ। ਗੁਰੂ ਅੰਸ਼ ਹੋਣ ਦੇ ਕਾਰਨ ਉਸ ਵਿਚ ਗੁਰੂ ਸਾਹਿਬਾਨ ਦਾ ਸਤਿਕਾਰ ਤਾਂ ਹੈ, ਪਰ ਉਹ ਭੱਲਿਆਂ ਦੀ ਉਚੇਚੀ ਵਡਿਆਈ ਕਰਨ ਵਿਚ ਕਾਫੀ ਉਲਾਰ ਹੋਇਆ ਹੈ। ਉਸਦੀ ਪਹੁੰਚ ਸਨਾਤਨੀ ਹੈ। ਹਿੰਦੂ ਮੱਤ ਦੇ ਧਾਰਮਿਕ ਗ੍ਰੰਥਾਂ ਦਾ ਗਿਆਤਾ ਹੋਣ ਕਰਕੇ ਉਸ ਉੱਪਰ ਹਿੰਦੂ ਮੱਤ ਦਾ ਪ੍ਰਭਾਵ ਹੈ।

ਮਹਿਮਾ ਪ੍ਰਕਾਸ਼ ਇਕ ਅਜਿਹੀ ਰਚਨਾ ਹੈ ਜਿਸ ਵਿਚ ਬਾਕੀ ਗੁਰੂ ਸਾਹਿਬਾਨ ਦੀਆਂ ਸਾਖੀਆਂ ਦੇ ਨਾਲ ਨਾਲ ਦਸਵੇਂ ਗੁਰੂ ਜੀ ਦੀਆਂ ਵੀ ੨੭ ਸਾਖੀਆਂ ਹਨ। ਇਸ

11. ਉਹੀ ਪੰ: ੧੩੮
12. ਉਹੀ ਚਰਨ ੧੦, ਪੰ:੧੧੧
13. ਉਹੀ ਚਰਨ ੧੪, ਪੰ:੧੯੯

ਵਿਚ "ਖ਼ਾਲਸਾ ਪੰਥ ਦੀ ਸਾਜਣਾ" ਤੇ ਪ੍ਰਕਾਸ਼ ਪਾਉਂਦੀਆਂ ਸਾਖੀਆਂ ਵੀ ਹਨ। ੧੨ ਵੀਂ ਸਾਖੀ "ਮਸੰਦਾਂ ਨੂੰ ਸੋਧਣ" ਬਾਰੇ ਹੈ। ੧੭ਵੀਂ ਸਾਖੀ "ਖ਼ਾਲਸੇ ਦੇ ਰੂਪ ਧਾਰਨ ਦੀ ਤੇ ਚੰਡੀ ਦੇ ਪ੍ਰਗਟ ਹੋਣ ਦੀ" ਹੈ। ੧੮ ਵੀਂ ਸਾਖੀ 'ਖੰਡੇ ਦੀ ਪਾਹੁਲ ਦੀ' ਹੈ।

ਸਰੂਪ ਦਾਸ, ਗੁਰੂ ਅੰਸ਼ ਹੋਣ ਦੇ ਬਾਵਜੂਦ ਸਿੱਖ ਵਿਚਾਰਾਂ ਤੋਂ ਦੂਰ ਹੈ। ਉਹ ਸੁਣੀ ਸੁਣਾਈ ਗੱਲ ਤੇ ਯਕੀਨ ਕਰਦਾ ਹੈ ਤੇ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਦੇ ਵਿਪਰੀਤ ਗੁਰੂ ਜੀ ਨੂੰ ਹੋਮ ਕਰਕੇ ਦੇਵੀ ਪ੍ਰਗਟ ਕਰਦੇ ਦਿਖਾਉਂਦਾ ਹੈ। ਖੰਡੇ ਦੀ ਪਾਹੁਲ ਵਾਲੀ ਸਾਖੀ ਵਿਚ ਮਾਤਾ ਨਾਨਕੀ ਜੀ ਨੂੰ ਅੰਮ੍ਰਿਤ ਤਿਆਰ ਕਰਦੇ ਸਮੇਂ ਪਤਾਸੇ ਪਾਉਂਦੇ ਦੱਸਦਾ ਹੈ ਜਦੋਂ ਕਿ ਮਾਤਾ ਨਾਨਕੀ ਜੀ (ਗੁਰੂ ਗੋਬਿੰਦ ਸਿੰਘ ਜੀ ਦੇ ਦਾਦੀ ਜੀ) ੧੧ ਸਾਲ ਪਹਿਲਾਂ ਪ੍ਰਲੋਕ ਸਿਧਾਰ ਗਏ ਸਨ। ਇਸੇ ਤਰ੍ਹਾਂ ਉਹ ਸਾਖੀ ਨੰਬਰ ੧੯ ਵਿਚ ਦਇਆ ਸਿੰਘ ਜੀ ਨੂੰ ਜਨੇਊ ਪਹਿਨਾਉਂਦਾ ਹੈ। ਉਸਦਾ ਖਿਆਲ ਹੈ ਕਿ ਸਿੱਖ ਜਨੇਉ ਵੀ ਪਾਈ ਰੱਖੇ ਤਾਂ ਜਾਇਜ਼ ਹੈ। ਇਸ ਤਰ੍ਹਾਂ ਇਸ ਰਚਨਾ ਦਾ ਮਹੱਤਵ ਤੇ ਇਤਿਹਾਸਕ ਸ੍ਰੋਤ ਵਜੋਂ ਇਸਦੀ ਮਹੱਤਤਾ ਸਨਾਤਨੀ ਵਿਚਾਰਾਂ ਕਾਰਨ ਅਤੇ ਉਲਾਰੂ ਪਹੁੰਚ ਕਾਰਨ ਕਾਫੀ ਘੱਟ ਜਾਂਦੀ ਹੈ।

ਫਿਰ ਵੀ ਇਸ ਗ੍ਰੰਥ ਵਿਚ ਵੀ 'ਬੰਸਾਵਲੀ ਨਾਮੇ' ਵਾਂਗ ਸਨਾਤਨੀ ਪ੍ਰਭਾਵਾਂ ਦੀ ਪੈ ਰਹੀ ਗਰਦ ਧੂੜ ਦਾ ਸਹੀ ਅੰਦਾਜ਼ਾ ਹੋ ਜਾਂਦਾ ਹੈ। ਮੁਸਲਮਾਨਾਂ ਨੇ ਵਿਰੋਧ ਵਿਚ ਲਿਖਿਆ, ਪਰ ਸਨਾਤਨੀ ਹਿੰਦੂਆਂ ਨੇ ਵੀ ਸਿੱਖ ਵਿਚਾਰਧਾਰਾ ਨੂੰ ਨਿਰਮਲ ਨਾ ਰਹਿਣ ਦਿੱਤਾ ਤੇ ਆਪਣੇ ਰਚੇ ਗ੍ਰੰਥਾਂ ਵਿਚ ਗੁਰਮਤਿ ਵਿਰੁੱਧ ਲਿਖਕੇ ਸਿੱਖੀ ਸਰੂਪ ਤੇ ਸੋਚ ਨੂੰ ਨੁਕਸਾਨ ਪਹੁੰਚਾਇਆ ਹੈ।

***ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਸੁੱਖਾ ਸਿੰਘ:***- ਇਹ ੧੭੯੭ ਵਿਚ ਲਿਖਿਆ ਗਿਆ ਤੇ ਇਸ ਤਰ੍ਹਾਂ ੧੮ਵੀਂ ਸਦੀ ਦਾ ਗੁਰੂ ਕਾਲ ਦੇ ਸੋਮਿਆਂ ਦੇ ਰੂਪ ਵਿਚ ਆਖਰੀ ਗ੍ਰੰਥ ਹੈ। ਇਸ ਗ੍ਰੰਥ ਦਾ ਆਧਾਰ ਭਾਈ ਕੁਇਰ ਸਿੰਘ ਦਾ ਰਚਿਆ "ਗੁਰਬਿਲਾਸ ਪਾਤਸ਼ਾਹੀ ੧੦" ਹੀ ਹੈ ਕਿਉਂਕਿ ਲਗ ਪਗ ਸਾਰੀਆਂ ਉੱਘੀਆਂ ਘਟਨਾਵਾਂ ਦੀ ਵਿਆਖਿਆ ਵਿਚ ਇਹ ਕੁਇਰ ਸਿੰਘ ਦੇ ਗੁਰਬਿਲਾਸ ਨਾਲ ਮਿਲਦਾ ਜੁਲਦਾ ਹੈ।

ਸੁੱਖਾ ਸਿੰਘ ਦੇ ਮਾਤਾ ਪਿਤਾ ਬਚਪਨ ਵਿਚ ਸਵਰਗਵਾਸ ਹੋ ਗਏ ਸਨ। ਇਕ ਵਾਰ ਉਹ ਆਪਣੇ ਵੱਡੇ ਭਰਾ ਨਾਲ ਨਾਨਕ ਮਤੇ ਗਿਆ। ਉਥੇ ਉਸਦਾ ਭਰਾ ਚਲਾਣਾ ਕਰ ਗਿਆ। ਸੁੱਖਾ ਸਿੰਘ ਪਟਨਾ ਸਾਹਿਬ ਚਲਾ ਗਿਆ। ਗਿਆਰਾਂ ਮਹੀਨੇ ਉਥੇ ਗੁਰਬਾਣੀ ਦਾ ਅਧਿਐਨ ਕਰਨ ਪਿਛੋਂ ਕੇਸਗੜ੍ਹ (ਆਨੰਦਪੁਰ ਸਾਹਿਬ) ਆ ਗਿਆ ਤੇ ਇਥੇ ਗ੍ਰੰਥੀ ਲਗਾ ਰਿਹਾ।

ਉਸਨੇ ਅੱਠਵੇਂ ਅਧਿਆਇ ਵਿਚ ਦੇਵੀ ਪ੍ਰਗਟ ਕਰਨ ਦੀ ਕਥਾ ਕਹੀ ਹੈ।

ਅਧਿਆਇ ੯ ਤੇ ੧੦ ਵਿਚ ਇਹੋ ਪ੍ਰਸੰਗ ਚਲਦਾ ਹੈ। ਗਿਆਰ੍ਹਵੇਂ ਅਧਿਆਇ ਵਿਚ ਉਹ ਗੁਰੂ ਜੀ ਵਲੋਂ ਖ਼ਾਲਸਾ ਰਚਣ ਦੀ ਇੱਛਾ ਦਾ ਵੇਰਵਾ ਦਿੰਦਾ ਹੈ ਤੇ ਸੁਭਾਵਕ ਹੀ ਖ਼ਾਲਸਾ ਦੀ ਰਚਨਾ ਦਾ ਮੁੱਖ ਕਾਰਨ ਦੱਸਦਾ ਹੋਇਆ ਮਸੰਦ ਪ੍ਰਥਾ ਤੇ ਉਂਗਲੀ ਧਰ ਜਾਂਦਾ ਹੈ।:

***ਪਾਛ ਬੀਚਾਰ ਕਰਤਾਰ ਐਸੋ ਕੀਯੋ, ਰਚੋਂ ਅਬ ਖ਼ਾਲਸਾ ਖਾਸ ਕਾਰੀ।***
***ਸੋਧ ਸਰਕਾਰ ਦਰਬਾਰ ਕੋ ਸੋਧ ਕੈ, ਸੰਗਤਾ ਸੋਧ ਲੀਜੈ ਪਿਛਾਰੀ।***
***ਦੁਸਟ ਮਤਿ ਮੰਦ ਮਾਸੰਦ ਏ ਮੂੜ ਹੈਂ, ਕਰਤ ਸਾਰੀਕਤਾ ਅਧਿਕ ਭਾਰੀ।***
***ਖਾਇ ਨਿਜ ਪੂਜ ਕੀ ਲਛਮੀ ਅਧਿਕ ਹੀ ਗਈ ਹੈ ਮਤ ਇਨ ਕੀ ਸੁ ਮਾਰੀ।***[14]

ਬਾਰ੍ਹਵੇਂ ਅਧਿਆਇ ਵਿਚ ਪੰਜਾਂ ਪਿਆਰਿਆਂ ਦੀ ਚੋਣ ਹੈ।

ਇਸ ਰਚਨਾ ਦੀ ਵਿਸ਼ੇਸ਼ਤਾ ਇਹੋ ਹੈ ਕਿ ਇਹ ਕੁਇਰ ਸਿੰਘ ਦੇ ਗੁਰਬਿਲਾਸ ਦੀ ਪ੍ਰਮਾਣਿਕਤਾ ਉੱਪਰ ਮੁਹਰ ਹੀ ਲਾਉਂਦੀ ਹੈ। ਦੇਵੀ ਪ੍ਰਗਟ ਕਰਨ ਦੀ ਕਥਾ ਦੁਹਰਾ ਕੇ ਇਕ ਪ੍ਰਸ਼ਨ-ਚਿੰਨ੍ਹ ਖੜਾ ਕਰ ਦਿੰਦਾ ਹੈ, ਕਿਉਂਕਿ ਜੋ ਸਿੰਘ ਕੇਸਗੜ੍ਹ ਦਾ ਗ੍ਰੰਥੀ ਰਿਹਾ ਹੋਵੇ, ਉਸ ਪਾਸੋਂ ਗੁਰਮਤਿ ਦੇ ਉਲਟ ਲੀਹ ਤੇ ਤੁਰਨ ਦੀ ਆਸ ਨਹੀਂ ਕੀਤੀ ਜਾ ਸਕਦੀ। ਫਿਰ ਵੀ ਇਹਨਾਂ ਕੁਝ ਤਰੁੱਟੀਆਂ ਦੇ ਬਾਵਜੂਦ ਸੁੱਖਾ ਸਿੰਘ ਦੇ ਗੁਰਬਿ-ਲਾਸ ਦੀ ਇਤਿਹਾਸਕ ਸ੍ਰੋਤ ਵਜੋਂ, ਦਿੱਤੇ ਹੋਏ ਵੇਰਵਿਆਂ ਕਾਰਨ ਮਹੱਤਤਾ ਕਾਇਮ ਹੈ।

ਖ਼ਾਲਸਾ ਸਿਰਜਣਾ ਦੇ ਮਨੋਰਥ 'ਤੇ ਮਹੱਤਤਾ ਪੱਖੋਂ ਭਾਈ ਗੁਰਦਾਸ ਦੂਸਰੇ ਦੀ "ਵਾਰ ਸ੍ਰੀ ਭਗਉਤੀ ਜੀ ਕੀ ਪਾਤਿਸ਼ਾਹੀ ਦਸਵੀਂ ਕੀ" ਵੀ ਬੇਜੋੜ ਹੈ।

ਉਪ੍ਰੋਕਤ ਗ੍ਰੰਥਾਂ ਵਿਚ ਭਾਵੇਂ ਖ਼ਾਲਸਾ ਪੰਥ ਦੀ ਸਾਜਣਾ ਬਾਰੇ ਮਹੱਤਵਪੂਰਨ ਜਾਣਕਾਰੀ ਮਿਲਦੀ ਹੈ ਫਿਰ ਵੀ ਅਪ੍ਰੋਖ ਰੂਪ ਵਿਚ ਦਸਵੇਂ ਪਾਤਸ਼ਾਹ ਦੇ ਹੁਕਮ-ਨਾਮਿਆਂ ਅਤੇ ਉਹਨਾਂ ਦੇ ਦਸਮ ਗ੍ਰੰਥ ਦੇ ਕੁਝ ਭਾਗ ਵਿਸ਼ੇਸ਼ ਕਰਕੇ 'ਬਚਿੱਤਰ ਨਾਟਕ' 'ਅਕਾਲ ਉਸਤਤਿ' ਅਤੇ "ਸਵੱਯੇ" ਬਹੁਤ ਰੌਸ਼ਨੀ ਪਾਉਂਦੇ ਹਨ। ਭਾਈ ਸੇਵਾ ਸਿੰਘ ਦਾ 'ਸ਼ਹੀਦ ਬਿਲਾਸ', ਰਹਿਤਨਾਮੇ (ਭਾਈ ਦੇਸਾ ਸਿੰਘ, ਚੌਪਾ ਸਿੰਘ ਆਦਿ) ਤਨਖਾਹਨਾਮਾ ਭਾਈ ਨੰਦ ਲਾਲ ਆਦਿ ਵੀ ਘੱਟ ਮਹੱਤਵ ਪੂਰਨ ਨਹੀਂ ਹਨ।

੧੯ਵੀਂ ਤੇ ਵੀਹਵੀਂ ਸਦੀ ਵਿਚ ਵੀ ਕੁਝ ਮਹੱਤਵਪੂਰਨ ਗ੍ਰੰਥਾਂ ਦੀ ਰਚਨਾ ਹੋਈ ਹੈ, ਪਰ ਉਹਨਾਂ ਨੂੰ ਮੂਲ ਸ੍ਰੋਤ ਨਹੀਂ ਕਿਹਾ ਜਾ ਸਕਦਾ। ਇਹ ੧੭ ਵੀਂ ਤੇ ੧੮ਵੀਂ ਸਦੀ ਦੇ ਰਚੇ ਗ੍ਰੰਥਾਂ ਦਾ ਜਾਂ ਤਾਂ ਵਿਸਥਾਰ ਹਨ ਜਾਂ ਫਿਰ ਇਤਿਹਾਸ ਨੂੰ ਪਿਛਲ ਝਾਤੀ ਦੇ ਰੂਪ ਵਿਚ ਵੇਖਣ ਦਾ ਚਮਤਕਾਰ। ੧੯ ਵੀਂ ਸਦੀ ਦੇ ਰਚੇ "ਪ੍ਰੇਮ ਸੁਮਾਰਗ", 'ਪ੍ਰਾਚੀਨ ਪੰਥ ਪ੍ਰਕਾਸ਼" ਰਚਿਤ ਰਤਨ ਸਿੰਘ ਭੰਗੂ ਅਤੇ ਭਾਈ ਸੰਤੋਖ ਸਿੰਘ ਦਾ

14. ਸੁੱਖਾ ਸਿੰਘ ਗੁਰਬਿਲਾਸ ਪਾਤਸ਼ਾਹੀ ੧੦, ਅਧਿਆਇ ੧੧।

ਰਚਿਆ "ਗੁਰਪ੍ਰਤਾਪ ਸੂਰਜ ਗ੍ਰੰਥ" ਤੇ ਵੀਹਵੀਂ ਸਦੀ ਦੀ ਪ੍ਰਸਿੱਧ ਰਚਨਾ "ਤਵਾਰੀਖ਼ ਗੁਰੂ ਖ਼ਾਲਸਾ" ਰਚਿਤ ਗਿਆਨੀ ਗਿਆਨ ਸਿੰਘ ਵੀ "ਸਹਾਇਕ ਸ੍ਰੋਤ" ਵਜੋਂ ਆਪਣੀ ਵਿਸ਼ੇਸ਼ਤਾ ਕਰਕੇ ਸਤਿਕਾਰ ਨਾਲ ਵੇਖੇ ਤੇ ਵਰਤੇ ਜਾਣ ਵਾਲੇ ਗ੍ਰੰਥ ਹਨ।

ਉਕਤ ਗ੍ਰੰਥਾਂ ਦੀ ਘੋਖਵੀਂ ਵਰਤੋਂ ਨਾਲ ਤੇ ਵਿਗਿਆਨਕ ਸਤਰਕਤਾ ਨਾਲ 'ਖ਼ਾਲਸੇ ਦੀ ਸਿਰਜਣਾ-ਸੰਕਲਪ, ਸਰੂਪ ਅਤੇ ਸਿਧਾਂਤ' ਬਾਰੇ ਬਹੁ-ਮੁੱਲੀ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ।

ੴ

# ਪਿਛੋਕੜ ਨਿਰਮਲ ਪੰਥ ਤੋਂ ਖ਼ਾਲਸਾ ਪੰਥ ਤੱਕ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਸਿੱਖ ਪੰਥ ਦੀ ਗਾਥਾ ਆਰੰਭ ਹੋਈ ਤੇ ਨਿਰੰਤਰ ਵਿਕਾਸ ਕਰਦੀ "ਖ਼ਾਲਸਾ ਪੰਥ" ਦੀ ਸਿਖਰ ਤਕ ਪੁੱਜੀ। ਸਿੱਖ ਧਰਮ ਦੇ ਵਿਕਾਸ਼ ਦੇ ਵੱਖ-ਵੱਖ ਪੜਾਵਾਂ ਨੂੰ ਕਈ ਭਾਰਤੀ ਤੇ ਵਿਦੇਸ਼ੀ ਵਿਦਵਾਨਾਂ ਨੇ, ਸ਼ਾਇਦ ਇਸ ਕਾਰਨ ਹੀ, ਸਮਰੂਪ ਸਮਝਣ ਵਿਚ ਟਪਲਾ ਖਾਧਾ ਹੈ। ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਕਿਧਰੇ ਨਾ ਕੋਈ ਵਿਰੋਧਤਾਈ ਸੀ ਤੇ ਨਾ ਕੋਈ ਭੇਦ-ਭਿੰਨਤਾ। ਸਮੇਂ ਦੇ ਬਦਲਦੇ ਹਾਲਾਤ ਅਨੁਸਾਰ ਕੁਝ ਨਵੇਂ ਕਦਮ ਉਠਾਏ ਗਏ, ਪਰ ਉਹ ਕਦਮ ਗੁਰੂ ਨਾਨਕ ਦੇ ਆਦਰਸ਼ਾਂ ਤੇ ਸਿੱਖਿਆਵਾਂ ਦੇ ਅਨੁਕੂਲ ਸਨ ਤੇ ਹਰ ਗੁਰੂ-ਜੋਤ ਨੇ ਗੁਰੂ ਨਾਨਕ ਦੇ ਮਾਰਗ ਦਾ ਹੀ ਅਨੁਸਰਣ ਕੀਤਾ। ੧੪੬੯ ਈਃ ਤੋਂ ੧੬੯੯ ਈਃ ਤਕ ਦੀ ਕਹਾਣੀ "ਸਿੱਖ ਪੰਥ" ਦੇ "ਖ਼ਾਲਸਾ ਪੰਥ" ਬਣ ਜਾਣ ਦੀ ਵਚਿੱਤਰ ਗਾਥਾ ਹੈ। ਇਹ ਹੈਰਾਨੀ ਉਦੋਂ ਕਾਫੂਰ ਹੋ ਜਾਂਦੀ ਹੈ ਜਦੋਂ ਅਸੀਂ ਦਸਗੁਰੂ-ਸਰੂਪ ਨੂੰ ਇਕ ਜੋਤ ਦੇ ਰੂਪ ਵਜੋਂ ਵੇਖਦੇ ਹਾਂ ਤੇ ਮਹਿਸੂਸ ਕਰਦੇ ਹਾਂ ਕਿ ਸਿੱਖ ਧਰਮ ਦੇ ਵਿਕਾਸ਼ ਨੇ ਇਨਕਲਾਬ ਦੀ ਸਿਖਰ ਨੂੰ ਜਾਂਦਿਆਂ ਜੋ ਕੁਝ ਤਬਦੀਲੀ ਆਪਣੇ ਸਰੂਪ, ਸੰਕਲਪਾਂ ਤੇ ਸਿੱਖਿਆਵਾਂ ਵਿਚੋਂ ਵੇਖੀ, ਉਹ ਪੂਰਨ-ਰੂਪ ਵਿਚ ਤਰਕ-ਸੰਗਤ ਸੀ ਤੇ ਉਸ ਦੀ ਦਿਸ਼ਾ ਤੇ ਦਸ਼ਾ ਵਿਚ ਕਿਧਰੇ ਵੀ ਨਾ ਕੋਈ ਵਿਰੋਧਤਾਈ ਸੀ, ਨਾ ਊਣ ਤੇ ਨਾ ਹੀ ਕਾਣ।

ਹਕੀਕਤ ਇਹੋ ਹੈ ਕਿ ਦਸ ਗੁਰੂ ਸਾਹਿਬਾਨ "ਦਸ ਰੂਪ-ਇਕ ਜੋਤ" ਸਨ। ਭਾਈ ਗੁਰਦਾਸ, ਗੁਰੂ ਨਾਨਕ ਦੀ ਆਮਦ ਨੂੰ ਇਕ ਕਰਤਾਰੀ ਕ੍ਰਿਸ਼ਮਾ ਮੰਨਦੇ ਹਨ, ਕਿਉਂਕਿ ਗੁਰੂ ਨਾਨਕ ਦੀ ਸਖਸ਼ੀਅਤ ਅਤੇ ਸਿੱਖਿਆ ਨਾਲ ਹੀ ਅੰਧਕਾਰ, ਵਹਿਮ-ਪ੍ਰਸਤੀ ਤੇ ਬੁੱਤ-ਪ੍ਰਸਤੀ ਦੀ ਧੁੰਦ ਮਿਟ ਗਈ। ਉਹ ਲਿਖਦੇ ਹਨः-

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*
*ਸਿੰਘੁ ਬੁਕੇ ਮ੍ਰਿਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*
*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।*[1]

ਗੁਰੂ ਨਾਨਕ ਦੇਵ ਆਪਣੇ ਸਮੇਂ ਦੇ ਮੁੱਖ ਧਰਮਾਂ ਕੀ ਹਿੰਦੂ, ਕੀ ਮੁਸਲਿਮ, ਕੀ ਜੈਨੀ

---

1. ਵਾਰਾਂ ਭਾਈ ਗੁਰਦਾਸ ਜੀ, ਸ਼੍ਰੋ: ਗੁ: ਪ੍ਰ: ਕਮੇਟੀ, ਛਾਪ ਛੇਵੀਂ, ਅੰਮ੍ਰਿਤਸਰ ਪਉੜੀ ੨੭, ਪੰ: ੧੪

ਤੇ ਕੀ ਬੋਧੀ, ਸਭਨਾਂ ਵਿਚ ਆਈ ਗਿਰਾਵਟ ਤੋਂ ਜਾਣੂ ਸਨ। ਹਰ ਧਰਮ ਵਿਚ ਬਾਹਰੀ ਭੇਖ, ਕਰਮ-ਕਾਂਡਾਂ, ਰੀਤਾਂ ਦੇ ਬਿਨਾਂ ਹੋਰ ਕੁਝ ਨਹੀਂ ਰਹਿ ਗਿਆ ਸੀ। ਧਰਮ ਦੀ ਆਤਮਾ ਮਰ ਚੁੱਕੀ ਸੀ। ਗੁਰੂ ਨਾਨਕ ਸਾਹਿਬ ਨੇ ਆਪਣੀਆਂ ਵੱਖ-ਵੱਖ ਉਦਾਸੀਆਂ ਵਿਚ ਜੋ ਕੁਝ ਵੇਖਿਆ, ਉਹਨਾਂ ਨੇ ਗੁਰੂ ਸਾਹਿਬ ਦੇ ਵੇਈਂ-ਪ੍ਰਵੇਸ਼ ਸਮੇਂ ਦੇ ਇਸ ਕਥਨ ਨੂੰ ਕਿ "ਨਾ ਕੋਈ ਹਿੰਦੂ ਨ ਕੋਈ ਮੁਸਲਮਾਨ" ਨੂੰ ਹੋਰ ਵੀ ਪੱਕਿਆਂ ਕੀਤਾ। ਉਹ ਪੂਰਬ ਵਿਚ ਕਾਮਰੂਪ, ਦੱਖਣ ਵਿਚ ਲੰਕਾ, ਉੱਤਰ ਵਿਚ ਕੈਲਾਸ਼-ਪਰਬਤ ਤੇ ਮਾਨਸਰੋਵਰ ਝੀਲ ਤਕ ਗਏ; ਪੱਛਮ ਵਿਚ ਉਹਨਾਂ ਨੇ ਇਸਲਾਮ ਧਰਮ ਦੀ ਜਨਮ-ਭੂਮੀ ਮੱਕਾ ਮਦੀਨਾ ਤੇ ਹੋਰ ਵੱਡੇ ਕੇਂਦਰਾਂ ਬਗਦਾਦ, ਮਸ਼ਹਦ ਤੇ ਕਾਬਲ ਤਕ ਜਾ ਕੇ ਸਭ ਹਾਲਾਤ ਅੱਖੀਂ ਡਿੱਠੇ। ਭਾਰਤ ਵਿਚ ਉਹਨਾਂ ਵੈਸ਼ਨਵਾਂ, ਜੋਗੀਆਂ, ਪੀਰਾਂ, ਜੈਨੀਆਂ, ਬੋਧੀਆਂ, ਕ੍ਰਿਸ਼ਨ ਦੇ ਪੁਜਾਰੀਆਂ ਤੇ ਰਾਮ-ਭਗਤਾਂ ਦੀ ਅਸਲੀਅਤ ਦਾ ਗਿਆਨ ਪ੍ਰਾਪਤ ਕੀਤਾ। ਇਸੇ ਲਈ ਗੁਰੂ ਨਾਨਕ ਸਾਹਿਬ ਨੇ ਹਿੰਦੂ ਮੱਤ ਦੇ ਵੱਖ-ਵੱਖ ਸਿਧਾਂਤਾਂ-ਅਵਤਾਰਵਾਦ, ਦੇਵੀ ਦੇਵਤਿਆਂ, ਜ਼ਾਤ-ਪਾਤ, ਤੀਰਥ-ਯਾਤਰਾ, ਦਾਨ-ਪੁੰਨ, ਭੇਖਾਂ (ਜਨੇਊ, ਟਿੱਕਾ ਆਦਿ), ਸੰਸਕ੍ਰਿਤ ਭਾਸ਼ਾ ਦੀ ਪਵਿੱਤਰਤਾ, ਵੇਦਾਂ, ਪੁਰਾਣਾਂ ਤੇ ਸਿੰਮ੍ਰਤੀਆਂ ਦੀ ਵਡਿਆਈ ਤੇ ਅਵਿਸ਼ਵਾਸ ਪ੍ਰਗਟ ਕੀਤਾ। ਉਹਨਾਂ ਨੇ ਇਸਲਾਮ ਦੇ ਵੱਖ-ਵੱਖ ਸਿਧਾਂਤਾਂ ਨੂੰ ਵੀ ਰੱਦ ਕੀਤਾ। ਜੇ ਉਹਨਾਂ ਨੇ ਹਿੰਦੂ ਦੇਵੀ ਦੇਵਤਿਆਂ ਦੀ ਪੂਜਾ ਨੂੰ ਵਿਅਰਥ ਦੱਸਿਆ:

*ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥*
*ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥*[2]

ਤਾਂ ਉਹਨਾਂ ਨੇ ਮੁਸਲਮਾਨਾਂ ਪ੍ਰਤੀ ਵੀ ਪੀਰਾਂ ਪੈਗੰਬਰਾਂ ਦੇ ਜਾਲ ਤੇ ਭਰਮ-ਭੁਲੇਖਿਆਂ ਵਿਚੋਂ ਨਿਕਲਣ ਲਈ ਆਵਾਜ਼ ਬੁਲੰਦ ਕੀਤੀ।

ਗੁਰੂ ਸਾਹਿਬ ਨੇ ਆਖਿਆ:

*ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥*
*ਸੇਖ ਮਸਾਇਕ ਗਾਜੀ ਮੁਲਾ ਦਰਿ ਦਰਵੇਸ ਰਸੀਦ ॥*
*ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥ ੩ ॥*
*ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥*
*ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥*
*ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥ ੪ ॥*[3]

---

2. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੬੩੭

3. ਉਹੀ, ਪੰ: ੫੩

ਨੇਕ ਕਿਰਤ ਕਮਾਈ ਉੱਪਰ ਜ਼ੋਰ ਦਿੰਦਿਆਂ ਗੁਰੂ ਨਾਨਕ ਨੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਚੰਗੇ ਅਮਲਾਂ ਲਈ ਪ੍ਰੇਰਿਆ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*
*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥*
*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥*
*ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥ ੨॥*[4]

ਗੁਰੂ ਨਾਨਕ ਦਾ ਧਰਮ ਸ਼ੁਭ ਅਮਲਾਂ ਦਾ ਧਰਮ ਸੀ। ਉਸ ਦੀ ਸਿੱਖਿਆ ਵਿਚ "ਇਕ ਨਿਰੰਕਾਰ ਦਾ ਨਾਮ ਸਿਮਰਣ", ਹਕ ਹਲਾਲ ਦੀ ਕਿਰਤ ਕਰਨਾ ਤੇ 'ਵੰਡ ਕੇ ਛਕਣ' ਦੀ ਵਿਸ਼ੇਸ਼ ਥਾਂ ਸੀ। ਰੱਬ ਇਕ ਹੈ ਤਾਂ ਦੇਵੀ ਦੇਵਤਿਆਂ, ਸੇਖਾਂ, ਪੀਰਾਂ ਦੀ ਕੋਈ ਲੋੜ ਨਹੀਂ। ਉਹ ਬਰਾਬਰੀ ਤੇ ਆਜ਼ਾਦੀ ਦੇ ਪ੍ਰਵਕਤਾ ਸਨ। ਊਚ ਨੀਚ ਤੇ ਜਾਤ-ਪਾਤ ਦੇ ਭੇਦ-ਭਾਵ ਦਾ ਉਹਨਾਂ ਲਈ ਕੋਈ ਅਰਥ ਨਹੀਂ ਸੀ। ਉਹ ਹਾਕਮ ਜਮਾਤ ਨਾਲ ਨਹੀਂ ਸਨ, ਸਗੋਂ ਉਹਨਾਂ ਦੇ ਵਿਰੁੱਧ ਖੜੇ ਸਨ:-

*ਫਕੜ ਜਾਤੀ ਫਕੜੁ ਨਾਉ॥*
*ਸਭਨਾ ਜੀਆ ਇਕਾ ਛਾਉ॥*[5]

ਤੇ-

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥*[6]

ਗੁਰੂ ਨਾਨਕ ਦੇਵ ਜੀ ਦੀ ਸਖਸ਼ੀਅਤ, ਸਿੱਖਿਆ ਤੇ ਅਮਲ ਸਭ ਇਕ ਸੁਰ ਸਨ। ਉਹਨਾਂ ਦੀ ਸਿੱਖਿਆ ਨੂੰ ਅਮਲੀ ਰੂਪ ਦੇਣ ਲਈ ਉਹਨਾਂ ਵਲੋਂ ਚਲਾਏ ਗਏ ਤੇ ਉਹਨਾਂ ਦੇ ਉੱਤਰ ਅਧਿਕਾਰੀਆਂ ਵਲੋਂ ਵਿਕਸਿਤ ਕੀਤੇ ਗਏ ਪ੍ਰਬੰਧਾਂ ਦਾ ਵਿਸ਼ੇਸ਼ ਮਹੱਤਵ ਹੈ। ਇਸ ਪੱਖੋਂ "ਸਰਬਤ ਦੇ ਭਲੇ" ਲਈ 'ਲੰਗਰ', 'ਸੰਗਤ' ਤੇ 'ਪੰਗਤ' ਦੀ ਮਹੱਤਤਾ ਤੋਂ ਕੌਣ ਮੁਨਕਰ ਹੋ ਸਕਦਾ ਹੈ? ਇਹ ਸਭ ਕਦਮ ਬਰਾਬਰੀ ਤੇ ਆਜ਼ਾਦੀ ਦੇ ਰਾਹ ਵਾਲੇ ਸਨ ਤੇ ਇਹ ਜ਼ਾਤ-ਪਾਤ, ਊਚ ਨੀਚ ਤੇ ਹਿੰਦੂ ਧਰਮ ਦੀ ਬੁਨਿਆਦ ਵਰਣ-ਵਿਵਸਥਾ ਉੱਪਰ ਗਹਿਰੀ ਚੋਟ ਸਨ।

---

4. ਉਹੀ, ਪੰ: ੧੪੧
5. ਉਹੀ, ਪੰ: ੮੩
6. ਉਹੀ, ਪੰ: ੧੫

ਗੁਰੂ ਨਾਨਕ ਦੇਵ ਨੇ ਵਧੇਰੇ ਬਲ ਮਨੁੱਖ ਦੀ ਸਦਾਚਾਰਕ ਵਡਿਆਈ ਉੱਪਰ ਦਿੰਦਿਆਂ, ਨੇਕ ਅਮਲਾਂ ਦਾ ਮਹੱਤਵ ਦ੍ਰਿੜ੍ਹ ਕਰਵਾਇਆ। ਆਪਣੇ ਉਪਦੇਸ਼ਾਂ ਨੂੰ ਗੁਰੂ ਜੀ ਨੇ ਆਪਣੀ ਬਾਣੀ ਵਿਚ ਕਲਮਬੰਦ ਕਰਕੇ ਸਿੱਖ ਧਰਮ ਦਾ ਮਾਰਗ ਨਿਸਚਿੱਤ ਕਰ ਦਿੱਤਾ।

ਭਾਈ ਗੁਰਦਾਸ ਵੀ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਦੇ ਮਹੱਤਵ ਨੂੰ ਸਪੱਸ਼ਟ ਕਰਦੇ ਹਏ ਮੁਸਲਮਾਨਾਂ ਤੇ ਹਿੰਦੂਆਂ ਦੋਹਾਂ ਲਈ "ਨੇਕ ਅਮਲਾਂ" ਨੂੰ ਕੇਂਦਰੀ ਬਿੰਦੂ ਮੰਨਦੇ ਹਨ:-

***ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।***
***ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।***
***ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?***
***ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।***[7]

ਗੁਰੂ ਨਾਨਕ ਦਾ ਪੰਥ ਕਰਮ-ਕਾਂਡਾਂ, ਰਹੁ-ਰੀਤਾਂ ਤੋਂ ਰਹਿਤ, ਇਕ ਈਸ਼ਵਰ ਦੀ ਪੂਜਾ, ਨਾਮ ਸਿਮਰਨ, ਹੱਕ ਹਲਾਲ ਦੀ ਕਮਾਈ, ਬਰਾਬਰੀ ਤੇ ਸਾਂਝ ਦਾ ਧਰਮ ਸੀ। ਇਹ ਧਰਮ ਪੁਜਾਰੀ ਸ਼੍ਰੇਣੀ ਦੀ ਪਾਖੰਡਾਂ ਤੋਂ ਮੁਕਤ ਸੀ। ਜੇਕਰ ਦਸ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਨੂੰ ਵਿਚਾਰੀਏ, ਤਦ ਵੀ ਇਹੋ ਤੱਥ ਨਿਖਰ ਕੇ ਸਾਮ੍ਹਣੇ ਆਉਂਦਾ ਹੈ। ਜਦੋਂ ਗੁਰੂ ਰਾਮਦਾਸ ਜੀ ਦੀ ਚਲਾਈ ਹੋਈ ਤੇ ਗੁਰੂ ਅਰਜਨ ਦੇਵ ਜੀ ਦੀ ਵਿਕਸਿਤ ਕੀਤੀ ਮਸੰਦ ਪ੍ਰਥਾ ਵਿਚ ਕੂੜ ਤੇ ਲੋਭ ਪ੍ਰਧਾਨ ਹੋ ਗਿਆ ਤਾਂ ਗੁਰੂ ਗੋਬਿੰਦ ਸਿੰਘ ਜੀ ਵਲੋਂ "ਮਸੰਦਾਂ" ਦਾ ਖਾਤਮਾ ਇਕ ਪੱਖੋਂ ਪੁਜਾਰੀ ਵਰਗ ਦਾ ਨਿਖੇਧ ਹੀ ਸੀ। ਇਸ ਸੰਦਰਭ ਵਿਚ ਵੇਖਿਆਂ ਗੁਰੂ ਨਾਨਕ ਦੇਵ ਜੀ ਦਾ ਪੰਥ ਸੱਚ, ਹੱਕ, ਸਾਂਝ ਤੇ ਪਿਆਰ ਦਾ ਪੰਥ ਸੀ। ਇਸੇ ਕਾਰਨ, ਇਹ ਪੰਥ ਗੁਰੂ ਬਾਬੇ ਦੇ ਜੀਵਨ ਕਾਲ ਵਿਚ ਹੀ ਜਗਤ ਵਿਚ ਪ੍ਰਚਲਤ ਹੋ ਗਿਆ ਸੀ। ਗੁਰੂ ਨਾਨਕ ਦਾ ਇਹੋ ਪੰਥ ਦਸ ਰੂਪਾਂ ਵਿਚ ਵਿਕਸਿਤ ਹੁੰਦਾ ਗਿਆ। ਭਾਈ ਗੁਰਦਾਸ ਅਨੁਸਾਰ:-

***ਮਾਰਿਆ ਸਿਕਾ ਜਗਤ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।***
***ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ।***
***ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।***
***ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।***
***ਕਾਇਆ ਪਲਟਿ ਸਰੂਪੁ ਬਣਾਇਆ।***[8]

---

7. ਵਾਰਾਂ ਭਾਈ ਗੁਰਦਾਸ, ਪਉੜੀ ੩੩, ਪੰ: ੧੭, ਵਾਰ ੧

8. ਉਹੀ ਪੰ: ੨੩

(ii)

ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਸੰਕਲਪਾਂ, ਸਿਧਾਂਤਾਂ, ਅਮਲ ਤੇ ਮਨੋਰਥਾਂ ਦੀ ਸਮਰੂਪਤਾ ਤੇ ਇਕ-ਸੁਰਤਾ ਵਿਚ ਨਾ ਤਾਂ ਕੋਈ ਸ਼ੱਕ ਦੀ ਗੁੰਜਾਇਸ਼ ਹੈ ਨਾ ਹੀ ਭੁਲੇਖੇ ਦੀ। ਭਾਈ ਗੁਰਦਾਸ ਭੱਲਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਭਾਈ ਗੁਰਦਾਸ ਦੂਜਾ ਵਾਰ ਸ੍ਰੀ ਭਗਉਤੀ ਜੀ ਕੀ ਪਾਤਿਸ਼ਾਹੀ ਦਸਵੀਂ ਕੀ ਇਸ ਧਾਰਨਾਂ ਨੂੰ ਵਾਰ ਵਾਰ ਪ੍ਰਮਾਣਿਤ ਕਰਦੇ ਹਨ। ਭਾਈ ਗੁਰਦਾਸ ਜੀ ਲਿਖਦੇ ਹਨ:-

*ਜਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰਿ ਪੁਰੇ ਨੋ ਆਇਆ।*
*ਚੜ੍ਹੇ ਸਵਾਈ ਦਿਹਿ ਦਿਹੀ ਕਲਿਜੁਗਿ ਨਾਨਕ ਨਾਮੁ ਧਿਆਇਆ।*
*ਵਿਣੁ ਨਾਵੈ ਹੋਰੁ ਮੰਗਣਾ ਸਿਰਿ ਦੁਖਾਂ ਦੇ ਦੁਖ ਸਬਾਇਆ।*
*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।*
*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।*[9] *(ਪਉੜੀ ੪੫)*

ਤੇ ਫਿਰ ਲਿਖਿਆ ਹੈ:-

*ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ।*
*ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।*
*ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ।*
*ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰ ਕੂੜੀ ਚਤੁਰਾਈ।*
*ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।*
*ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਦਿ ਇਲਾਹੀ।*
*ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ।*[10]
*ਦਾਤਿ ਜੋਤਿ ਖਸਮੈ ਵਡਿਆਈ॥ ੪੬॥*

ਸ੍ਰੀ ਗੁਰੂ ਅਮਰਦਾਸ ਪਿਛੋਂ ਉਹ ਗੁਰਗੱਦੀ ਗੁਰੂ ਰਾਮਦਾਸ ਨੂੰ ਮਿਲੀ। ਜੋ ਗੱਦੀ ਸੇਵਾ ਤੇ ਯੋਗਤਾ ਅਨੁਸਾਰ ਸਮੂੰਹ ਸਿੱਖਾਂ 'ਚੋਂ ਚੋਣ ਕਰਕੇ ਦਿੱਤੀ ਜਾਂਦੀ ਹੈ, ਹੁਣ ਉਸਦੀ ਚੋਣ ਅੱਗੇ ਤੋਂ ਪਰਿਵਾਰ ਤਕ ਹੀ ਰਹੀ ਭਾਵੇਂ ਆਧਾਰ ਹੁਣ ਵੀ ਯੋਗਤਾ ਤੇ ਸੇਵਾ ਸੀ। ਅੱਗੇ ਗੁਰ-ਗੱਦੀ ਸਮੇਂ ਵਿਰੋਧੀ ਸੁਰ ਉਠਦੀ ਜ਼ਰੂਰ ਸੀ, ਪਰ ਚੌਥੇ ਗੁਰੂ ਤੋਂ ਪਿਛੋਂ ਇਹ ਵਿਦ੍ਰੋਹ ਦਾ ਰੂਪ ਧਾਰਨ ਕਰ ਗਈ। ਮੀਣਿਆਂ, ਧੀਰਮੱਲੀਆਂ ਤੇ ਰਾਮ ਰਾਈਆਂ ਨੇ ਗੁਰੂ ਅਰਜਨ, ਗੁਰੂ ਹਰਰਾਇ, ਗੁਰੂ ਹਰਕ੍ਰਿਸ਼ਨ, ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਲਈ ਵਾਰ-ਵਾਰ ਔਕੜਾਂ ਖੜੀਆਂ ਕੀਤੀਆਂ। ਪਰ ਗੁਰਿਆਈ

9. ਉਹੀ, ਪੰ: ੨੩

10. ਉਹੀ, ਪੌੜੀ ੪੬, ਪੰ: ੨੩

ਵਸਤੂ ਨਹੀਂ ਜੋ ਵੰਡੀ ਜਾ ਸਕਦੀ? ਇਹ ਤਾਂ ਜ਼ਿਮੇਵਾਰੀ ਸੀ, ਜੋ ਸਭ ਤੋਂ ਯੋਗ ਉਤਰਾਧਿਕਾਰੀ ਹੀ ਨਿਭਾ ਸਕਦਾ ਸੀ। ਭਾਈ ਗੁਰਦਾਸ ਛੇਵੇਂ ਗੁਰੂ ਤਕ ਗੁਰਿਆਈ ਦਿੱਤੇ ਜਾਣ ਦੀ ਕਹਾਣੀ ਲਿਖਦਾ ਹੈ, ਕਿਉਂਕਿ ਭਾਈ ਗੁਰਦਾਸ ਦਾ ਜੀਵਨ ਛੇਵੇਂ ਗੁਰੂ ਦੇ ਕਾਲ ਤਕ ਹੀ ਸੰਬੰਧਿਤ ਸੀ:

*ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।*
*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।*

.......................................................................................

*ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ।*
*ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ।*
*ਘਰ ਹੀ ਕੀ ਵਥੁ ਘਰੇ ਰਹਾਵੈ॥ ੪੭॥* (ਪਉੜੀ ੪੭)
*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*[11] (ਪਉੜੀ ੪੮)

ਭਾਈ ਗੁਰਦਾਸ ਜੀ ਵਾਰ ੨੪ ਵਿਚ ਵੀ ਇਕ ਵਾਰ ਫਿਰ ਪਹਿਲੇ ਗੁਰੂ ਤੋਂ ਲੈ ਕੇ ਛੇਵੇਂ ਗੁਰੂ ਤਕ ਦਾ ਵਰਣਨ ਕਰਦੇ ਹਨ:-

(੧) *ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ।*
*ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।* (ਪਉੜੀ ੧)

(੨) *ਗੁਰੁ ਅੰਗਦੁ ਗੁਰੁ ਅੰਗੁਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।*
*ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।*
*ਹੀਰੈ ਹੀਰਾ ਬੇਧਿਆ ਛਲੁ ਕਰਿ ਅਛਲੀ ਅਛਲੁ ਛਲਿਆ।* (ਪਉੜੀ ੮)

(੩) *ਸਤਿਗੁਰ ਹੋਆ ਸਤਿਗੁਰਹੁ ਅਚਰਜੁ ਅਮਰ ਅਮਰਿ ਵਰਤਾਇਆ।*
*ਸੋ ਟਿਕਾ ਸੋ ਬੈਹਣਾ ਸੋਈ ਸਚਾ ਹੁਕਮੁ ਚਲਾਇਆ।* (ਪਉੜੀ ੧੨)

(੪) *ਗੁਰੁ ਅਮਰਹੁ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ।*
*ਸਬਦ ਸੁਰਤਿ ਗੁਰ ਸਿਖੁ ਹੋਇ ਅਨਹਦ ਬਾਣੀ ਨਿਝਰਧਾਰਾ।*
*ਤਖਤੁ ਬਖਤੁ ਪਰਗਟੁ ਪਾਹਾਰਾ।* (ਪਉੜੀ ੧੪)

---

11. ਉਹੀ, ਪੰ: ੨੪

(੫) *ਪਿਉ ਦਾਦਾ ਪੜਦਾਦਿਅਹੁ ਕੁਲ ਦੀਪਕੁ ਅਜਰਾਵਰ ਨਤਾ।*
*ਤਖਤੁ ਬਖਤੁ ਲੈ ਮਲਿਆ ਸਬਦ ਸੁਰਤਿ ਵਾਪਾਰਿ ਸਪਤਾ।*
*ਗੁਰਬਾਣੀ ਭੰਡਾਰੁ ਭਰਿ ਕੀਰਤਨੁ ਕਥਾ ਰਹੈ ਰੰਗ ਰਤਾ।* (ਪਉੜੀ ੧੯)

(੬) *ਹਰਿਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ।*
*ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ।*
*ਪੈਰੀ ਪਾਇ ਸਭ ਜਗਤੁ ਤਰਾਇਆ।* [12] (ਪਉੜੀ ੨੫)

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਸਿੱਖੀ ਦੇ ਵਿਕਾਸ਼ ਦੇ ਕੇਂਦਰਾਂ ਦਾ ਜ਼ਿਕਰ ਇਕ ਇਤਿਹਾਸਕਾਰ ਵਾਂਗ ਕੀਤਾ ਹੈ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਰਾਮਦਾਸ ਤਕ ਕਰਤਾਰਪੁਰ, ਖਡੂਰ, ਗੋਇੰਦਵਾਲ ਤੇ ਅੰਮ੍ਰਿਤਸਰ ਸਿੱਖੀ ਦੇ ਗੜ੍ਹ ਬਣ ਗਏ ਸਨ ਤੇ ਗੁਰੂ ਅਰਜਨ ਦੇਵ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਰਚਕੇ 'ਗੁਰਬਾਣੀ ਦਾ ਖਜ਼ਾਨਾ' ਸਿੱਖੀ ਦੇ ਵਿਕਾਸ ਤੇ ਵਿਗਾਸ ਦਾ ਸਦੀਵੀ ਚਸ਼ਮਾ ਵਗਾ ਦਿੱਤਾ। ਮੁਗਲ ਸਮਰਾਟ ਜਹਾਂਗੀਰ ਦੀ ਕੱਟੜਤਾ ਕਾਰਨ ਗੁਰੂ ਅਰਜਨ ਦੇਵ ਨੂੰ ਸ਼ਹੀਦ ਕੀਤਾ ਗਿਆ ਇਸ ਸ਼ਹਾਦਤ ਪਿਛੋਂ ਸਿੱਖ ਧਰਮ ਵਿਚ ਇਕ ਨਵਾਂ ਮੋੜ ਆਇਆ। ਛੇਵੇਂ ਗੁਰੂ ਜੀ ਨੂੰ, ਗੁਰੂ ਅਰਜਨ ਦੇਵ ਜੀ ਦੇ ਆਖਰੀ ਸੰਦੇਸ਼ ਅਨੁਸਾਰ ਸ਼ਸ਼ਤਰਧਾਰੀ ਹੋਣਾ ਪਿਆ ਤੇ ਸਿੱਖ ਸੰਗਤ ਦੀ ਰਾਖੀ ਲਈ 'ਪੀਰੀ' ਦੇ ਨਾਲ 'ਮੀਰੀ' ਦੀ ਤਲਵਾਰ ਵੀ ਪਹਿਨ ਲਈ। ਇਹ ਕੁਦਰਤੀ ਅਮਲ ਸੀ। ਇਸ ਵਿਚ ਗੁਰੂ ਨਾਨਕ ਮਾਰਗ ਦਾ ਕੋਈ ਵਿਰੋਧ ਨਹੀਂ। ਇਸ ਨਵੇਂ ਮੋੜ ਨੂੰ ਵੀਹਵੀਂ ਸਦੀ ਦੇ ਇਤਿਹਾਸਕਾਰਾਂ ਨੇ ਸਹੀ ਰੂਪ ਵਿਚ ਸਮਝਣ ਵਿਚ ਭੁਲੇਖਾ ਖਾਧਾ ਹੈ। ਹੋਰ ਤਾਂ ਹੋਰ ਭਾਈ ਗੁਰਦਾਸ ਵੀ ਵਾਰ ੨੬ ਵਿਚ ਸਿੱਖਾਂ ਦੇ ਭਰਮ-ਭੁਲੇਖਿਆਂ ਦਾ ਜ਼ਿਕਰ ਕਰਦੇ ਹਨ:-

*ਧਰਮਸਾਲ ਕਰਿ ਬਹੀਦਾ ਇਕਤ ਥਾਉ ਨ ਟਿਕੈ ਟਿਕਾਇਆ।*
*ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ।*
*ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਕ ਡਰੈ ਡਰਾਇਆ।*
*ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ।*
*ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ।*
*ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ*
*ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।*
*ਅਜਰੁ ਜਰੈ ਨ ਆਪੁ ਜਣਾਇਆ॥ ੨੪॥* [13] (ਵਾਰ ੨੬ ਪਉੜੀ ੨੪)

12. ਉਹੀ, ਪੰਨਾ ੨੫੪, ੨੫੭, ੨੬੦, ੨੬੧, ੨੬੩, ੨੬੬।
13. ਉਹੀ, ਪੰ: ੨੯੮

ਜਦੋਂ ਸਿੱਖ ਇਤਨੀ ਭੁੱਲ ਤੇ ਭੁਲੇਖੇ ਦਾ ਸ਼ਿਕਾਰ ਹੋ ਸਕਦੇ ਸਨ ਤਾਂ ਜਗਤ-ਪ੍ਰਸਿੱਧ ਇਤਿਹਾਸਕਾਰ ਸਰ ਜਾਦੂ ਨਾਥ ਸਰਕਾਰ ਤੇ ਆਰਨਲਡ ਟਾਇਕਬੀ ਦਾ ਗ਼ਲਤ ਨਿਰਣੈ ਕੱਢ ਲੈਣਾ ਕੋਈ ਅਲੋਕਾਰ ਗੱਲ ਨਹੀਂ ਸੀ? ਨਾ ਤਾਂ ਉਹ ਗੁਰੂ ਹਰਿਗੋਬਿੰਦ ਜੀ ਦੇ ਕਾਰਨਾਮਿਆਂ ਦਾ ਸਹੀ ਅਨੁਮਾਨ ਲਾ ਸਕੇ ਤੇ ਨਾ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਯੁੱਗ-ਪਲਟਾਊ ਕ੍ਰਿਸ਼ਮੇ ਦੀ ਉਹਨਾਂ ਨੂੰ ਕੋਈ ਪਕੜ ਹੋ ਸਕੀ। ਟਾਇਕਬੀ, ਗੁਰੂ ਹਰਿਗੋਬਿੰਦ ਜੀ ਬਾਰੇ ਲਿਖਦਾ ਹੈ:- 'ਛੇਵੇਂ ਗੁਰੂ ਹਰਿਗੋਬਿੰਦ ਨੇ ਸਿੱਖ ਸੰਪਰਦਾ ਦੇ ਹੱਥਾਂ ਵਿਚ ਸ਼ਸ਼ਤਰ ਦੇ ਕੇ ਸਿੱਖਾਂ ਲਈ ਉਹ ਕੰਮ ਕੀਤਾ ਜੋ ਇਮਾਮੀ ਸ਼ੀਆ ਲੋਕਾਂ ਲਈ ਜੁਨੈਦ ਨੇ ਕੀਤਾ ਤੇ ਜੋ ਜੁਝਾਰੂ ਇਮਾਮੀਆਂ ਲਈ ਸ਼ਾਹ ਇਸਮਾਇਲ ਨੇ ਕਾਰਜ ਨਿਬਾਹਿਆ, ਉਹੋ ਕਾਰਜ ਗੁਰੂ ਗੋਬਿੰਦ ਸਿੰਘ ਨੇ ਸਿੱਖ ਇਤਿਹਾਸ ਵਿਚ ਕੀਤਾ ਪ੍ਰੰਤੂ ਇਸ ਅਸਲੀਲ ਸੰਸਾਰਿਕ ਲਾਲਸਾ ਦੀ ਪ੍ਰਾਪਤੀ ਦੇ ਕਾਰਜ ਵਿਚ ਸਿੱਖਾਂ ਨੇ ਆਪਣੇ ਧਰਮ ਨੂੰ ਹਿੰਦੂ ਸਮਾਜ ਦਾ ਦੇਸ਼-ਵਿਆਪੀ ਧਰਮ ਬਣਨ ਤੋਂ ਵਾਂਝਿਆ ਕਰ ਲਿਆ।" [14]

ਇਹੋ ਗ਼ਲਤੀ ਭਾਰਤੀ ਇਤਿਹਾਸਕਾਰ ਜਾਦੂ ਨਾਥ ਸਰਕਾਰ ਨੇ ਵੀ ਕੀਤੀ ਹੈ। ਇਹ ਇਤਿਹਾਸਕਾਰ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਇਕ ਅੰਗ ਜਾਂ ਹਿੰਦੂ ਧਰਮ ਦੇ ਨੇਤ੍ਰਤਵ ਕਰਨ ਵਾਲਾ ਇਕ ਮੱਤ ਹੀ ਸਮਝਦੇ ਹਨ, ਜਦੋਂ ਕਿ ਸਿੱਖ ਧਰਮ ਦੀ ਇਕ ਵੱਖਰੇ ਧਰਮ ਵਜੋਂ ਨੀਂਹ ਤਾਂ ਗੁਰੂ ਨਾਨਕ ਦੇਵ ਜੀ ਨੇ ਹੀ ਰੱਖ ਦਿੱਤੀ ਸੀ ਤੇ ਉਸ ਨੂੰ ਅੱਡਰੀ ਪਛਾਣ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਦਾਨ ਕੀਤੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿਛੋਂ ਗੁਰੂ ਹਰਿਗੋਬਿੰਦ ਦਾ ਸਿੱਖਾਂ ਨੂੰ ਸ਼ਸ਼ਤਰ ਬੱਧ ਕਰਨਾ ਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਦਾ ਮੁਗ਼ਲ ਸਾਮਰਾਜ ਵਿਰੁੱਧ ਕਮਰ ਕੱਸੇ ਕਰਨਾ ਸੁਭਾਵਕ ਵੀ ਸੀ ਤੇ ਅਵੱਸ਼ਕ ਵੀ। ਜੇ ਜਾਦੂ ਨਾਥ ਸਰਕਾਰ ਸਿੱਖੀ ਆਤਮਾ ਤੋਂ ਵਾਕਿਫ਼ ਹੁੰਦਾ ਤੇ ਉਹ ਸਿੱਖ ਇਤਿਹਾਸ ਦਾ ਗਿਆਤਾ ਹੁੰਦਾ ਤਾਂ ਉਹ ਗੁਰੂ ਗੋਬਿੰਦ ਸਿੰਘ ਬਾਰੇ ਕਦੇ ਵੀ ਅਯੋਗ ਟਿੱਪਣੀ ਨਾ ਦਿੰਦਾ। ਉਹ ਲਿਖਦਾ ਹੈ:- "ਉਨ੍ਹਾਂ ਨੇ ਸਿੱਖਾਂ ਦੀ ਮਨੁੱਖੀ ਸ਼ਕਤੀ ਨੂੰ ਸਭ ਪਾਸਿਉਂ ਹਟਾਕੇ ਕੇਵਲ ਇਕ ਪਾਸੇ ਲਗਾ ਦਿੱਤਾ; ਉਹ ਪੂਰਨ ਰੂਪ ਵਿਚ ਸੁਤੰਤਰ ਮਨੁੱਖ ਨਾ ਰਹੇ। ਉਨ੍ਹਾਂ ਨੇ ਸਿੱਖਾਂ ਦੇ ਅਧਿਆਤਮਕ ਸੰਗਠਨ ਨੂੰ ਸੰਸਾਰਿਕ ਸਫਲਤਾ ਦੇ ਸਾਧਨ ਵਿਚ ਬਦਲ ਦਿੱਤਾ। ............ ਇਸ ਲਈ ਸਿੱਖ, ਜੋ ਸਦੀਆਂ ਤੋਂ ਸੱਚੇ ਮਨੁੱਖ ਬਣਨ ਦੇ ਮਾਰਗ ਤੇ ਅੱਗੇ ਵੱਧ ਰਹੇ ਸਨ, ਇਕ ਦਮ ਰੁਕ ਗਏ ਅਤੇ ਕੇਵਲ ਸੈਨਿਕ ਹੀ ਬਣਕੇ ਰਹਿ ਗਏ।" [15]

ਜੇ ਉਹ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਦੇ ਕਥਨਾਂ ਤੇ ਅਮਲਾਂ ਨੂੰ

14. Arnold J. Toynbee, A study of History Vol V, p.665-667.

15. J. N. Sirkar, History of Aurangzeb, vol III, P.332.

ਸੰਤੁਲਤ ਰੂਪ ਵਿਚ ਵੇਖ ਸਕਦੇ ਤਾਂ ਗ਼ਲਤ ਸਿੱਟੇ ਕੱਢਣ ਦੀ ਲੋੜ ਹੀ ਨਹੀਂ ਪੈਣੀ ਸੀ। ਜਦੋਂ ਗੁਰ ਨਾਨਕ ਸਾਹਿਬ "ਕਰਕ ਕਲੇਜੇ ਮਾਹਿ"[16] ਦੀ ਗੱਲ ਕਰਦੇ ਹਨ ਜਾਂ ਬਾਬਰ ਦੇ ਜ਼ਾਬਰ ਹਮਲੇ ਪਿਛੋਂ ਅਕਾਲ ਪੁਰਖ ਤੇ ਗਿਲਾ ਕਰਦੇ ਹੋਏ ਕਹਿੰਦੇ ਹਨ, "ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥"[17] ਜਾਂ ਫਿਰ ਗੁਰੂ ਅਰਜਨ ਜੀ ਮੁਗ਼ਲ ਕਰਿੰਦਿਆਂ ਦੀ ਹੈਂਕੜ ਨੂੰ ਵੇਖਕੇ ਸਹਿਜ ਸੁਭਾ ਬਚਨ ਉਚਾਰਦੇ ਹਨ:

*ਗਰੀਬਾ ਉਪਰਿ ਜਿ ਖਿੰਜੈ ਦਾੜੀ॥*
*ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥*[18]

ਜਾਂ ਜਦੋਂ ਗੁਰੂ ਤੇਗ ਬਹਾਦਰ ਜੀ ਫ਼ੁਰਮਾਉਂਦੇ ਹਨ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥*[19]

ਜਾਂ ਜਦੋਂ ਗੁਰੂ ਗੋਬਿੰਦ ਸਿੰਘ ਐਲਾਨ ਕਰਦੇ ਹਨ ਤੇ ਭੰਗਾਣੀ ਦੇ ਯੁੱਧ ਦਾ ਵੇਰਵਾ ਦਿੰਦੇ ਹੋਏ ਲਿਖਦੇ ਹਨ:-

*ਜਬੈ ਬਾਣ ਲਾਗਯੋ। ਤਬੈ ਰੋਸ ਜਾਗਯੋ।*
*ਕਰ ਲੈ ਕਮਾਣੇ। ਹੁਨੇ ਬਾਣ ਤਾਣੇ।*
*ਰਣੇ ਜੀਤਿ ਆਏ। ਜਬੰ ਮੀਤ ਗਾਏ।*
*ਧੰਨ ਧਾਰ ਬਰਖੇ। ਸਬੈ ਸੂਰ ਹਰਖੇ।*[20]

ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸੰਕਲਪਾਂ, ਸਾਧਨਾਂ ਤੇ ਮਨੋਰਥਾਂ ਵਿਚ ਦਸਾਂ ਗੁਰੂਆਂ ਵਿਚ ਕਿਧਰੇ ਵੀ ਕੋਈ ਅਸੰਗਤੀ ਨਹੀਂ ਹੈ। ਭਗਤੀ ਤੋਂ ਸ਼ਕਤੀ ਵੱਲ ਵਧਦੇ ਕਦਮ ਜ਼ਬਰ ਨਾਲ ਲੋਹਾ ਲੈਣ ਦੀ ਸਿੰਘ ਗਰਜਣਾਂ ਦੇ ਪ੍ਰਤੀਕ ਸਨ। ਗੁਰੂ ਨਾਨਕ ਦਾ 'ਨਿਰਮਲ ਪੰਥ', ਗੁਰੂ ਗੋਬਿੰਦ ਸਿੰਘ ਦਾ 'ਖ਼ਾਲਸਾ ਪੰਥ' ਬਣਿਆ ਤੇ ਗੁਰੂ ਹਰਿਗੋਬਿੰਦ ਸਾਹਿਬ ਦੀਆਂ "ਮੀਰੀ ਪੀਰੀ" ਦੀਆਂ ਤਲਵਾਰਾਂ ਨੇ ਗੁਰੂ ਗੋਬਿੰਦ ਦੇ ਖ਼ਾਲਸੇ ਦੀ ਕ੍ਰਿਪਾਨ ਦਾ ਰੂਪ ਧਾਰਿਆ। 'ਨਿਰਮਲ ਪੰਥ' ਨੂੰ ਜਦੋਂ 'ਖੰਡੇ ਕਾ ਪਾਹੁਲ' ਪ੍ਰਾਪਤ ਹੋਇਆ ਤਾਂ ਅਜਿਹੀ ਕੌਮ ਦਾ ਨਿਰਮਾਣ ਹੋਇਆ ਜਿਸਨੂੰ ਹਿੰਦੂ ਧਰਮ ਦਾ

---

16. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੧੨੭੯
17. ਉਹੀ, ਪੰ: ੩੬੦
18. ਉਹੀ ਪੰ: ੧੯੯
19. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੧੪੨੭
20. ਸ੍ਰੀ ਗੁਰੂ ਗੋਬਿੰਦ ਸਿੰਘ, ਦਸਮ ਗ੍ਰੰਥ, ਪੋਥੀ ੧, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੮੫, ਪੰ: ੭੯

ਖਾਖੋਵਾੜਾ ਹਜ਼ਮ ਨਹੀਂ ਕਰ ਸਕਦਾ ਸੀ। ਇਕ ਵੱਖਰੀ ਹਸਤੀ ਤੇ ਇਕ ਅਨੋਖੀ ਪਛਾਣ ਦਾ ਮਾਲਕ ਬਣਾਕੇ ਗੁਰੂ ਸਾਹਿਬ ਨੇ ਖ਼ਾਲਸਾ ਸਿਰਜ ਦਿੱਤਾ ਤੇ ਪੰਜਾਬ ਦੇ ਮਾਲਕ ਤੇ ਹਾਕਮ ਬਣਾ ਦਿੱਤਾ। ਨਿਰਜਿੰਦ ਹਿੰਦੂਆਂ ਦੀ ਥਾਂ ਨਿਰਭੈ ਖ਼ਾਲਸੇ ਦਾ ਉਥਾਨ ਹੀ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਦੇ ਜੀਵਨ ਕਾਲ ਦੀ ਗਾਥਾ ਦਾ ਨਿਚੋੜ ਹੈ। ਜੇ ਵਿਚਾਰਧਾਰਕ ਪੱਖ ਤੋਂ ਵੇਖੀਏ ਤਾਂ ਭਾਈ ਗੁਰਦਾਸ ਦੇ ਸ਼ਬਦਾਂ ਵਿਚ ਗੁਰੂ ਨਾਨਕ ਦਾ ਨਿਰਮਲ ਪੰਥ, ਇਕ ਨਿਆਰਾ ਪੰਥ ਸੀ ਤੇ ਇਹੋ "ਨਿਰਮਲ" ਗੁਰੂ ਅਰਜਨ ਦੇਵ ਦੇ 'ਸੁਖਮਨੀ' ਵਿਚ "ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥" [21] ਹੋ ਗਿਆ ਤੇ ਗੁਰੂ ਗੋਬਿੰਦ ਸਿੰਘ ਦਾ 'ਖ਼ਾਲਸਾ' ਵੀ ਆਪਣੇ ਪੂਰੇ ਜਲੌ ਵਿਚ ਸ਼ੁੱਧ ਤੇ ਮਿਲਾਵਟ-ਰਹਿਤ ਹੋਂਦ ਦਾ ਪ੍ਰਤੀਕ ਬਣ ਚਮਕਿਆ। ਅਸਲ ਵਿਚ ਖ਼ਾਲਸਾ ਇਕ ਅਜਿਹੀ ਹੋਂਦ, ਅਜਿਹਾ ਸੱਚ ਤੇ ਮਨੁੱਖੀ ਅਮਲ ਦਾ ਅਜਿਹਾ ਇਤਿਹਾਸਕ-ਧਾਰਮਿਕ-ਵਿਗਾਸ ਸਿੱਧ ਹੁੰਦਾ ਹੈ, ਜਿਹੜਾ ਪਾਰਦਰਸ਼ੀ ਪਵਿੱਤਰਤਾ ਨਾਲ ਅਨਿੱਖੜ ਰਿਸ਼ਤਾ ਰੱਖਦਾ ਹੈ। ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਦਾ ਪਹੁੰਚ ਮਾਰਗ ਇਕ ਰੌਸ਼ਨੀ ਤੋਂ ਹੋਰ ਪਵਿੱਤਰ ਰੌਸ਼ਨੀ, ਨਿਰਲੇਪਤਾ ਤੋਂ ਅਗੇਰੀ ਨਿਰਲੇਪਤਾ ਤਕ ਤੇ ਵਿਸ਼ਾਲ ਪਵਿੱਤਰਤਾ ਤਕ, ਪਰਵਾਜ਼ ਦਾ ਨਾਮ ਹੈ। ਖ਼ਾਲਸਾ ਦੇ ਜਨਮ ਦਾ ਛਿਣ, ਗੁਰੂ ਜੀਵਨ, ਗੁਰੂ ਗ੍ਰੰਥ ਸਾਹਿਬ ਤੇ ਸਿੱਖ ਧਰਮ ਦੇ ਪ੍ਰਕਾਸ਼ ਦੇ ਇਤਿਹਾਸਕ ਤਰਕ ਅਨੁਸਾਰ ਇਸ ਸਫ਼ਰ ਦੀ ਆਖ਼ਰੀ ਮੰਜ਼ਿਲ ਹੀ ਹੈ। [22]

ਕਿਸੇ ਪੱਖ ਤੋਂ ਵੇਖੀਏ, ਭਾਵੇਂ ਤਰਕਵਿਧੀ ਅਨੁਸਾਰ ਜਾਂ ਸ਼ਰਧਾਵਾਨ ਦੀ ਅੱਖ ਨਾਲ, ਗੁਰੂ ਨਾਨਕ ਦੇ "ਨਿਰਮਲ ਪੰਥ" ਦੀ ਸਿਖਰ ਗੁਰੂ ਗੋਬਿੰਦ ਸਿੰਘ ਜੀ ਦਾ "ਖ਼ਾਲਸਾ ਪੰਥ" ਸੀ, ਤੇ ਹੈ। ਇਸ ਸੰਦਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਬਚਨ ਤੇ ਉਹਨਾਂ ਦੇ ਦਰਬਾਰੀ ਕਵੀ ਭਾਈ ਗੁਰਦਾਸ ਦੂਸਰੇ ਦੇ ਸ਼ਬਦ ਸਾਰਥਿਕ ਵੀ ਹਨ ਤੇ ਇਤਿਹਾਸ ਮੁੱਲ ਵੀ ਰੱਖਦੇ ਹਨ:

*ਨਾਨਕ ਅੰਗਦ ਕੋ ਬਪੁ ਧਰਾ। ਧਰਮ ਪ੍ਰਚੁਰ ਇਹ ਜਗ ਮੋ ਕਰਾ।*
*ਅਮਰਦਾਸ ਪੁਨਿ ਨਾਮੁ ਕਹਾਯੋ। ਜਨ ਦੀਪਕ ਤੇ ਦੀਪ ਜਗਾਯੋ। ੭।*
*ਜਬ ਬਰ ਦਾਨਿ ਸਮੈ ਵਹੁ ਆਵਾ। ਰਾਮਦਾਸ ਤਬ ਗੁਰੂ ਕਹਾਵਾ।*
*ਤਿਹ ਬਰ ਦਾਨਿ ਪੁਰਾਤਨ ਦੀਆ। ਅਮਰਦਾਸ ਸੁਰਪੁਰਿ ਮਗੁ ਲੀਆ। ੮।*
*ਸ੍ਰੀ ਨਾਨਕ ਅੰਗਦਿ ਕਰਿ ਮਾਨਾ। ਅਮਰਦਾਸ ਅੰਗਦ ਪਹਿਚਾਨਾ।*
*ਅਮਰਦਾਸ ਰਾਮਦਾਸ ਕਹਾਯੋ। ਸਾਧਨਿ ਲਖਾ ਮੂੜ ਨਹਿ ਪਾਯੋ। ੯।*
*ਭਿੰਨ ਭਿੰਨ ਸਭਹੂੰ ਕਰਿ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।*

---

21. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੨੭੨

22. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖ਼ਾਲਸਾ, ੧੯੮੮, ਪੰ: ੧੧੨੯-੩੦

*ਜਿਨ ਜਾਨਾ ਤਿਨ ਹੀ ਸਿਧ ਪਾਈ। ਬਿਨ ਸਮਝੇ ਸਿਧ ਹਾਥ ਨ ਆਈ। ੧੦।*
*ਰਾਮਦਾਸ ਹਰਿ ਸੋਂ ਮਿਲ ਗਏ। ਗੁਰਤਾ ਦੇਤ ਅਰਜਨਹਿ ਭਏ।*
*ਜਬ ਅਰਜਨ ਪ੍ਰਭ ਲੋਕ ਸਿਧਾਏ। ਹਰਿਗੋਬਿੰਦ ਤਿਹ ਠਾਂ ਠਹਰਾਏ। ੧੧।*
*ਹਰਿਗੋਬਿੰਦ ਪ੍ਰਭ ਲੋਕ ਸਿਧਾਰੇ। ਹਰੀਰਾਇ ਤਿਹ ਠਾਂ ਬੈਠਾਰੇ।*
*ਹਰੀਕ੍ਰਿਸ਼ਨ ਤਿਨ ਕੇ ਸੁਤ ਵਏ। ਤਿਨ ਤੇ ਤੇਗ ਬਹਾਦਰ ਭਏ। ੧੨।*
*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ। ਕੀਨੋ ਬਡੋ ਕਲੂ ਮਹਿ ਸਾਕਾ।*
*ਸਾਧਨਿ ਹੇਤਿ ਇਤੀ ਜਿਨਿ ਕਰੀ। ਸੀਸੁ ਦੀਆ ਪਰੁ ਸੀ ਨ ਉਚਰੀ।* [23]

ਅਜਿਹੇ ਹਾਲਾਤ ਵਿਚ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਹੋਇਆ। ਉਹ ਲਿਖਦੇ ਹਨ ਕਿ ਪ੍ਰਮਾਤਮਾ ਨੇ ਉਹਨਾਂ ਨੂੰ ਆਦੇਸ਼ ਦਿੱਤਾ:-

*ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕੱਹ ਸਾਜਾ।*
*ਜਾਹਿ ਤਹਾਂ ਤੈ ਧਰਮੁ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ। ੨੯।* [24]

ਇਹ ਸੂਰਜ ਵਾਂਗ ਰੌਸ਼ਨ ਹੈ ਕਿ ਗੁਰੂ ਨਾਨਕ ਨੇ ਵੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਆਪ ਨੂੰ ਮਨੁੱਖ ਦੇ ਰੂਪ ਵਿਚ ਵੇਖਿਆ, ਇਹ ਵੱਖਰੀ ਗੱਲ ਹੈ ਕਿ ਸ਼ਰਧਾ ਕਾਰਨ ਜਾਂ ਪਿਆਰ ਵੱਸ ਅਨੁਯਾਈਆਂ ਨੇ ਉਹਨਾਂ ਦੇ ਦੈਵੀ ਗੁਣ ਵੇਖ ਕੇ ਉਹਨਾਂ ਨੂੰ ਨਿਰੰਕਾਰ ਤਕ ਕਲਪ ਲਿਆ। ਗੁਰੂ ਗੋਬਿੰਦ ਸਿੰਘ ਕਹਿੰਦੇ ਹਨ:-

*ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕ ਕੁੰਡ ਮਹਿ ਪਰਿ ਹੈ।*

ਤੇ

*ਮੈਂ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ।* [25]

ਤੇ ਗੁਰੂ ਨਾਨਕ ਨੇ ਵੀ ਕਿਹਾ:

*ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥* [26]

ਨਿਰਸੰਦੇਹ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਇਕ ਜੋਤ ਹੀ, ਦਸਾਂ ਰੂਪਾਂ ਵਿਚ, ਪ੍ਰਕਾਸ਼ਮਾਨ ਹੁੰਦੀ ਰਹੀ। ਕਿਸੇ ਵੀ ਗੁਰੂ ਨੇ ਆਪਣੇ ਆਪ ਨੂੰ 'ਨਿਰੰਕਾਰ' ਨਹੀਂ ਆਖਿਆ ਸਗੋਂ ਸਭ ਹੀ ਨਿਰੰਕਾਰ ਦੇ ਸੇਵਕ ਸਨ। ਬਖਸ਼ਿਸ਼ ਅਕਾਲ ਪੁਰਖ ਦੀ ਸੀ ਪਰ ਘਾਲ-ਕਮਾਈ ਪੁਰਖਾਂ ਦੀ, ਗੁਰੂ ਵਿਅਕਤੀਆਂ ਦੀ ਸੀ। ਜਦੋਂ ਭਾਈ ਗੁਰਦਾਸ, ਗੁਰੂ ਨਾਨਕ ਦੇਵ ਜੀ ਬਾਰੇ ਲਿਖਦੇ ਹਨ:

---

23. ਦਸਮ ਗ੍ਰੰਥ, ਪੋਥੀ ਪਹਿਲੀ, ਪੰ:੭੦
24. ਉਹੀ, ਪੰ: ੭੩
25. ਉਹੀ, ਪੰ: ੭੩
26. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੬੬੦

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ।*
*ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*
*ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।* [27]

ਤਾਂ ਸਪੱਸ਼ਟ ਹੁੰਦਾ ਹੈ ਕਿ ਬਖਸ਼ਿਸ਼ ਦੀ ਪ੍ਰਾਪਤੀ ਨਾਲ ਸੇਵਾ, ਨਿਮ੍ਰਤਾ ਦਾ ਵੀ ਵੱਡਾ ਯੋਗਦਾਨ ਸੀ। ਦਸਾਂ ਗੁਰੂ-ਜੋਤਾਂ ਦੀ ਨਿਰੰਤਰਤਾ, ਆਤਮਕ ਸਾਂਝ, ਸਿਧਾਂਤਕ ਤੇ ਅਧਿਆਤਮਕ ਪਹੁੰਚ, ਸੰਕਲਪ, ਸਿਧਾਂਤ, ਨਿਸ਼ਾਨੇ, ਮਨੋਰਥ ਸਮਰੂਪ ਸਨ। ਕਿਤੇ ਵੀ ਨਾ ਅੰਤਰ ਹੈ, ਨਾ ਵਿਰੋਧ। ਭਾਈ ਗੁਰਦਾਸ ਦੂਸਰਾ ਇਸੇ ਤੱਥ ਨੂੰ ਵਰਣਨ ਕਰਦਾ ਹੋਇਆ ਲਿਖਦਾ ਹੈ: [28]

*ਪ੍ਰਿਥਮ ਮਹਲ ਹਰ ਨਾਮੁ ਜਪਾਇਓ। ਦੁਤੀਏ ਅੰਗਦ ਹਰਿ ਗੁਣ ਗਾਇਓ।*
*ਤੀਸਰ ਮਹਲ ਅਮਰ ਪਰਧਾਨਾ। ਜਿਹ ਘਟ ਮਹਿ ਨਿਰਖੇ ਹਰਿ ਭਗਵਾਨਾ।*
*ਜਲ ਭਰਿਓ ਸਤਿਗੁਰੁ ਕੇ ਦੁਆਰੇ। ਤਬ ਇਹ ਪਾਇਓ ਮਹਲ ਅਪਾਰੇ।*
*ਗੁਰੁ ਰਾਮਦਾਸ ਚਉਥੇ ਪਰਗਾਸਾ। ਜਿਨਿ ਰਟੇ ਨਿਰੰਜਨ ਪ੍ਰਭੁ ਅਬਿਨਾਸਾ।*
*ਗੁਰੂ ਅਰਜਨ ਪੰਚਮ ਠਹਿਰਾਇਓ। ਜਿਨ ਸਬਦ ਸੁਧਾਰ ਗਰੰਥ ਬਣਾਇਓ।*

..........................................................................................

*ਗੁਰ ਹਰਿ ਗੋਬਿੰਦ ਖਸਟਮ ਅਵਤਾਰੇ। ਜਿਨਿ ਪਕੜਿ ਤੇਗ ਬਹੁ ਦੁਸਟ ਪਛਾਰੇ।*

..........................................................................................

*ਸਪਤਮ ਮਹਿਲ ਅਗਮ ਹਰਿਰਾਇਆ। ਜਿਨ ਸੁੰਨ ਧਿਆਨ ਕਰਿ ਜੋਗ ਕਮਾਇਆ।*

..........................................................................................

*ਹਰਿਕਿਸਨ ਭਯੋ ਅਸਟਮ ਬਲ ਬੀਰਾ। ਜਿਨ ਪਹੁੰਚਿ ਦੇਹਲੀ ਤਜਿਓ ਸਰੀਰਾ।*

..........................................................................................

*ਇਉ ਮੁਗਲਨਿ ਸੀਸ ਪਰੀ ਬਹੁ ਛਾਰਾ। ਵੈ ਖੁਦ ਪਤਿ ਸੋ ਪਹੁੰਚੇ ਦਰਬਾਰਾ।*

..........................................................................................

*ਗੁਰ ਤੇਗ ਬਹਾਦਰ ਸ੍ਵਾਂਗ ਰਚਾਯੰ। ਜਿਹ ਅਪਨ ਸੀਸ ਦੇ ਜਗ ਠਹਰਾਯੰ।*
*ਇਸ ਬਿਧਿ ਮੁਗਲਨ ਕੋ ਭਰਮਾਇਓ। ਤਬ ਸਤਿਗੁਰੁ ਅਪਨਾ ਬਲ ਨ ਜਨਾਇਓ।*

ਫਿਰ ਭਾਈ ਗੁਰਦਾਸ ਗੁਰੂ ਗਬਿੰਦ ਸਿੰਘ ਬਾਰੇ ਲਿਖਦਾ ਹੈ:

---

27. ਵਾਰਾਂ ਭਾਈ ਗੁਰਦਾਸ, ਪੰ: ੧੨

28. ਵਾਰਾਂ ਭਾਈ ਗੁਰਦਾਸ, ਵਾਰ ਸ੍ਰੀ ਭਗਉਤੀ ਜੀ ਦੀ ਪਾਤਿਸ਼ਾਹੀ ਦਸਵੀਂ ਦੀ, ਪੰ: ੪੪੫-੪੪੬

*ਗੁਰੁ ਗੋਬਿੰਦ ਦਸਵਾਂ ਅਵਤਾਰਾ। ਜਿਨ ਖ਼ਾਲਸਾ ਪੰਥ ਅਜੀਤ ਸੁਧਾਰਾ।*
*ਤੁਰਕ ਦੁਸਟ ਸਭ ਮਾਰਿ ਬਿਦਾਰੇ। ਸਭ ਪ੍ਰਥਵੀ ਕੀਨੀ ਗੁਲਜਾਰੇ।*
*ਇਉ ਪ੍ਰਗਟੇ ਸਿੰਘ ਮਹਾਂ ਬਲਬੀਰਾ। ਤਿਨ ਆਗੇ ਕੋ ਧਰੈ ਨ ਧੀਰਾ।* [29]

ਇਸ ਵਿਚ ਕੋਈ ਸ਼ੱਕ ਨਹੀਂ ਕਿ 'ਗੁਰ ਨਾਨਕ ਦੇ ਨਿਰਮਲ ਪੰਥ' ਦੀ ਸਿਖਰ ਹੀ 'ਖ਼ਾਲਸਾ ਪੰਥ' ਸੀ। ਖ਼ਾਲਸਾ ਪੰਥ ਦੀ ਰਚਨਾ ਇਤਿਹਾਸ ਦੀ ਲੋੜ ਅਨੁਸਾਰ ਸੀ, ਸਮੇਂ ਦੀ ਮੰਗ ਅਨੁਸਾਰ ਤੇ ਗੁਰੂ ਸਾਹਿਬਾਨ ਦੇ ਸੰਕਲਪਾਂ ਆਦਰਸ਼ਾਂ ਉੱਪਰ ਆਧਾਰਿਤ ਸੀ। ਫਿਰ ਪ੍ਰਸ਼ਨ ਉੱਠਦਾ ਹੈ ਜੇ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਪੰਥ ਤੇ ਖ਼ਾਲਸਾ ਪੰਥ ਵਿਚ ਕੋਈ ਫ਼ਰਕ ਨਹੀਂ ਸੀ ਤਾਂ ਫਿਰ 'ਖ਼ਾਲਸਾ' ਪੰਥ ਦੇ ਸਿਰਜਣ ਦੀ ਕੀ ਲੋੜ ਸੀ? ਇਸ ਭੇਦ ਨੂੰ ਸਮਝਣ ਲਈ ਹੀ ਸਾਡੇ ਲਈ ਜ਼ਰੂਰੀ ਹੈ ਕਿ ਅਸੀਂ ਖ਼ਾਲਸਾ ਸ਼ਬਦ ਦੇ ਅਰਥਾਂ, ਪਰਿਭਾਸ਼ਾ, ਸੰਕਲਪ, ਆਦਰਸ਼ਾਂ ਤੇ ਉਦੇਸ਼ਾਂ ਉੱਪਰ ਵਿਚਾਰ ਕਰੀਏ।



29. ਉਹੀ, ਪੰ: ੪੪੮

# ਖ਼ਾਲਸਾ– ਸ਼ਬਦ ਅਰਥ, ਪਰਿਭਾਸ਼ਾ

'ਖ਼ਾਲਸਾ' ਦਾ ਆਮ ਭਾਸ਼ਾ ਵਿਚ ਅਰਥ ਹੈ ਸ਼ੁੱਧ ਜਾਂ ਨਿਰਮਲ। ਇਹ ਸ਼ਬਦ ਇਤਿਹਾਸ ਦੇ ਵੱਖ ਵੱਖ ਪੜਾਵਾਂ ਤੇ ਵੱਖਰੇ ਵੱਖਰੇ ਅਰਥਾਂ ਵਿਚ ਵਰਤਿਆ ਜਾਂਦਾ ਰਿਹਾ ਹੈ। ਭਗਤ ਕਬੀਰ ਨੇ ਆਪਣੀ ਬਾਣੀ ਵਿਚ ਇਸਨੂੰ ਉਹਨਾਂ ਧਰਮੀ ਪੁਰਖਾਂ ਲਈ ਵਰਤਿਆ ਹੈ, ਜੋ ਪ੍ਰਭੂ ਦੇ ਪ੍ਰੇਮੀ ਹਨ।

***"ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥"*** [1]

ਮੁਗਲ ਸਮਰਾਟਾਂ ਨੇ ਖ਼ਾਲਸਾ ਪਦ ਉਸ ਜ਼ਮੀਨ ਦੇ ਲਈ ਵਰਤਿਆ ਜੋ ਸਿੱਧੀ ਬਾਦਸ਼ਾਹ ਦੀ ਮਾਲਕੀ ਹੋਵੇ, ਜਿਸ ਉੱਪਰ ਕਿਸੇ ਜਾਗੀਰਦਾਰ ਜਾਂ ਜ਼ਿਮੀਦਾਰ ਦਾ ਅਧਿਕਾਰ ਨ ਹੋਵੇ। ਡਾ: ਗੰਡਾ ਸਿੰਘ ਖ਼ਾਲਸਾ ਸ਼ਬਦ ਦਾ ਤਕਨੀਕੀ ਪੱਖੋਂ ਇਹੋ ਅਰਥ ਸਹੀ ਮੰਨਦੇ ਹਨ। ਉਹਨਾਂ ਦਾ ਕਹਿਣਾ ਹੈ: "ਖ਼ਾਲਸਾ ਦਾ ਮੂਲ ਅਰਬੀ 'ਖ਼ਾਲਸਾ', 'ਖਾਲਿਸਾ' ਹੈ ਜਿਸ ਦੇ ਅਰਥ ਹਨ ਪਵਿੱਤਰ, ਨਿਰਮਲ, ਸਿੱਧਾ। ਪਰ ਗੁਰੂ ਸਾਹਿਬ ਨੇ ਵੀ ਇਸ ਨੂੰ ਵਿਸ਼ੇਸ਼ ਕਰਕੇ ਸੰਕੇਤਕ, ਤਕਨੀਕੀ ਅਰਥਾਂ ਵਿਚ ਵਰਤਿਆ ਹੈ। ਗੁਰੂ ਸਾਹਿਬਾਂ ਵੇਲੇ ਮੁਗ਼ਲ ਰਾਜ ਦੀ ਸਰਕਾਰੀ ਦਫ਼ਤਰੀ ਪਰਿਭਾਸ਼ਾ ਵਿਚ ਖਾਲਸਾ ਉਹ ਜ਼ਮੀਨ, ਇਲਾਕੇ ਜਾਂ ਮਾਲੀਏ ਆਦਿ ਨੂੰ ਕਹਿੰਦੇ ਸਨ ਜਿਸ ਦਾ ਸੰਬੰਧ ਸਿੱਧਾ ਸਰਕਾਰ ਜਾਂ ਬਾਦਸ਼ਾਹ ਨਾਲ ਹੁੰਦਾ ਸੀ ਅਤੇ ਜਾਗੀਰਦਾਰ ਦੀ ਬਿਚੋਲਗੀ ਰਾਹੀਂ ਨਹੀਂ ਸੀ ਹੁੰਦਾ। ਜਦ ਕਿਸੇ ਜ਼ਮੀਨ, ਇਲਾਕੇ, ਪਿੰਡ ਜਾਂ ਮਾਲੀਏ ਆਦਿ ਦੇ ਜਾਗੀਰਦਾਰਾਂ ਨੂੰ ਹਟਾਕੇ ਸਰਕਾਰ ਜਾਂ ਬਾਦਸ਼ਾਹ ਵਲੋਂ ਉਸਦਾ ਪ੍ਰਬੰਧ ਸਿੱਧਾ ਆਪਣੇ ਅਧਿਕਾਰ ਵਿਚ ਲੈ ਲਿਆ ਜਾਂਦਾ ਸੀ ਤਾਂ ਕਿਹਾ ਜਾਂਦਾ ਸੀ ਕਿ ਹੁਣ ਇਹ 'ਖ਼ਾਲਸਾ' ਕੀਤਾ ਗਿਆ ਹੈ। ਅਰਥਾਤ ਜਾਗੀਰਦਾਰ ਦੀ ਬਿਚੋਲਗੀ ਹਟਾ ਦਿੱਤੀ ਗਈ ਹੈ। ਐਨੇਂ ਇਨ੍ਹਾਂ ਹੀ ਪਰਿਭਾਸ਼ਕ ਅਰਥਾਂ ਵਿਚ ਸ਼ਬਦ ਖ਼ਾਲਸਾ ਗੁਰੂ ਸਾਹਿਬਾਂ ਨੇ ਵਰਤਿਆ ਹੈ।" [2]

ਜੇ ਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਨੂੰ ਡੂੰਘਿਆਈ ਨਾਲ ਵਿਚਾਰੀਏ ਤਾਂ ਗੁਰੂ ਸਾਹਿਬਾਨ ਵਲੋਂ ਵੀ ਇਸ ਨੂੰ ਦੋ ਵੱਖਰੇ ਅਰਥਾਂ ਵਿਚ ਵਰਤਿਆ ਗਿਆ ਹੈ। ਪੂਰਵ ਖ਼ਾਲਸਾ ਸਿਰਜਣਾ ਦੇ ਸਮੇਂ ਇਹ ਅਪੱਣਤ ਦੇ ਅਰਥਾਂ ਵਿਚ ਵਰਤਿਆ ਗਿਆ ਹੈ।

ਜਿਹਨਾਂ ਇਲਾਕਿਆਂ ਵਿਚ ਮਸੰਦ ਨਹੀਂ ਥਾਪੇ ਗਏ ਸਨ, ਉਹਨਾਂ ਇਲਾਕਿਆਂ ਦੀ ਸੰਗਤ ਨੂੰ ਗੁਰੂ ਹਰਿਗੋਬਿੰਦ ਸਾਹਿਬ ਤੇ ਗੁਰੂ ਤੇਗ ਬਹਾਦਰ ਦੇ ਹੁਕਮਨਾਮਿਆਂ ਵਿਚ

---

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, (ਸੋਰਠਿ ਕਬੀਰ ਜੀ, ਪੰ: ੬੫੫)
2. ਸੈਨਾਪਤਿ, ਸ੍ਰੀ ਗੁਰ ਸੋਭਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ, ੧੯੮੮, ਪੰ: ੨੦

"ਸੰਗਤ" ਨੂੰ ਹੀ 'ਖ਼ਾਲਸਾ' ਲਿਖਿਆ ਗਿਆ ਹੈ। ਇਹ ਤੱਥ ਤਾਂ ਸੂਰਜ ਵਾਂਗ ਰੌਸ਼ਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ੧੬੯੯ ਈ: ਵਿਚ ਕੀਤੀ ਸੀ ਤੇ ਜੇ ਉਹਨਾਂ ਦੇ ਪੂਰਵਜਾਂ ਨੇ ਇਹੋ ਸ਼ਬਦ ਪਹਿਲਾਂ ਵਰਤਿਆ ਹੈ ਤਾਂ ਨਿਸਚੇ ਹੀ ਇਸਦੇ ਅਰਥ ਕੁਝ ਵੱਖਰੇ ਹੀ ਹੋਣਗੇ। ਇਸ ਭੇਦ ਨੂੰ ਸਪੱਸ਼ਟ ਕਰਨਾ ਵੀ ਜ਼ਰੂਰੀ ਹੈ ਤਾਂ ਜੋ ਭਾਈ ਕਾਨ੍ਹ ਸਿੰਘ ਨਾਭਾ, ਡਾ: ਗੰਡਾ ਸਿੰਘ ਤੇ ਹਰਿੰਦਰ ਸਿੰਘ ਮਹਿਬੂਬ ਦੇ ਵੱਖ ਵੱਖ ਅਰਥ ਭੇਦਾਂ ਦੀ ਪੁਣ-ਛਾਣ ਹੋ ਸਕੇ।

ਡਾ: ਗੰਡਾ ਸਿੰਘ ਖੁਦ ਸਵੀਕਾਰ ਕਰਦੇ ਹਨ ਕਿ ਗੁਰੂ ਹਰਿਗੋਬਿੰਦ ਤੇ ਗੁਰੂ ਤੇਗ ਬਹਾਦਰ ਨੇ ਇਹ ਸ਼ਬਦ ਆਪਣੇ ਹੁਕਮਨਾਮਿਆਂ ਵਿਚ 'ਨਿੱਜ' ਅਤੇ 'ਅਪੱਣਤ' ਦੇ ਅਰਥਾਂ ਵਿਚ ਵਰਤਿਆ ਹੈ। ਇਹ ਇਸ ਲਈ ਵਰਤਿਆ ਗਿਆ ਹੈ ਕਿ ਉਸ ਇਲਾਕੇ ਦੀ ਸੰਗਤ ਪਾਸੋਂ ਕਾਰ-ਭੇਟ ਲਈ ਕੋਈ ਮਸੰਦ ਜਾਂ ਏਜੰਟ ਨਹੀਂ ਸੀ।[3]

ਛੇਵੀਂ ਪਾਤਿਸ਼ਾਹੀ ਦੇ ਹੁਕਮਨਾਮੇ ਵਿਚ ਖ਼ਾਲਸਾ ਸ਼ਬਦ ਦਾ ਉਲੇਖ ਹੈ:

> **"ਭਾਈ ਜਾਪੂ ਭਾਈ ਗੁਰਦਾਸੁ ਭਾਈ ਮੁਰਾਰਿ ਭਾਈ ਜਾਤੀ ਭਾਈ ਦਿਆਲਾ ਗੁਰੂ ਗੁਰੂ ਜਪਣਾ ........ ਪੂਰਬ ਦੀ ਸੰਗਤਿ ਗੁਰੂ ਦਾ ਖਾਲਸਾ ਹਇ ਉਪਰੰਤਿ ਗੁਰੂ ਦੀ ਆਗਿਆ ਹਇ ਭਾਈ ਜਾਪੂ ਭਾਈ ਗੁਰਦਾਸ ਤੁਸਾਂ ਸਭਨਾ ਰਲਕੇ ਸਾਰੇ ਪੂਰਬ ਦੀ ਕਾਰ ਕਰਣੀ ........... ਰੁਪਯੇ ਸਇ ਸਤਿ ਦੀ ਹੁੰਡੀ ਕਰ ਭੇਜਣ। ਪੰਦਰਹ ਜੋੜੇ ਮੈਨੂੰ ਸਵਾਇ ਭੇਜਣਾ ਪੰਦਰਹ ਬਾਬਾ ਜੀਉ ਨੂੰ ਸਵਾਇ ਭੇਜਣਾ..........."** [4]

ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਦੇ ਇਕ ਹੁਕਮਨਾਮੇ ਵਿਚ ਜੋ ਪਟਣ ਦੀ ਸੰਗਤ ਦੇ ਨਾਮ ਹੈ, 'ਖ਼ਾਲਸਾ' ਸ਼ਬਦ ਵੀ ਉਕਤ ਪ੍ਰਥਾਏ ਹੀ ਵਰਤਿਆ ਗਿਆ ਹੈ:[5]

> ***"ੴ ਸਤਿਗੁਰੂ***
> ***ਸ੍ਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਬਠਾ ਸਰਬਤ ਸੰਗਤਿ ਪਟਣ ਦੀ ਗੁਰੂ ਸੰਗਤਿ ਦੀ ਬਾਹੁੜੀ ਕਰੈਗਾ.......ਪਟਣ ਦੀ ਸੰਗਤਿ ਸ੍ਰੀ ਗੁਰੂ ਜੀਉ ਦਾ ਖਾਲਸਾ ਹੈ, ਗੁਰੂ ਸੰਗਤਿ ਨੋ ਸਰਬ ਸੁਖੁ ਦੇਗੁ ਭਾਈ ਬਠਾ ਸ੍ਰੀ ਗੁਰੂ (ਜੀਉ ਦਾ ਪੁਤੁ) ਹੈ ਜੁ ਆਖੇ ਸਰਬਤ ਸੰਗਤਿ ਮੰਨਣਾ ............ ਨੀਸਾਣ ਪਾ: ੯"***

ਇਸ ਤੱਥ ਵਿਚ ਸੰਦੇਹ ਦੀ ਗੁੰਜਾਇਸ਼ ਨਹੀਂ ਕਿ ਗੁਰੂ ਸਾਹਿਬ ਦੀ ਸਾਰੀ ਸਿੱਖੀ ਸੇਵਕੀ ਦੀ ਕਾਰ-ਭੇਟਾ ਮਸੰਦਾਂ ਤੋਂ ਬਿਨਾਂ ਸਿੱਧੀ ਸੰਗਤ ਜਾਂ ਸੰਗਤਾਂ ਵਲੋਂ ਚੁਣਵੇਂ

---

3. ਉਹੀ ਪੰ: ੨੦
4. ਸ਼ਮਸ਼ੇਰ ਸਿੰਘ (ਸੰਪਾਦਕ) ਨੀਸਾਣ ਤੇ ਹੁਕਮਨਾਮੇ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ, ੧੯੬੭, ਪੰ: ੧੫
5. ਉਹੀ, ਪੰ: ੨੭

ਪ੍ਰਤਿਨਿਧਾਂ ਰਾਹੀਂ ਭੇਜੀ ਜਾਂਦੀ ਸੀ। ਅਜਿਹੇ ਸਿੱਖਾਂ ਨਾਲ ਗੁਰੂ ਦੀ ਅਪੱਣਤ ਸੁਭਾਵਕ ਸੀ ਤੇ 'ਖ਼ਾਲਸਾ' ਸ਼ਬਦ ਦਾ ਪ੍ਰਯੋਗ ਮੁੱਢ ਵਿਚ ਉਹਨਾਂ ਲਈ ਵਰਤਿਆ ਗਿਆ। ਸ਼ਮਸ਼ੇਰ ਸਿੰਘ ਅਸ਼ੋਕ ਦਾ ਕਥਨ ਇਸ ਸੰਦਰਭ ਵਿਚ ਸਹੀ ਤੇ ਪ੍ਰਮਾਣਯੁਕਤ ਹੈ:–[6]

"ਖ਼ਾਲਸਾ" ਸ਼ਬਦ ਉਸ ਸਮੇਂ ਉਸ ਸਿੱਖ ਸੰਗਤਿ ਦਾ ਨਾਉਂ ਸੀ ਜਿਸ ਦਾ ਸਿੱਧਾ ਸੰਬੰਧ ਗੁਰ–ਗੱਦੀ ਨਾਲ ਹੋਵੇ। ਇਸ ਤੋਂ ਬਿਨਾਂ ਜੋ ਸਿੱਖ–ਸੰਗਤਿ ਮਸੰਦਾਂ ਦੇ ਅਧੀਨ ਸੀ ਉਹ ਸਹਿਲੰਗ ਅਖਵਾਉਂਦੀ ਸੀ। ਇਸੇ ਕਾਰਣ ਸ੍ਰੀ ਦਸਮੇਸ਼ ਦੇ ਸਮੇਂ ਭਾਈ ਗੁਰਦਾਸ (ਦੂਜੇ) ਨੇ ੪੧ ਵੀ ਵਾਰ ਵਿਚ ਲਿਖਿਆ ਹੈ:

*ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।*[7]

ਮਸੰਦ ਚੌਥੇ ਗੁਰੂ ਸਮੇਂ ਥਾਪੇ ਗਏ ਸਨ ਤੇ ਪੰਜਵੇਂ ਤੇ ਛੇਵੇਂ ਗੁਰੂ ਦੇ ਸਮੇਂ ਵਿਚ ਇਹਨਾਂ ਨੇ ਸਿੱਖੀ ਪਰਚਾਰ ਲਈ ਬਹੁਤ ਯੋਗਦਾਨ ਪਾਇਆ ਸੀ। ਉਹ ਆਪਣੇ ਆਪਣੇ ਇਲਾਕੇ ਦੀਆਂ ਸੰਗਤਾਂ ਅਤੇ ਸਿੱਖਾਂ ਦੀ, ਜੋ ਆਪ ਨਾ ਆ ਸਕਦੇ ਹੋਣ, ਕਾਰ–ਭੇਟਾ ਗੁਰੂ ਸਾਹਿਬਾਨ ਦੀ ਸੇਵਾ ਵਿਚ ਪਹੁੰਚਾ ਦਿਆ ਕਰਦੇ ਸਨ। ਇਹ ਸਿਲਸਿਲਾ ਗੁਰੂ ਹਰਿ ਰਾਇ ਸਮੇਂ ਵੀ ਠੀਕ ਚਲਦਾ ਰਿਹਾ। ਪਰ ਜਾਪਦਾ ਹੈ ਮੀਣਿਆਂ, ਧੀਰ–ਮੱਲੀਆਂ ਤੇ ਰਾਮਰਈਆਂ ਨੇ ਜੋ ਗੁਰੂ ਦਰਬਾਰ ਦੇ ਵਿਰੁੱਧ ਸਨ, ਬਹੁਤ ਸਾਰੇ ਭ੍ਰਿਸ਼ਟ ਮਸੰਦਾਂ ਨੂੰ ਆਪਣੇ ਵੱਲ ਖਿੱਚ ਲਿਆ ਸੀ। ਮਸੰਦ ਵੀ ਲਾਲਚ 'ਚ ਆ ਕੇ ਕੁਰਾਹੇ ਪੈ ਗਏ ਸਨ ਅਤੇ ਸੰਗਤਾਂ ਦੀ ਕਾਰ ਭੇਟਾ ਅਤੇ ਚੜ੍ਹਾਵਾ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਾਉਣ ਵਿਚ ਪੂਰੀ ਤਰ੍ਹਾਂ ਈਮਾਨਦਾਰ ਨਾ ਰਹੇ। ਸੰਗਤਾਂ ਨਾਲ ਉਹਨਾਂ ਦਾ ਵਰਤਾਓ ਵੀ ਕੋੜਾ ਹੋ ਗਿਆ। ਅੱਠਵੇਂ, ਨੌਵੇਂ ਤੇ ਦਸਵੇਂ ਗੁਰੂ ਦੇ ਸਮੇਂ ਮਸੰਦਾਂ ਨੇ ਬਹੁਤ ਮਨ–ਮਾਨੀਆਂ ਵੀ ਕੀਤੀਆਂ। ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਇਨ੍ਹਾਂ ਦੇ ਵਿਰੁੱਧ ਸ਼ਕਾਇਤਾਂ ਇਤਨੀਆਂ ਜ਼ਿਆਦਾ ਆਉਣ ਲਗ ਪਈਆਂ ਕਿ ਗੁਰੂ ਜੀ ਨੇ ਮਸੰਦਾਂ ਦੀ ਪ੍ਰਥਾ ਨੂੰ ਸਦਾ ਲਈ ਬੰਦ ਕਰਕੇ ਸਿੱਖ ਸੰਗਤਾਂ ਨੂੰ ਖ਼ਾਲਸਾ ਕਰਨ ਦਾ ਫੈਸਲਾ ਕਰ ਲਿਆ।[8] ਸਿੱਖ ਸੰਗਤਾਂ ਨੂੰ ਆਪਣੇ ਨਾਲ ਸੰਬੰਧਿਤ ਕਰਨ ਲਈ ਦੂਰ ਦੂਰ ਸਿੱਖ ਸੰਗਤਾਂ ਨੂੰ ਉਕਤ ਆਸ਼ੇ ਦੇ ਹੁਕਮਨਾਮਿਆਂ ਰਾਹੀਂ ਸੂਚਿਤ ਕਰਨਾ ਸ਼ੁਰੂ ਕਰ ਦਿੱਤਾ।

ਸਭ ਤੋਂ ਪਹਿਲਾ ਹੁਕਮਨਾਮਾ ਜਿਸ ਵਿਚ ਸਪੱਸ਼ਟ ਸੂਚਨਾ ਦਿੱਤੀ ਗਈ ਹੈ ਕਿ "ਸੰਗਤ ਮੇਰਾ ਖ਼ਾਲਸਾ ਹੈ......ਜੋ ਗੁਰੂ ਕੇ ਨਵਿਤ ਕਾ ਹੋਵੇ, ਗੋਲਕ, ਦਸਵੰਧ ਮੰਨਤ, ਸੋ

---

6. ਉਹੀ, ਪੰ: ੧੫
7. ਵਾਰਾਂ ਭਾਈ ਗੁਰਦਾਸ ਜੀ, ਸੰਪਾਦਕ ਸ੍ਰ: ਅਮਰ ਸਿੰਘ ਚਾਕਰ, ਪੰ: ੪੩੬
8. ਸੈਨਾਪਤਿ, ਸ੍ਰੀ ਗੁਰ ਸੋਭਾ (ਸੰ: ਡਾ: ਗੰਡਾ ਸਿੰਘ) ਪੰ: ੨੦–੨੧

ਹਜ਼ੂਰ ਆਪ ਲੈ ਆਵਣਾ ਮਸੰਦਾਂ ਨੂੰ ਮੰਨਨਾ ਨ੍ਹੀ", [9] ਮਾਛੀਵਾੜੇ ਦੀ ਸੰਗਤ ਦੇ ਨਾਉਂ ੧੪ ਚੇਤ, ਸੰਮਤ ੧੭੫੫ ਬਿਕਰਮੀ (੧੨ ਮਾਰਚ, ੧੬੯੯ ਈ:) ਦਾ ਹੈ ਜਦੋਂ ਕਿ ਸੰਮਤ ੧੭੫੬ ਦੀ ਬਸਾਖੀ ਵਿਚ ਕੇਵਲ ੧੯ ਦਿਨ ਬਾਕੀ ਸਨ ਜਿਸ ਦਿਨ ਕਿ ਆਪ ਨੇ ਆਨੰਦਪੁਰ ਵਿਚ ਦੀਵਾਨ ਸਜਾਕੇ ਬਾਹਰੋਂ ਆਈਆਂ ਸੰਗਤਾਂ ਨੂੰ ਪੂਰੀ ਤਰ੍ਹਾਂ ਸੱਜ਼ ਵੱਜ ਕੇ ਖੁਲ੍ਹਾ ਐਲਾਨ ਕਰ ਦਿੱਤਾ ਕਿ:-

*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।*
*ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।* [10] (ਭਾਈ ਗੁਰਦਾਸ ਦੂਜਾ)

ਸਪੱਸ਼ਟ ਹੈ ਕਿ ਮਸੰਦ ਜੋ ਮਨਮੁੱਖ ਹੋ ਚੁੱਕੇ ਸਨ, ਉਹਨਾਂ ਤੋਂ ਸੰਗਤ ਬਹੁਤ ਦੁਖੀ ਸੀ, ਇਸ ਲਈ ਗੁਰੂ ਜੀ ਨੇ ਸੰਗਤ 'ਖ਼ਾਲਸਾ' ਕਰ ਲਈ ਸੀ। ਇਸ ਨਾਲ ਮਸੰਦਾਂ ਦੀ ਵਿਚੋਲਗੀਰੀ ਸਮਾਪਤ ਹੋ ਗਈ ਸੀ। ਸਿੱਖਾਂ ਨੂੰ ਹੁਕਮ ਕੀਤਾ ਗਿਆ ਕਿ 'ਖੰਡੇ ਦੀ ਪਾਹੁਲ' ਛੱਕ ਕੇ ਭਾਵ ਅੰਮ੍ਰਿਤਧਾਰੀ ਹੋ ਕੇ ਜਨਮ ਸਫਲ ਕਰਨ। ਇਸ ਤਰ੍ਹਾਂ ਉਹ ਸਿੱਖ ਜੋ ਅੰਮ੍ਰਿਤਧਾਰੀ ਹੋਏ ਤੇ ਮਸੰਦਾਂ ਦੀ ਜੰਜੀਰ ਤੋਂ ਮੁਕਤ ਹੋਏ, ਉਹ ਖ਼ਾਲਸਾ ਕਹਿਲਾਏ। 'ਖੰਡੇ ਦੀ ਪਾਹੁਲ' ਦੇ ਆਰੰਭ ਹੋਣ ਨਾਲ 'ਚਰਨ ਪਾਹੁਲ' ਸਮਾਪਤ ਹੋ ਗਈ ਤੇ ਇਹ ਕਾਰਜ ਪੰਜ ਪਿਆਰਿਆਂ ਨੇ ਕਰਨਾ ਸੀ, ਇਸ ਲਈ ਮਸੰਦਾਂ ਦੀ ਲੋੜ ਸਮਾਪਤ ਹੋ ਗਈ। ਇਸ ਤੋਂ ਸਾਫ਼ ਜ਼ਾਹਰ ਹੈ ਕਿ ਗੁਰੂ ਜੀ ਨੇ ਮਸੰਦਾਂ ਦੇ ਚਰਿੱਤਰ ਤੋਂ ਇਹ ਨਿਰਣਾ ਲਿਆ ਕਿ ਜਿਤਨੀ ਦੇਰ ਮਸੰਦਾਂ ਦੀ 'ਮੰਨਤਾ' ਤੇ ਵਿਚੋਲਗੀਰੀ ਕਾਇਮ ਰਹਿੰਦੀ ਹੈ, ਉਤਨਾਂ ਚਿਰ ਸੰਗਤਾਂ ਪੂਰੀ ਤਰ੍ਹਾਂ 'ਖ਼ਾਲਸਾ' ਨਹੀਂ ਸੀ ਹੋ ਸਕਦੀਆਂ ਤੇ ਇਹਨਾਂ ਮਨਮੁੱਖਾਂ ਤੋਂ ਛੁਟਕਾਰਾ ਸੰਭਵ ਨਹੀਂ ਸੀ। ਇਥੇ ਸੈਨਾਪਤਿ ਸਪੱਸ਼ਟ ਉਲੇਖ ਕਰਦਾ ਹੈ ਕਿ "ਮਸੰਦਾਂ" ਤੋਂ ਆਜ਼ਾਦ ਕਰਵਾਕੇ ਗੁਰੂ ਜੀ ਨੇ ਜਗਤ ਨੂੰ ਭਾਵ ਸੰਗਤ ਨੂੰ ਨਿਰਮਲ ਅਥਵਾ ਪਵਿੱਤਰ ਬਣਾ ਲਿਆ।

*ਜਗਤ ਉਧਾਰਨ ਕਾਰਨ ਸਤਿਗੁਰ ਕੀਓ ਵਿਚਾਰ।*
*ਕਰ ਮਸੰਦ ਤਵ ਦੂਰ ਸਬ ਨਿਰਮਲ ਕਰ ਸੰਸਾਰ। ੧੩੧।* [11]

ਤੇ

*ਕਰਨਹਾਰ ਕਰਤਾਰ ਹੁਕਮੁ ਕਰਤੇ ਕੀਆ।*
*ਕਰ ਮਸੰਦ ਸਭਿ ਦੂਰਿ ਖਾਲਸਾ ਕਰ ਲੀਆ। ੨੩੮।* [12]

ਜਿੱਥੇ ਤਕ ਖ਼ਾਲਸਾ ਦੀ ਸਿਰਜਣਾ ਦਾ ਸਬੰਧ ਹੈ, ਉਸ ਦਾ ਵੱਡਾ ਕਾਰਨ ਮਸੰਦਾਂ

---

9. ਨੀਸਾਣ ਤੇ ਹੁਕਮਨਾਮੇ (ਸੰ: ਸ਼ਮਸ਼ੇਰ ਸਿੰਘ ਅਸ਼ੋਕ) ਪੰ: ੬੪
10. ਵਾਰਾਂ ਭਾਈ ਗੁਰਦਾਸ, ਪੰ: ੪੩੬
11. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੭੯
12. ਉਹੀ, ਪੰ: ੮੦

ਦਾ ਦੁਰਾਚਾਰੀ ਹੋਣਾ ਪ੍ਰਵਾਨ ਕੀਤਾ ਜਾਂਦਾ ਹੈ। ਇਸ ਬਾਰੇ ਵਿਸਤ੍ਰਿਤ ਹਵਾਲੇ ਬਚਿੱਤਰ ਨਾਟਕ, ਗੁਰਬਿਲਾਸ ਪਾਤਸ਼ਾਹੀ ੧੦ ਕਰਤਾ ਕੁਇਰ ਸਿੰਘ, ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਰਤਾ ਕੇਸਰ ਸਿੰਘ ਛਿੱਬਰ ਤੇ ਸੁੱਖਾ ਸਿੰਘ ਦੇ ਗੁਰਬਿਲਾਸ ਪਾਤਸ਼ਾਹੀ ੧੦ ਵਿਚੋਂ ਮਿਲਦੇ ਹਨ। ਇਸ ਪਰਿਭੇਖ ਵਿਚ ਡਾ: ਗੰਡਾ ਸਿੰਘ ਦਾ ਨਿਰਣਾ ਕਿ ਮਸੰਦਾਂ ਤੋਂ ਆਜ਼ਾਦ ਕਰਕੇ, ਸੰਗਤ ਨੂੰ ਸਿੱਧਾ ਗੁਰੂ ਨਾਲ ਜੋੜਕੇ ਤੇ "ਖੰਡੇ ਕਾ ਪਾਹੁਲ" ਛਕਾ ਕੇ "ਖ਼ਾਲਸਾ" ਕਿਹਾ ਗਿਆ, ਸਹੀ ਪ੍ਰਤੀਤ ਹੁੰਦਾ ਹੈ। ਇਸਦੇ ਪ੍ਰਸੰਗ ਵਿਚ ਡਾ: ਗੰਡਾ ਸਿੰਘ ਵਾਂਗ ਸ੍ਰ: ਕਪੂਰ ਸਿੰਘ ਆਈ. ਸੀ. ਐਸ. ਨੇ ਵੀ ਪ੍ਰਵਾਨ ਕੀਤਾ ਹੈ ਕਿ "ਖ਼ਾਲਸਾ ਫ਼ਾਰਸੀ-ਤੁਰਕੀ ਪ੍ਰਬੰਧਿਕ ਸੰਞਯਾ ਹੈ ਜਿਸਦਾ ਭਾਵ ਉਸ ਭੂਮੀ ਤੋਂ ਹੈ ਜੋ ਸਿੱਧੀ ਸਮਰਾਟ ਅਧੀਨ ਹੁੰਦੀ ਸੀ।" ਇਵੇਂ ਹੀ ਜੋ ਸਿੱਖ ਸੰਗਤਾਂ ਸਿੱਧੀਆਂ ਗੁਰੂ ਜੀ ਨਾਲ ਜੁੜੀਆਂ ਸਨ, ਉਹ 'ਖ਼ਾਲਸਾ' ਕਰਕੇ ਪ੍ਰਸਿੱਧ ਹੋਈਆਂ। ਉਂਝ ੧੬੯੯ ਈ: ਵਿਚ ਖ਼ਾਲਸਾ ਸਿਰਜਣਾ ਤੋਂ ਪਹਿਲਾਂ ਵੀ 'ਅਪੱਣਤ' ਦੇ ਭਾਵ ਨਾਲ ਇਹ ਸ਼ਬਦ ਗੁਰੂ ਸਾਹਿਬਾਨ ਆਪਣੇ ਹੁਕਮਨਾਮਿਆਂ ਵਿਚ ਉਹਨਾਂ ਸੰਗਤਾਂ ਲਈ ਵਰਤਦੇ ਰਹੇ ਹਨ ਜੋ ਮਸੰਦਾਂ ਦੇ ਘੇਰੇ ਵਿਚ ਨਹੀਂ ਸਨ।

ਗੁਰੂ ਦੀ ਸਿੱਖਾਂ ਨਾਲ ਦੁਨਿਆਵੀ ਤੇ ਅਧਿਆਤਮਕ ਸਾਂਝ ਸੀ। ਪ੍ਰੋ: ਹਰਿੰਦਰ ਸਿੰਘ ਮਹਿਬੂਬ ਦੀ ਡਾ: ਗੰਡਾ ਸਿੰਘ ਤੇ ਸ੍ਰ: ਕਪੂਰ ਸਿੰਘ ਦੇ ਵਿਚਾਰਾਂ ਨਾਲ ਅਸਹਿਮਤੀ ਵੀ ਹੈ ਤੇ ਆਪੱਤੀ ਵੀ। ਉਹ ਲਿਖਦੇ ਹਨ: "ਜਿਥੋਂ ਤਕ ਗੁਰੂ ਅਤੇ ਸਿੱਖ (ਸੰਗਤ) ਦਾ ਸੰਬੰਧ ਹੈ, ਇਹ ਗੁਰੂ ਨਾਨਕ ਸਾਹਿਬ ਦੇ ਜ਼ਮਾਨੇ ਤੋਂ ਹੀ ਸਿੱਧਾ ਆਤਮਕ ਪ੍ਰੀਤ ਦਾ ਸੰਬੰਧ ਹੈ...... ਇਸ ਵਿਚ ਕਿਸੇ ਮਨੁੱਖੀ "ਬਿਚੋਲਗੀਰੀ" ਦੀ ਉੱਕਾ ਹੀ ਕੋਈ ਗੁੰਜਾਇਸ਼ ਨਹੀਂ। ਮਸੰਦਾਂ ਦੀ ਪ੍ਰਥਾ ਸੰਸਾਰੀ ਕਾਰ-ਵਿਹਾਰ ਨਾਲ ਸੰਬੰਧ ਰੱਖਦੀ ਹੈ, ਇਸ ਵੱਲੋਂ ਗੁਰੂ-ਸਿੱਖ ਦੀ ਰੂਹਾਨੀ ਬਿਚੋਲਗੀਰੀ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਮਸੰਦ ਸ਼੍ਰੇਣੀ ਵਿਚ ਭ੍ਰਿਸਟਾਚਾਰ ਫੈਲਣ ਤੋਂ ਪਹਿਲਾਂ ਮਸੰਦ ਖ਼ੁਦ ਗੁਰੂ ਦੇ ਸਿੱਖ ਸਨ, ਬਲਕਿ ਕਈ ਹਾਲਤਾਂ ਵਿਚ ਵਧੇਰੇ ਸੂਖਮ ਆਤਮਕ ਦ੍ਰਿਸ਼ਟੀ ਰੱਖਣ ਵਾਲੇ ਸਿੱਖ ਸਨ।

ਜੇ ਗੁਰੂ ਅਤੇ ਸੰਗਤ ਦੇ ਆਤਮਕ ਸੰਬੰਧਾਂ ਵਿਚਕਾਰ ਕੋਈ ਮਸੰਦ ਨਾਂ ਦੀ ਸ਼ਕਤੀ ਵਿਚੋਲਗੀਰੀ ਕਰਦੀ ਸੀ, ਤਾਂ ਪਹਿਲਾਂ ਨੌਂ ਗੁਰੂ ਸਾਹਿਬਾਨ ਦੀ ਰੂਹਾਨੀ ਹੋਂਦ ਬਿਲਕੁਲ ਬੇਮਤਲਬ ਹੋ ਜਾਂਦੀ ਹੈ, ਪਰ ਜੇ ਮਸੰਦ ਨੂੰ ਗੁਰੂ ਅਤੇ ਸੰਗਤ ਦੇ ਸੰਬੰਧਾਂ ਦੇ ਵਿਚਕਾਰ ਕਿਸੇ ਪ੍ਰਕਾਰ ਦੀ ਦੁਨੀਆਦਾਰੀ ਵਿਚੋਲਗੀ ਦਾ ਹੱਕ ਹਾਸਿਲ ਸੀ, ਤਾਂ ਸਿਰਫ ਇਸ ਸੰਸਾਰੀ ਵਿਚੋਲਗੀਰੀ ਨੂੰ ਖ਼ਤਮ ਕਰਨ ਲਈ ਗੁਰੂ ਜੀ ਦਾ ਖ਼ਾਲਸਾ ਸਾਜਣਾ ਇਕ ਬਹੁਤ ਹਾਸੋਹੀਣੀ ਘਟਨਾ ਬਣ ਜਾਂਦੀ ਹੈ। ਖ਼ਾਲਸਾ ਗੁਰਮਤਿ ਦੀ ਅਧਿਆਤਮਕ ਅੰਤਰ- ਦ੍ਰਿਸ਼ਟੀ ਦੀ ਸਿਖਰ ਸੀ, ਨਾਕਿ ਕਿ ਕਿਸੇ ਵਿਚੋਲਗੀਰੀ ਦਾ

ਖਾਤਮਾ।

............ ਮਸੰਦ ਸ਼੍ਰੇਣੀ ਅੰਦਰ ਦੰਭ, ਲਾਲਚ ਅਤੇ ਹੋਰ ਅਣਮਨੁੱਖੀ ਅੰਸ਼ ਹਾਵੀ ਹੋਣ ਉੱਤੇ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਣ ਤੋਂ ਪੂਰੇ ਗਿਆਰਾਂ ਜਾਂ ਬਾਰਾਂ ਵਰ੍ਹੇ ਪਹਿਲਾਂ ਉਹਨਾਂ ਦਾ ਪੂਰਨ ਤਿਆਗ ਕਰਨ ਦਾ ਐਲਾਨ ਕਰ ਦਿੱਤਾ ਸੀ। ਜੇ ਮਸੰਦਾਂ ਦੇ ਤਿਆਗਣ ਨਾਲ ਹੀ ਸੰਗਤ ਨੇ ਖ਼ਾਲਸਾ ਬਨਣਾ ਹੁੰਦਾ, ਤਾਂ ਸੰਗਤ ਨੂੰ ਖ਼ਾਲਸਾ ਗਿਆਰਾਂ ਬਾਰਾਂ ਵਰ੍ਹੇਂ ਪਹਿਲਾਂ ਹੀ ਕਿਹਾ ਜਾਣਾ ਚਾਹੀਦਾ ਸੀ।

........... ਜੇ ਖ਼ਾਲਸਾ ਦਾ 'ਸੰਕਲਪ' "ਸਰਕਾਰੀ ਦਫ਼ਤਰੀ ਪਰਿਭਾਖਾ" ਦਾ ਰਿਣੀ ਹੈ, ਤਾਂ ਇਸ ਤੰਗ ਅਤੇ ਕਮਜ਼ੋਰ ਸੰਕਲਪ ਦੇ ਹੁੰਦਿਆਂ ਗੁਰਮਤਿ ਦੇ ਅਧਿਆਤਮਕ ਵਿਕਾਸ ਖ਼ਾਲਸਾ-ਜਨਮ ਦੀ ਵੈਸਾਖੀ ਦੇ ਵਿਸ਼ਾਲ ਰਹੱਸ ਅਤੇ ਮਜ਼੍ਹਬਾਂ ਦੇ ਇਤਿਹਾਸ ਅੰਦਰ ਇਸ ਦੀ ਅਕ੍ਰਿਸ਼ਟ ਅਗਮ-ਅਗੋਚਰ ਗਤੀ ਦਾ ਕੋਈ ਵੀ ਠੀਕ ਅਰਥ ਨਹੀਂ ਨਿਕਲਦਾ। ਕੀ ਮਸੰਦਾਂ ਦੀ ਮਹੱਤਤਾ ਇਸ ਹੱਦ ਤਕ ਮੰਨ ਲਈ ਜਾਵੇ ਕਿ ਉਹਨਾਂ ਦੇ ਹੋਣ ਜਾਂ ਨਾ ਹੋਣ ਨਾਲ ਇਕ ਨਵੇਂ ਧਰਮ ਦੀ ਉਤਪਤੀ ਦੇ ਸੰਕਲਪ ਵਿਚ ਉਤਾਰ-ਚੜ੍ਹਾ ਆ ਸਕਦੇ ਹਨ ?......"

ਪ੍ਰੋ: ਹਰਿੰਦਰ ਸਿੰਘ ਮਹਿਬੂਬ ਦੀਆਂ ਇਹ ਦਲੀਲਾਂ ਅਗਾਧ ਸ਼ਰਧਾ ਦਾ ਫਲ ਤਾਂ ਹਨ ਪ੍ਰੰਤੂ ਇਤਿਹਾਸਕ ਪਰਿਪੇਖ ਤੋਂ ਵਿਰਵੀਆਂ ਹਨ। 'ਖ਼ਾਲਸਾ' ਸੰਕਲਪ ਦੇ ਡਾ: ਗੰਡਾ ਸਿੰਘ ਵਲੋਂ ਦਿੱਤੇ ਅਰਥਾਂ ਤੇ ਪਰਿਭਾਸ਼ਾ ਨੂੰ ਗ਼ਲਤ ਸਿੱਧ ਕਰਨ ਲਈ ਹੀ 'ਮਹਿਬੂਬ' ਨੇ ਕਮਰਕੱਸਾ ਕੀਤਾ ਲੱਗਦਾ ਹੈ। ਉਹਨਾਂ ਦੀਆਂ ਅਪਣੀਆਂ ਦਲੀਲਾਂ ਰੇਤ ਦੀ ਕੰਧ ਵਾਂਗ ਹਨ:-

(੧) ਮਸੰਦ ਪ੍ਰਬੰਧ ਦਾ ਸਿੱਖ ਲਹਿਰ ਦੇ ਵਿਕਾਸ ਵਿਚ ਬਹੁਤ ਵੱਡਾ ਯੋਗਦਾਨ ਸੀ। ਸ੍ਰੀ ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਸਮੇਂ ਮਸੰਦਾਂ ਦਾ ਸਿੱਖ ਧਰਮ ਦੇ ਵਿਕਾਸ ਵਿਚ ਅਦੁੱਤੀ ਯੋਗਦਾਨ ਰਿਹਾ ਹੈ। ਉਹ ਕੇਵਲ ਕਾਰ-ਭੇਟਾ ਇਕੱਤਰ ਕਰਨ ਵਾਲੇ ਪ੍ਰਤਿਨਿਧ ਹੀ ਨਹੀਂ ਸਨ, ਸਗੋਂ ਬਕੌਲ ਮਹਿਬੂਬ ਸੂਖਮ ਆਤਮਕ ਦ੍ਰਿਸ਼ਟੀ ਰੱਖਣ ਵਾਲੇ ਸਿੱਖ ਸਨ।

(੨) ਮਹਿਬੂਬ ਦਾ ਇਹ ਕਥਨ ਵੀ ਬੇਤੁਕਾ ਹੈ ਕਿ "ਜੇ ਗੁਰੂ ਅਤੇ ਸੰਗਤ ਦੇ ਆਤਮਕ ਸੰਬੰਧਾਂ ਵਿਚਕਾਰ ਕੋਈ ਮਸੰਦ ਨਾਂ ਦੀ ਸ਼ਕਤੀ ਵਿਚੋਲਗੀਰੀ ਕਰਦੀ ਸੀ, ਤਾਂ ਪਹਿਲਾਂ ਨੌਂ ਗੁਰੂ ਸਾਹਿਬਾਨ ਦੀ ਰੂਹਾਨੀ ਹੋਂਦ ਬਿਲਕੁਲ ਬੇਮਤਲਬ ਹੋ ਜਾਂਦੀ ਹੈ, ਪਰ ਜੇ ਮਸੰਦ ਨੂੰ ਗੁਰੂ ਅਤੇ ਸੰਗਤ ਦੇ ਸੰਬੰਧਾਂ ਦੇ ਵਿਚਕਾਰ ਕਿਸੇ ਪ੍ਰਕਾਰ ਦੀ ਦੁਨੀ-ਆਦਾਰੀ ਵਿਚੋਲਗੀ ਦਾ ਹੱਕ ਹਾਸਿਲ ਸੀ, ਤਾਂ ਸਿਰਫ਼ ਇਸ ਸੰਸਾਰੀ ਵਿਚੋਲਗੀਰੀ ਨੂੰ ਖ਼ਤਮ ਕਰਨ ਲਈ ਗੁਰੂ ਜੀ ਦਾ ਖ਼ਾਲਸਾ ਸਾਜਣਾ ਇਕ ਬਹੁਤ ਹਾਸੋਹੀਣੀ ਘਟਨਾ ਬਣ ਜਾਂਦੀ ਹੈ......"।

ਮਸੰਦ ਪ੍ਰਥਾ ਦਾ ਆਰੰਭ ਗੁਰੂ ਰਾਮਦਾਸ ਜੀ ਨੇ ਕੀਤਾ। ਸਿੱਖ ਧਰਮ ਦੇ ਵਿਕਾਸ ਤੇ ਪ੍ਰਚਾਰ ਲਈ ਇਹ ਪ੍ਰਥਾ ਸਮੇਂ ਦੀ ਲੋੜ ਸੀ। ਇਸ ਨੇ ਅਗਲੇ ੭੦-੭੫ ਸਾਲ ਕਾਫੀ ਯੋਗਦਾਨ ਸਿੱਖ ਧਰਮ ਦੇ ਵਿਕਾਸ ਵਿਚ ਪਾਇਆ ਸੀ। ਗੁਰੂ ਘਰ ਦੇ ਦੋਖੀਆਂ ਦੇ ਉਭਾਰ ਅਤੇ ਮਸੰਦਾਂ ਦੀ ਬੇਈਮਾਨੀ ਨੇ ਰਲਕੇ ਗੁਰੂ ਸਾਹਿਬਾਨ ਲਈ ਅਨੇਕਾਂ ਮੁਸ਼ਕਲਾਂ ਖੜੀਆਂ ਕੀਤੀਆਂ। 'ਮਹਿਬੂਬ' ਸਾਹਿਬ ਲਈ ਇਤਿਹਾਸ ਤੋਂ ਮੁਨਕਰ ਹੋਣਾ ਸੌਖਾ ਨਹੀਂ ਹੋਵੇਗਾ। ਸੋ ਨਾ ਤਾਂ ਗੁਰੂ ਸਾਹਿਬਾਨ ਦੀ ਰੂਹਾਨੀ ਹੋਂਦ ਬੇਮਤਲਬ ਸੀ ਤੇ ਨਾ ਹੀ ਗੁਰੂ ਗੋਬਿੰਦ ਸਿੰਘ ਨੇ ਭ੍ਰਿਸ਼ਟ ਮਸੰਦ ਪ੍ਰਥਾ ਨੂੰ ਖ਼ਤਮ ਕਰਕੇ ਕੋਈ ਹਾਸੋਹੀਣੀ ਗੱਲ ਕੀਤੀ ਸੀ। ਮਸੰਦ ਗੁਰੂ ਸਾਹਿਬਾਨ ਦੇ ਪ੍ਰਤਿਨਿਧ ਸਨ- ਦੁਨੀਆਵੀ ਤੇ ਰੂਹਾਨੀ ਸਿੱਖਿਆ ਦੇ। ਜਦੋਂ ਕਿਸੇ ਸੰਸਥਾ 'ਚ ਵਿਗਾੜ ਆ ਜਾਏ ਤਾਂ ਉਸਦੇ ਖਾਤਮੇ ਤੋਂ ਬਿਨਾਂ ਹੋਰ ਚਾਰਾ ਵੀ ਕੀ ਹੋ ਸਕਦਾ ਹੈ?

ਇਸ ਤਰ੍ਹਾਂ 'ਖ਼ਾਲਸਾ' ਸ਼ਬਦ ਦੇ ਤਿੰਨ ਵੱਖਰੇ ਵੱਖਰੇ ਅਰਥ ਹਨ। ਉਂਝ ਇਹਨਾਂ ਦੀ ਸੰਕਲਪ ਵਿਚ ਬਹੁਤਾ ਅੰਤਰ ਨਹੀਂ।

(੧) 'ਖ਼ਾਲਸਾ' ਸ਼ਬਦ ਦੀ ਵਰਤੋਂ ਗੁਰੂ ਗੋਬਿੰਦ ਸਿੰਘ ਤੋਂ ਪਹਿਲਾਂ ਗੁਰੂ ਸਾਹਿਬਾਨ ਨੇ ਉਹਨਾਂ ਸੰਗਤਾਂ ਲਈ ਵਰਤੀ ਸੀ, ਜੋ ਸਿੱਧੀ ਗੁਰੂ ਜੀ ਨਾਲ ਜੁੜੀਆਂ ਸਨ। ਇਥੇ ਸ਼ਬਦ ਦੀ ਵਰਤੋਂ 'ਅਪੱਣਤ', ਪਿਆਰ, ਸਾਂਝ ਵਜੋਂ ਕੀਤੀ ਗਈ ਹੈ। ਇਹ ਸਾਂਝ ਤੇ ਅਪੱਣਤ ਵਿਵਹਾਰਕ ਵੀ ਸੀ ਤੇ ਰੂਹਾਨੀ ਵੀ।

(੨) ਦੂਸਰਾ ਅਰਥ ਮੁਗ਼ਲਈ ਰਾਜ ਪ੍ਰਬੰਧ ਦੇ ਤਕਨੀਕੀ ਸ਼ਬਦ ਨਾਲ ਮਿਲਦਾ ਜੁਲਦਾ ਹੈ। ਉਹ ਭੂਮੀ ਜਾਂ ਇਲਾਕਾ ਜੋ ਸਿੱਧਾ ਸਮਰਾਟ ਦੀ ਮਾਲਕੀ ਸੀ ਤੇ ਕਿਸੇ ਜਾਗੀਰਦਾਰ ਦੇ ਅਧੀਨ ਨਹੀਂ ਸੀ, ਖ਼ਾਲਸਾ ਕਿਹਾ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਨੇ ਮਸੰਦ ਪ੍ਰਥਾ ਦਾ ਮੁਕੰਮਲ ਖਾਤਮਾ ਕਰਕੇ ਸਭ ਸਿੱਖ ਸੰਗਤਾਂ ਨੂੰ ਆਪਣੇ ਨਾਲ ਜੋੜ ਲਿਆ ਤੇ ਅੰਮ੍ਰਿਤ ਛਕਾ ਕੇ ਸਿੱਖਾਂ ਦੀ ਕਾਇਆ ਕਲਪ ਕਰ ਦਿੱਤੀ। ਇਸ ਤਰ੍ਹਾਂ ਸਿੱਖ "ਵਾਹਿਗੁਰੂ ਜੀ ਕਾ ਖ਼ਾਲਸਾ" ਬਣ ਗਏ। ਮੈਨੂੰ ਪ੍ਰੋ: ਮਹਿਬੂਬ ਦੀਆਂ ਅਪੱਤੀਆਂ ਨਿਰਾਰਥਕ ਲਗਦੀਆਂ ਹਨ ਤੇ ਡਾ: ਗੰਡਾ ਸਿੰਘ ਦੀ ਵਿਆਖਿਆ ਇਤਿਹਾਸ-ਅਨੁਕੂਲ ਵੀ ਹੈ ਤੇ ਤਰਕ-ਸੰਗਤ ਵੀ। ਖ਼ਾਲਸਾ ਸਾਜਣ ਦੇ ਭਾਵੇਂ ਕਈ ਕਾਰਣ ਸਨ ਪ੍ਰੰਤੂ ਮਸੰਦ-ਪ੍ਰਥਾ ਦਾ ਨਿਘਾਰ ਨਿਸਚੇ ਹੀ ਮੁੱਖ ਕਾਰਨ ਸੀ। ਇਸ ਲਈ 'ਖ਼ਾਲਸਾ' ਸ਼ਬਦ ਦੇ ਅਰਥ ਮਸੰਦਾਂ ਦੀ ਵਿਚੋਲਗੀਰੀ ਖਤਮ ਕਰਕੇ ਨਵੇਂ ਪ੍ਰਬੰਧ ਤੇ ਕ੍ਰਿਸ਼ਮੇ ਨਾਲ ਸੀ ਜਿਸ ਵਿਚ ਸਿੱਖ ਗੁਰੂ ਨੂੰ ਸੀਸ-ਭੇਟ ਕਰਕੇ ਆਨੰਦਪੁਰ ਦਾ ਵਾਸੀ ਬਣਿਆ।

(੩) ਪਰੰਤੂ 'ਖ਼ਾਲਸਾ' ਸ਼ਬਦ ਦਾ ਇਕ ਤੀਸਰਾ ਅਰਥ ਵੀ ਹੈ। ਇਹ ਅਰਥ 'ਅਧਿਆਤਮਕ' ਪੱਖੋਂ ਸੁਹੀ ਹੈ ਤੇ ਇਸਦੀ ਪ੍ਰੋੜ੍ਹਤਾ ਗੁਰੂ ਗੋਬਿੰਦ ਸਿੰਘ ਜੀ ਦੇ 'ਸ੍ਵਯੇ' ਵੀ ਕਰਦੇ ਹਨ। ਗੁਰੂ ਗੋਬਿੰਦ ਸਿੰਘ "ਤੇਤੀ ਸਵੱਯੇ" ਵਿਚ ਖੁਦ ਹੀ ਖ਼ਾਲਸਾ ਸੰਕਲਪ

ਦਾ ਸੰਬੰਧ ਖਾਲਿਸ ਅਰਥਾਤ ਸ਼ੁਧ ਜਾਂ ਮਿਲਾਵਟ ਰਹਿਤ ਸ਼ਬਦ ਨਾਲ ਜੋੜਦੇ ਹਨ:

*ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ।*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ।* [13]

ਕੇਵਲ ਉਹੀ ਸਿੱਖ ਖ਼ਾਲਸਾ ਹੈ ਜੋ ਇਕ ਵਾਹਿਗੁਰੂ ਦਾ ਉਪਾਸ਼ਕ ਹੈ। ਉਹ ਹਿੰਦੂ, ਇਸਲਾਮ, ਬੋਧ ਆਦਿ ਧਰਮਾਂ ਦੀਆਂ ਰਹੁ-ਰੀਤਾਂ ਤੋਂ ਮੁਕਤ ਹੁੰਦਾ ਹੈ। ਪਾਖੰਡਾਂ-ਭੇਖਾਂ ਦੀ ਤਿਆਗੀ ਹੋਣ ਕਾਰਨ ਹੀ ਇਸ ਧਰਮ ਦੇ ਅਨੁਆਈਆਂ ਨੂੰ 'ਖ਼ਾਲਸਾ' ਨਾਉਂ ਦਿੱਤਾ ਗਿਆ, ਅੰਮ੍ਰਿਤ ਦੀ ਰੀਤ ਤੋਂ ਪਹਿਲਾਂ ਇਸੇ ਦਾ ਨਾਉਂ 'ਨਿਰਮਲ ਪੰਥ' ਸੀ। [14]

ਨਿਸਕ੍ਰਸ਼ ਇਹੋ ਨਿਕਲਦਾ ਹੈ ਕਿ 'ਖ਼ਾਲਸਾ' ਸ਼ਬਦ ਦੇ ਅਰਥਾਂ ਤੇ ਸੰਕਲਪ ਨੂੰ ਸੀਮਿਤ ਦ੍ਰਿਸ਼ਟੀ ਨਾਲ ਵੇਖਿਆ ਜਾਣਾ ਸੰਭਵ ਨਹੀਂ। ਗੁਰ ਸੋਭਾ ਵਿਚ ਖ਼ਾਲਸਾ-ਸੰਕਲਪ ਦੀ ਸੁਰ ਪਰਧਾਨ ਹੈ:-

*ਜਹਾ ਦੂਤਨ ਕੋ ਤ੍ਰਾਸ ਪਰਤ ਜਮ ਜਾਰਸਾ।*
*ਸਾਚਾ ਨਾਮ ਪੁਨੀਤ ਓਟਿ ਭਈ ਖ਼ਾਲਸਾ।*
*ਬਿਨਸੈ ਸਗਲ ਕਲੇਸ ਗਯੋ ਜੰਜਾਲਸਾ।*
*ਚੁਕਿਓ ਆਵਨ ਜਾਨ ਮਿਟੀ ਸਭ ਲਾਲਸਾ।*
*ਜੀ ਖਾਲਸਾ ਜਪਿ ਗੋਬਿੰਦ ਭਯੋ ਹੈ ਖਾਲਸਾ।* [15]

ਤੇ ਫਿਰ-

*ਤਜੀਐ ਮਸੰਦ। ਸਬ ਤੋਰ ਫੰਦ।*
*ਤਜਿ ਪੰਚ ਸੰਗਿ। ਰਚਿ ਏਕ ਰੰਗ।। ੭੪।।*
*ਖਾਲਸਾ ਸਰੂਪ। ਅਨੂਪ ਰੂਪ।*
*ਗਹਿ ਤੇਗ ਲੀਨ। ਅਤਿ ਜੁਧ ਕੀਨ।। ੭੫।।* [16]

ਸਪੱਸ਼ਟ ਹੈ ਕਿ ਖ਼ਾਲਸਾ ਗੁਰੂ ਗੋਬਿੰਦ ਸਿੰਘ ਜੀ ਨੇ ਲੰਮੀ ਸੋਚ ਤੇ ਦਿੱਬ-ਦ੍ਰਿਸ਼ਟੀ ਤੋਂ ਬਾਅਦ ਪੈਦਾ ਕੀਤਾ। ਮਸੰਦਾਂ ਦਾ ਖਾਤਮਾ ਕਰਕੇ ਹੀ ਸੰਗਤ ਨੂੰ ਖ਼ਾਲਸਾ ਪਦਵੀ

---

13. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖ਼ਾਲਸਾ, ਪੰ: ੧੧੨੭-੩੦ ਵਿਚ ਮਹਿਬੂਬ ਨੇ ਡਾ: ਗੰਡਾ ਸਿੰਘ ਦੇ ਵਿਚਾਰਾਂ ਨੂੰ ਕੱਟਣ ਦਾ ਯਤਨ ਕੀਤਾ ਹੈ।
14. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਸੁਧਾਕਰ, ਪੰ: ੬
15. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੮੭
16. ਉਹੀ, ਪੰ: ੮੭

ਬਖ਼ਸ਼ੀ ਗਈ। ਭਾਈ ਗੁਰਦਾਸ ਦੂਸਰੇ ਦਾ ਕਥਨ ਹੈ:-

*ਗੁਰੁਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।*
*ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।*
*ਇਉਂ ਉਠੇ ਸਿੰਘ ਭਭਕਾਰਿ ਕੈ ਸਭ ਜਗ ਡਰਪਾਨਾ।*
*ਮੜੀ ਦੇਵਲ ਗੋਰ ਮਸੀਤ ਢਾਹਿ ਕੀਏ ਮੈਦਾਨਾ।*[17]

'ਖ਼ਾਲਸਾ' ਸ਼ਬਦ ਦੇ ਅਰਥ ਤੇ ਸੰਕਲਪ ਉਪ੍ਰੋਕਤ ਵਿਚਾਰ ਤੋਂ ਸਪੱਸ਼ਟ ਹਨ। ਪੂਰਵ-ਖ਼ਾਲਸਾ ਕਾਲ ਵਿਚ ਇਸ ਸ਼ਬਦ ਦੀ ਵਰਤੋਂ "ਨਿੱਜ ਤੇ ਅਪਣੱਤ" ਦੇ ਅਰਥਾਂ ਵਿਚ ਕੀਤੀ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਮਸੰਦ-ਪ੍ਰਥਾ ਸਮਾਪਤ ਕਰਕੇ, ਅਖੌਤੀ ਗੁਰੂਆਂ ਤੇ ਗੁਰੂ ਦੋਖੀਆਂ ਤੋਂ ਸੰਗਤ ਨੂੰ ਮੁਕਤ ਕਰਕੇ ਸਿੱਧਾ ਆਪਣੇ ਨਾਲ ਜੋੜਿਆ ਤੇ ਸੰਗਿਆ ਖ਼ਾਲਸਾ ਦਿੱਤੀ ਗਈ। ਪਰ 'ਖ਼ਾਲਸੇ' ਦਾ ਅਸਲੀ ਸਰੂਪ ਤੇ ਲਕਸ਼ ਇਹ ਦਿੱਤਾ ਗਿਆ ਕਿ 'ਖ਼ਾਲਸਾ' ਇਕ ਵਾਹਿਗੁਰੂ ਦਾ ਨਾਮ ਜਪੇ, ਅੰਮ੍ਰਿਤ ਛਕ ਕੇ ਕਿਸੇ ਹੋਰ ਧਰਮ ਦੀ ਰਹੁ-ਰੀਤ ਵਿਚ ਨਾ ਫਸੇ। ਉੱਚੇ ਸੁੱਚੇ ਚਰਿੱਤਰ ਦਾ ਧਾਰਨੀ ਹੋਵੇ, ਉਹੋ ਹੀ ਖ਼ਾਲਸਾ ਹੈ। ਇੰਞ ਖ਼ਾਲਸਾ ਸ਼ਬਦ ਦੇ ਅਰਥ ਤੇ ਪਰਿਭਾਸ਼ਾ ਦੇ ਤਿੰਨ ਪੱਖ ਹਨ। ਇਹ ਤਿੰਨ ਹੀ ਖ਼ਾਲਸਾ ਦੇ ਸੰਕਲਪ ਨੂੰ ਸਪੱਸ਼ਟ ਕਰਨ ਵਿਚ ਸਹੀ ਰੂਪ ਵਿਚ ਸਾਰਥਕ ਹਨ। (੧) ਖ਼ਾਲਸਾ ਉਹ ਹੈ ਜੋ ਗੁਰੂ ਦਾ ਆਪਣਾ ਹੈ। ਇਥੇ ਸ਼ਬਦ ਦਾ ਪ੍ਰਯੋਗ ਅਪਣੱਤ ਦੇ ਅਰਥਾਂ ਵਿਚ ਹੋਇਆ ਹੈ ਜਿਵੇਂ ਗੁਰੂ ਹਰਿਗੋਬਿੰਦ ਤੇ ਗੁਰੂ ਤੇਗਬਹਾਦਰ ਦੇ ਹੁਕਮਨਾਮਿਆਂ ਵਿਚੋਂ ਸਪੱਸ਼ਟ ਹੁੰਦਾ ਹੈ। (੨) ਖ਼ਾਲਸਾ ਤੋਂ ਭਾਵ ਸਮੂਹ ਸਿੱਖ ਸੰਗਤੀ ਵੀ ਹੈ ਜੋ ਮਸੰਦਾਂ ਤੋਂ ਆਜ਼ਾਦ ਸਿੱਧੀ ਗੁਰੂ ਨਾਲ ਜੁੜ ਗਈ ਸੀ। ਇਹ ਅਰਥ ਖ਼ਾਲਸਾ ਸਿਰਜਣਾ ਨਾਲ ਸਪੱਸ਼ਟ ਰੂਪ ਵਿਚ ਜੁੜਿਆ ਹੈ। ਸੈਨ੍ਹਾਪਤਿ ਤੋਂ ਲੈ ਕੇ ਰਤਨ ਸਿੰਘ ਭੰਗੂ ਤਕ ਦੇ ਸਭ ਲੇਖਕਾਂ ਨੇ ਇਸ ਤੱਥ ਨੂੰ ਵਿਦਮਾਨ ਕੀਤਾ ਹੈ। (੩) ਤੀਸਰਾ ਅਰਥ ਉਹ ਵੀ ਹੈ ਜਿਸਦਾ ਸੰਕਲਪ ਗੁਰੂ ਜੀ ਨੇ ਸਿੱਖਾਂ ਨੂੰ ਉੱਚੇ ਇਖ਼ਲਾਕ ਦੇ ਧਾਰਨੀ ਬਣਾਕੇ ਚਿਤਵਿਆ ਸੀ। ਗੁਰੂ ਗੋਬਿੰਦ ਸਿੰਘ ਦਾ ਖ਼ਾਲਸਾ ਅਧਿਆਤਮਕ ਅਤੇ ਦਾਰਸ਼ਨਿਕ ਖੇਤਰਾਂ ਵਿਚ ਵਿਸ਼ਾਲ ਅਰਥਾਂ ਦਾ ਧਾਰਣੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਬਾਰੇ ਲਿਖਿਆ ਹੈ: "ਖਾਲਿਸ ਦਾ ਅਰਥ ਹੈ ਸ਼ੁੱਧ ਨਿਰਮਲ ਅਤੇ ਬਿਨਾਂ ਮਿਲਾਵਟ, ਇਸੇ ਭਾਵ ਨੂੰ ਲੈਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤੀਏ ਸਿੱਖਾਂ (ਸਿੰਘਾਂ) ਦਾ ਨਾਉਂ ਖ਼ਾਲਸਾ ਰਖਿਆ ਹੈ, ਜੋ ਨਿਰਮਲ ਸ਼ਬਦ ਦਾ ਅਨੁਵਾਦ ਹੈ।"[18] ਖ਼ਾਲਸਾ ਉਹ ਹੈ, ਜਿਸ ਵਿਚ ਕਪਟ ਨਹੀਂ। ਇਸੇ ਕਾਰਨ ਕਲਗੀਧਰ ਨੇ ਗੁਰਾਂ ਦੇ

17. ਵਾਰਾਂ ਭਾਈ ਗੁਰਦਾਸ, ਪੰਨਾ: ੪੪੧

18. ਕਾਨ੍ਹ ਸਿੰਘ, ਗੁਰਮਤ ਮਾਰਤੰਡ, ਪੰ: ੩੨੨-੨੩

ਪਵਿੱਤਰ ਨਾਮ ਨੂੰ ਵੇਚਣ ਵਾਲੇ ਕਪਟੀ ਮਸੰਦਾਂ ਨੂੰ ਆਪਣੀ ਸਿੱਖੀ ਵਿਚੋਂ ਛੇਕਿਆ। ਇਸ ਤਰ੍ਹਾਂ "ਖ਼ਾਲਸਈ ਸੰਕਲਪ" ਵਿਚ ਖ਼ਾਲਸਾ ਸ਼ਬਦ ਦੀ ਤਿੰਨ ਪ੍ਰਕਾਰ ਦੀ ਵਿਆਖਿਆ ਸਾਰਥਿਕ ਵੀ ਹੈ ਤੇ ਯਥਾਰਥਕ ਹੈ।

ੴ

# ਖ਼ਾਲਸੇ ਦਾ ਸੰਕਲਪ, ਸਿਧਾਂਤ ਤੇ ਉਦੇਸ਼

ਸੰਕਲਪ, ਸਿਧਾਂਤਾਂ ਤੇ ਉਦੇਸ਼ਾਂ ਨੂੰ ਇਕ ਅਟੁੱਟ ਲੜੀ ਹੀ ਕਹਿਣਾ ਉਚਿਤ ਰਹੇਗਾ। ਮਾਲਾ ਬਣਾਉਣ ਲਈ ਜਿਸ ਤਰ੍ਹਾਂ ਰੇਸ਼ਮੀ ਡੋਰ ਜਾਂ ਸੁਨਹਿਰੀ ਤਾਰ ਦੀ ਜ਼ਰੂਰਤ ਹੁੰਦੀ ਹੈ, ਪਰ ਉਹ ਤਾਰ ਇਕੱਲੀ ਮਹੱਤਵਹੀਣ ਹੋ ਜਾਂਦੀ ਹੈ ਜਦ ਤੱਕ ਉਸ ਵਿਚ ਮੋਤੀ ਜਾਂ ਮਣਕੇ ਨਾ ਪ੍ਰੋਏ ਜਾਣ। ਇਵੇਂ ਸੰਕਲਪ ਤੇ ਸਿਧਾਂਤ ਤਦੋਂ ਹੀ ਮਹੱਤਤਾ ਦੇ ਲਿਖਾਇਕ ਹੁੰਦੇ ਹਨ ਜੇਕਰ ਉਹ ਨਿਸਚਿੱਤ ਉਦੇਸ਼ਾਂ ਦੀ ਪ੍ਰਾਪਤੀ ਜਾਂ ਪੂਰਤੀ ਦੇ ਮਾਰਗ ਦੀ ਸੇਧ ਦਰਸਾਉਣ। ਕੋਈ ਵੀ ਘਟਨਾ ਖਲਾ ਵਿਚ ਨਹੀਂ ਵਾਪਰਦੀ। ਪਰਸਥਿਤੀਆਂ ਸਮਾਜਿਕ-ਧਾਰਮਿਕ ਸਥਿਤੀ ਉੱਤੇ ਪੁਨਰ-ਵਿਚਾਰ ਕਰਨ ਦਾ ਕਾਰਨ ਬਣਦੀਆਂ ਹਨ ਤੇ ਫਿਰ ਕੋਈ ਮਹਾਂ ਨਾਇਕ ਨਵਾਂ ਸੰਕਲਪ ਲੈਕੇ ਆਉਂਦਾ ਹੈ। ਉਹ ਪ੍ਰਚਲਿਤ ਧਾਰਨਾਵਾਂ, ਪ੍ਰੰਪਰਾਵਾਂ, ਰੀਤਾਂ ਰਵਾਇਤਾਂ ਨੂੰ ਅਪ੍ਰਵਾਨ ਜਾਂ ਰੱਦ ਕਰਕੇ ਸਿਧਾਂਤ ਨਿਰਧਾਰਿਤ ਕਰਦਾ ਹੈ ਤਾਂ ਜੋ ਨਿਸਚਿੱਤ ਉਦੇਸ਼ ਨਿਸਚਿੱਤ ਕਾਲ-ਕ੍ਰਮ ਦੇ ਅੰਤਰਗਤ ਪ੍ਰਾਪਤ ਕਰਨੇ ਸੰਭਵ ਹੋ ਸਕਣ।

(੧) "ਖ਼ਾਲਸਾ ਪੰਥ" ਦਾ ਸੰਕਲਪ ਇਤਿਹਾਸ ਦੀ ਗੌਰਵ-ਗਾਥਾ ਹੈ। ਇਸ ਗਾਥਾ ਦੀ ਗਹਿਰਾਈ ਤੱਕ ਜਾਣ ਲਈ ਨਾ ਤਾਂ ਆਮ ਜਗਿਆਸੂ ਜਾਂ ਕੇਵਲ ਬੌਧਿਕ ਪੱਧਰ ਤੇ ਵਿਚਰਨ ਵਾਲੇ ਇਤਿਹਾਸਕਾਰ ਦੀ ਪਹੁੰਚ ਕਾਫੀ ਹੈ ਤੇ ਨਾ ਕੇਵਲ ਸ਼ਰਧਕ ਦੀ ਦ੍ਰਿਸ਼ਟੀ ਨਾਲ ਸਮੇਂ ਦੀ ਸਥਿਤੀ ਤੋਂ ਨਿਰਲੇਪ ਹੋ ਕੇ ਤੱਥਾਂ ਦੀ ਧੁਰ ਆਤਮਾ ਤੱਕ ਜਾਇਆ ਜਾ ਸਕਦਾ ਹੈ। ਖ਼ਾਲਸੇ ਦਾ ਸੰਕਲਪ, ਸੀਮਾਂਤ ਤੇ ਅਸੀਮਤ ਤੱਕ, ਕਾਲ-ਚੱਕਰ ਦੇ ਅੰਦਰ ਤੇ ਕਾਲ-ਰਹਿਤ ਸੰਭਾਵਨਾ ਦੇ ਬਾਹਰ ਦੀ ਦੂਹਰੀ ਸੂਝ, ਸੁਹਜ ਤੇ ਰਹੱਸ ਦਾ ਚਮਤਕਾਰ ਹੈ।

ਇਕ ਪਾਸੇ ਤਾਂ ਖ਼ਾਲਸੇ ਦਾ ਸੰਕਲਪ ਬਾਹਰਮੁਖੀ ਚੇਤਨਾ ਦਾ ਫਲ ਸੀ, ਹਾਲਾਤ ਦੀ ਲੋੜ ਤੇ ਆਧਾਰਿਤ ਸੀ, ਸਮੇਂ ਦੀਆਂ ਕਰਵਟਾਂ ਤੇ ਪਾਸਾਰ ਦਾ ਪ੍ਰਤਿਫਲ ਸੀ, ਪ੍ਰੰਤੂ ਦੂਸਰੇ ਪਾਸੇ ਇਹ ਅਕਾਲਪੁਰਖ ਦੀ ਮੌਜ ਦਾ ਪ੍ਰਕਾਸ਼ ਸੀ।

ਇਥੇ ਡਾ: ਨੇਕੀ ਦੇ ਵਿਚਾਰ ਬਹੁਤ ਹੀ ਸਾਰਥਕ ਤੇ ਮਹੱਤਵਪੂਰਨ ਹਨ। ਉਹ ਲਿਖਦੇ ਹਨ: "ਖ਼ਾਲਸਾ ਅਵੱਸ਼ ਇਕ ਉਚੇਰੀ ਦਿੱਬ-ਦ੍ਰਿਸ਼ਟੀ ਦਾ ਮਾਲਕ ਹੈ, ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸੁਰਤ, ਸੁਹਜ, ਅਨੁਭਵ ਤੇ ਸਦਾਚਾਰਕ ਪਵਿੱਤ੍ਰਤਾ ਵਿਚ ਰੰਗ ਕੇ ਸਿਰਜਿਆ।" [1]

1. ਡਾ: ਜਸਵੰਤ ਸਿੰਘ ਨੇਕੀ, ਅਰਦਾਸ, ਪੰ: ੮੯

ਇਸੇ ਤਰ੍ਹਾਂ ਭਾਈ ਗੁਰਦਾਸ ਦੂਜੇ ਨੇ "ਵਾਰ ਸ੍ਰੀ ਭਗਉਤੀ ਜੀ ਪਾਤਸ਼ਾਹੀ ੧੦" ਵਿਚ ਇਹੋ ਵਿਚਾਰ ਦਿੱਤਾ ਹੈ ਕਿ ਖ਼ਾਲਸਾ ਰੱਬੀ ਗਿਆਨ ਵਿਚੋਂ ਦਸਮੇਸ਼ ਜੀ ਦੀ ਦਿੱਬ-ਦ੍ਰਿਸ਼ਟੀ ਦੇ ਸਹਿਜ ਨੇ ਪੈਦਾ ਕੀਤਾ ਤੇ ਇਹ ਕ੍ਰਿਸ਼ਮਾਂ ਕੇਵਲ ਅਕਾਲ ਪੁਰਖ ਦੇ ਹੁਕਮ ਨਾਲ ਹੀ ਸੰਭਵ ਹੋਇਆ:

***ਗੁਰਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।***
***ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।***[2]

ਗੁਰੂ ਗੋਬਿੰਦ ਸਿੰਘ ਜੀ ਆਪਣੇ ਲਿਖੇ "ਤੇਤੀ ਸਵੱਯੇ" ਵਿਚ ਖ਼ਾਲਸਾ ਸੰਕਲਪ ਦਾ ਸੰਬੰਧ 'ਖ਼ਾਲਿਸ' ਜਾਂ ਨਿਰਮਲ ਨਾਲ ਜੋੜਦੇ ਹਨ। ਖ਼ਾਲਸਾ ਇਕ ਅਜਿਹੀ ਹਸਤੀ ਹੈ, ਅਜਿਹਾ ਸੱਚ ਹੈ, ਅਜਿਹਾ ਅਮਲ ਹੈ, ਅਜਿਹਾ ਇਤਿਹਾਸਕ ਤੇ ਧਾਰਮਿਕ ਵਿਗਾਸ ਹੈ ਜਿਹੜਾ ਪਾਰਦਰਸ਼ੀ ਪਵਿੱਤਰਤਾ ਤੇ ਓਜ ਨਾਲ ਜੁੜਿਆ ਹੋਇਆ ਹੈ। ਖ਼ਾਲਸਾ ਉਹੀ ਹੈ ਜੋ ਇਕ ਪੂਰਨ ਜੋਤ ਨਾਲ ਜੁੜਿਆ ਹੈ:

***ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ।***[3]

ਖ਼ਾਲਸੇ ਦਾ ਸੰਕਲਪ ਮੁੱਖ ਰੂਪ ਵਿਚ ਪ੍ਰਭੂ ਭਗਤੀ ਨਾਲ ਜੁੜਿਆ ਹੋਇਆ ਹੈ। ਇਕ ਅਕਾਲ ਦੀ ਅਰਾਧਨਾ ਬਿਨਾਂ ਖ਼ਾਲਸੇ ਦਾ ਸੰਕਲਪ ਸੰਭਵ ਹੀ ਨਹੀਂ। ਦਸਮੇਸ਼ ਦਾ ਫ਼ੁਰਮਾਨ ਹੈ :-

***ਬੇਦ ਕਤੇਬ ਪੜੇ ਬਹੁਤੇ ਦਿਨ, ਭੇਦ ਕਛੂ ਤਿਨ ਕੋ ਨਹਿ ਪਾਯੋ।***
***ਪੂਜਤ ਠੌਰ ਅਨੇਕ ਫਿਰਯੋ, ਪਰ ਏਕ ਕਬੈ ਹਿਯ ਮੈ ਨ ਬਸਾਯੋ।***
***ਪਾਹਨ ਕੋ ਅਸਥਾਲਯ ਕੋ ਸਿਰ, ਨਯਾਇ ਫਿਰਯੋ ਕਛੁ ਹਾਥ ਨ ਆਯੋ।***
***ਰੇ ਮਨ ਮੂੜ ! ਅਗੂੜ ਪ੍ਰਭੂ ਤਜਿ, ਆਪਨ ਹੂੜ ਕਹਾ ਉਰਝਾਯੋ।***[4]

ਖ਼ਾਲਸੇ ਦਾ ਸੰਕਲਪ ਸਦੀਵੀ ਪਵਿੱਤਰਤਾ ਦੀ ਤਾਂਘ ਦਾ ਸਾਕਾਰ ਰੂਪ ਸੀ। ਗੁਰੂ ਨਾਨਕ ਨੇ ਜਿਸ ਆਦਰਸ਼ ਮਨੁੱਖ ਦੀ ਕਲਪਨਾ ਕਰਕੇ "ਨਿਰਮਲ ਪੰਥ" ਚਲਾਇਆ ਸੀ ਤੇ ਜਿਸ "ਬ੍ਰਹਮ ਗਿਆਨੀ" ਦਾ ਸੰਕਲਪ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਸੀ, ਉਹੋ ਭਾਵ ਗੁਰੂ ਜੀ ਨੇ ਖ਼ਾਲਸੇ ਦੇ ਸੰਕਲਪ ਨੂੰ ਧਿਆਨ 'ਚ ਰਖਦਿਆਂ ਵਿਚਾਰਿਆ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :-

***ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥ ਜੈਸੇ ਮੈਲੁ ਨ ਲਾਗੈ ਜਲਾ॥***

.......................................................................................................

2. ਵਾਰਾਂ ਭਾਈ ਗੁਰਦਾਸ, ਪੰ: ੪੪੧

3. ਗੁਰਮਤ ਸੁਧਾਕਰ, ਪੰ: ੬੭

4. ਉਹੀ, ਪੰ: ੭੪

***ਬ੍ਰਹਮ ਗਿਆਨੀ ਏਕ ਊਪਰਿ ਆਸ॥ ਬ੍ਰਹਮ ਗਿਆਨੀ ਕਾ ਨਹੀ ਬਿਨਾਸ॥***[5]

ਬ੍ਰਹਮ ਗਿਆਨੀ ਦੇ ਸੰਕਲਪ ਵਾਂਗ ਹੀ ਖ਼ਾਲਸੇ ਦਾ ਸੰਕਲਪ ਵੀ ਇੰਝ ਚਿੱਤ ਵਿਚ ਧਾਰਿਆ ਗਿਆ ਤਾਂ ਜੋ ਉਹ ਨਿਰਮਲ ਹੋਵੇ, ਖ੍ਰਿਤਰਵਾਨ ਹੋਵੇ, ਇਕ ਅਕਾਲ ਪੁਰਖ ਨਾਲ ਜੋੜਿਆ ਤੇ ਜੁੜਿਆ ਰਹੇ ਤੇ ਇਹ ਜੁਗੋ ਜੁਗ ਅਟੱਲ ਰਹੇ। ਭਾਈ ਨੰਦ ਲਾਲ ਗੋਯਾ ਨੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖਿਆ "ਖ਼ਾਲਸਾ ਬੇਕੀਨਾ ਗੁਰ ਗੋਬਿੰਦ ਸਿੰਘ" ਤਾਂ ਉਸ ਦੀ ਨਜ਼ਰ ਵਿਚ ਕੇਵਲ ਦਸਮੇਸ਼ ਜੀ ਹੀ ਖ਼ਾਲਿਸ ਨਹੀਂ, ਸਗੋਂ ਇਹ 'ਖ਼ਾਲਿਸ' ਗੁਰੂ ਜੀ ਦੇ ਖ਼ਾਲਸਾ-ਸੰਕਲਪ ਨਾਲ ਵੀ ਇੰਝ ਹੀ ਇਕ ਸੁਰ ਸੀ ਜਿਵੇਂ ਫੁੱਲ ਨਾਲ ਖੁਸ਼ਬੂ।

ਖ਼ਾਲਸਈ ਸੰਕਲਪ ਉਸ ਅਵਸਥਾ ਦਾ ਕਿਆਸ ਹੈ, ਜਿੱਥੇ ਪਵਿੱਤਰਤਾ ਦੀ ਓਟ ਲਈ ਜਾਂਦੀ ਹੈ, ਮੌਤ ਦਾ ਭੈ ਨਹੀਂ ਰਹਿੰਦਾ ਤੇ ਵਿਅਕਤੀ ਪਵਿੱਤਰਤਾ ਦੀ ਅਵਸਥਾ ਵਿਚ ਸਭ ਝੰਜਟਾਂ ਤੋਂ ਨਿਰਲੇਪ ਹੋ ਜਾਂਦਾ ਹੈ। ਸੈਨਾਪਤਿ ਲਿਖਦਾ ਹੈ:-

***ਜਹਾ ਦੂਤਨ ਕੋ ਤ੍ਰਾਸ ਪਰਤ ਜਮ ਜਾਲਸਾ।***
***ਸਾਚਾ ਨਾਮ ਪੁਨੀਤ ਓਟਿ ਭਈ ਢਾਲਸਾ।***
***ਬਿਨਸੈ ਸਗਲ ਕਲੇਸ ਗਯੋ ਜੰਜਾਲਸਾ।***
***ਚੁਕਿਓ ਆਵਨ ਜਾਨ ਮਿਟੀ ਸਭ ਲਾਲਸਾ।***
***ਜੀ ਖਾਲਸਾ ਜਪਿ ਗੋਬਿੰਦ ਭਯੋ ਹੈ ਖਾਲਸਾ।***[6]

'ਖ਼ਾਲਸਾ' ਦਾ ਸੰਕਲਪ ਸਿੱਖੀ-ਸੰਕਲਪ ਦੀ ਆਧਾਰ ਸ਼ਿਲਾ ਤੇ ਹੀ ਉਸਰਿਆ ਵੀ ਹੈ ਤੇ ਉਕਰਿਆ ਵੀ। ਇਕ ਪੂਰੇ ਸੂਰੇ ਸਿੱਖ ਨੂੰ ਸਮੇਂ ਦੀਆਂ ਹੋਣੀਆਂ-ਅਣਹੋਣੀਆਂ ਦੇ ਦੰਗਲ ਵਿਚ ਜੇਤੂ ਹੋਣ ਲਈ ਇਹ ਸੰਕਲਪ ਢਾਲ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਜਦੋਂ ਭਾਈ ਗੁਰਦਾਸ ਜੀ ਸਿੱਖੀ ਬਾਰੇ ਲਿਖਦੇ ਹਨ:

***ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ।***
***ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ।***
***ਭੂਹ ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀ।***
***ਦੁਤੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ।***
***ਦੂਆ ਤੀਆ ਵੀਸਰੈ ਸਣੁ ਕਕਾ ਕਿਕੀ।***
***ਸਭੈ ਸਿਕਾਂ ਪਰਹਰੈ ਸੁਖੁ ਇਕਤੁ ਸਿਕੀ।***[7]

---

5. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੭੨-੭੩
6. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੮੭
7. ਵਾਰਾਂ ਭਾਈ ਗੁਰਦਾਸ, ਵਾਰ ੯, ਪਉੜੀ ੨, ਪੰ: ੯੩

ਜਦੋਂ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਦੀ ਸਿਰਜਣਾ ਬਾਰੇ ਅਕਾਲ-ਪੁਰਖ ਅੱਗੇ ਅਰਦਾਸ ਕੀਤੀ ਤਾਂ ਉਹਨਾਂ ਦੀ ਦ੍ਰਿਸ਼ਟੀ ਵਿਚ ਸਿੱਖੀ ਦਾ ਉਪ੍ਰੋਕਤ ਸੰਕਲਪ ਵਿੱਦਮਾਨ ਸੀ। ਇਸ ਤਰ੍ਹਾਂ ਖ਼ਾਲਸਈ ਸੰਕਲਪ ਦਸਵੀਂ ਜੋਤ ਦਾ ਉਹ ਅਧਿਆਤਮਕ ਸਫਰ ਹੈ ਜੋ ਇਕ ਰੌਸ਼ਨੀ ਤੋਂ ਹੋਰ ਪਵਿੱਤਰ ਰੌਸ਼ਨੀ ਤੱਕ, ਨਿਰਲੇਪਤਾ ਤੋਂ ਅਗੇਰੀ ਨਿਰਲੇਪਤਾ ਤੱਕ ਤੇ ਪਰਦੇ ਉੱਠਾ ਉੱਠਾ ਆਖਰੀ ਵਿਸ਼ਾਲ ਪਵਿੱਤਰਤਾ ਤੱਕ ਪਰਵਾਜ਼ ਵਿਚ ਹੈ।[8] ਇਸ ਸੰਕਲਪ ਨੂੰ ਸ਼ਬਦਾਂ ਵਿਚ ਬਿਆਨ ਕਰਨਾ ਅਸਚਰਜਤਾ ਦੇ ਦੁਆਰ ਪਹੁੰਚਣਾ ਹੈ। ਇਹੋ ਕਾਰਨ ਹੈ ਕਿ ਜਦੋਂ ਇਹ ਸੰਕਲਪ ਹਕੀਕਤ ਬਣਿਆ, ਇਸ ਨੇ ਹਰ ਇਕ ਨੂੰ ਚਕ੍ਰਿਤ ਕਰ ਦਿੱਤਾ।

(੨) ਖ਼ਾਲਸਈ-ਸੰਕਲਪ ਨਿਆਰੇਪਣ ਦਾ ਆਵੇਸ਼ ਹੈ। ਖ਼ਾਲਸਾ ਲੱਖਾਂ ਦੀ ਭੀੜ ਵਿਚ ਸਰੂ ਦੇ ਦਰੱਖ਼ਤ ਵਾਂਗ ਵੱਖਰਾ ਤੇ ਉੱਚਾ ਦਿਸੇ। ਇਸ ਦਾ ਕਿਆਸ ਤਾਂ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਨੇ ੧੬੭੫ ਈ: ਵਿਚ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਸਮੇਂ ਹੀ ਕਰ ਲਿਆ ਸੀ। ਸਿੱਖਾਂ ਵਿਚ ਆਈ ਕਮਜ਼ੋਰੀ ਕਾਇਰਤਾ ਨੇ ਸਿੱਖਾਂ ਨੂੰ ਹਿੰਦੂਆਂ ਦੇ ਸਮੂਹ ਦੇ ਅੰਗ ਹੀ ਬਣਾ ਦਿੱਤਾ ਸੀ। ਗੁਰੂ ਪ੍ਰਤੀ ਸ਼ਰਧਾ ਤੇ ਮੌਤ ਤੋਂ ਲਾਪਰਵਾਹੀ ਦੇ ਆਦਰਸ਼ ਵਿਚ ਕੋਈ ਕਮੀ ਦਾ ਅਹਿਸਾਸ ਪ੍ਰਤੀਤ ਹੋ ਰਿਹਾ ਸੀ। ਇਸ ਹਾਲਤ ਦਾ ਜੁਆਬ ਬਾਹਰਮੁਖੀ ਪਹਿਰਾਵੇ ਰਾਹੀਂ ਦੇਣ ਦਾ ਸੰਕਲਪ ਇਸ ਸਮੇਂ ਤੋਂ ਹੀ ਜਨਮ ਲੈਣ ਲਗ ਪਿਆ ਸੀ। ਸਿੱਖ ਰਿਵਾਇਤ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਭਾਈ ਜੈਤਾ ਜੀ ਨੇ ਇਹ ਦੱਸਿਆ ਕਿ ਦਿੱਲੀ ਵਿਚ ਗੁਰੂ ਤੇਗ ਬਹਾਦਰ ਦਾ ਸੀਸ ਉਠਾਉਣ ਲਈ ਕੋਈ ਵੀ ਸਿੱਖ ਅੱਗੇ ਨਾ ਆਇਆ ਤਾਂ ਉਹ ਬਹੁਤ ਗੁੱਸੇ ਵਿਚ ਆਏ। ਉਸ ਸਮੇਂ ਹੀ ਉਹਨਾਂ ਨੇ ਅਜਿਹੇ ਸਿੱਖ ਦੀ ਸਾਜਨਾ ਦਾ ਸੰਕਲਪ ਕੀਤਾ ਜੋ ਆਪਣੀ ਨਿਰਾਲੀ ਦਿੱਖ ਕਾਰਨ ਪਹਿਚਾਣਿਆਂ ਜਾ ਸਕੇ। ਭਾਈ ਸੰਤੋਖ ਸਿੰਘ ਜੀ ਇਹੋ ਵਿਚਾਰ ਇਸ ਤਰ੍ਹਾਂ ਪ੍ਰਗਟ ਕਰਦੇ ਹਨ:-

***ਸ੍ਰੀ ਗੋਬਿੰਦ ਸਿੰਘ ਸੁਨਿ ਕਰਿ ਐਸੇ। ਗਰਜਤਿ ਬੋਲੇ ਜਲਧਰ ਜੈਸੇ।***
***ਇਸ ਬਿਧਿ ਕੋ ਅਬਿ ਪੰਥ ਬਨਾਵੈਂ। ਸਕਲ ਜਗਤ ਮਹਿ ਬਹੁ ਬਿਦਤਾਵੈਂ।***
***ਲਾਖਹੁ ਜਗ ਕੇ ਨਰ ਇਕ ਥਾਇੰ। ਤਿਨ ਮਹਿ ਮਿਲੇ ਏਕ ਸਿਖ ਜਾਇ।***
***ਸਭ ਮਹਿ ਪ੍ਰਥਕ ਪਛਾਨਯੋ ਪਰੈ। ਰਲੈ ਨ ਕਯੋਹੂੰ ਕੈਸਿਹੁ ਕਰੈ।***[9]

ਖ਼ਾਲਸਈ ਸੰਕਲਪ ਦਾ ਤੀਸਰਾ ਅੰਸ਼ ਹੈ ਨਿਰਭੈਤਾ ਤੇ ਬੀਰਤਾ। ਗੁਰੂ ਜੀ ਨੇ ਜਦੋਂ ਵਾਹਿਗੁਰੂ ਤੋਂ ਵਰ ਮੰਗਿਆ ਸੀ ਤਾਂ ਉਹ ਮਨੂਰ ਤੋਂ ਅਸਪਾਤ ਬਣਾਉਣ ਦਾ ਹੀ ਵਰ

---

8. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖ਼ਾਲਸਾ, ਪੰ: ੧੧੨੯

9. ਮਹਾਂਕਵੀ ਭਾਈ ਸੰਤੋਖ ਸਿੰਘ ਜੀ, ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੧, ਪੰ: ੪੫੨੧

ਸੀ। ਸਿੱਖ ਮੌਤ ਨੂੰ ਮਖੌਲਾਂ ਕਰ ਸਕੇ ਤੇ ਯੁੱਧ-ਖੇਤਰ ਵਿਚ ਸ਼ਹਾਦਤ ਪਾਉਣ ਦਾ ਹੀ ਉਹਦਾ ਇਕ ਮਾਤਰ ਆਦਰਸ਼ ਰਹੇ :-

*(੧) ਅਬ ਰੀਝਿ ਕੈ ਦੇਹੁ ਵਹੈ ਹਮ ਕੋ ਜੋਊ ਹਉਂ ਬਿਨਤੀ ਕਰ ਜੋਰਿ ਕਰੋਂ।*
*ਜਬ ਆਉ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈਂ ਤਬ ਜੂਝ ਮਰੋਂ॥ ੨੪੮੯॥*

*(੨) ਅਵਰ ਬਾਸਨਾ ਨਾਂਹਿ ਪ੍ਰਭ !*
*ਧਰਮ ਜੁੱਧ ਕੇ ਚਾਇ ॥ ੨੪੯੧॥*

*(੩) ਧੰਨਿ ਜੀਓ ਤਿਹ ਕੋ ਜਗ ਮੈ,*
*ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ,*
*ਜਸੁ ਨਾਵ ਚੜੈ ਭਵਸਾਗਰ ਤਾਰੈ॥ ੨੪੯੨॥* [10]

ਖ਼ਾਲਸੇ ਦੀ ਸਿਰਜਣਾ ਦਾ ਸੰਕਲਪ ਅਤੇ ਲਖਸ਼ ਨਿਰਭੈ ਹੋ ਕੇ ਇਸ ਨਾਸ਼ਮਾਨ ਜੀਵਨ ਵਿਚ "ਸ਼ੁਭਕਰਮਾ" ਤੇ ਪਹਿਰਾ ਦੇਣਾ ਮਿਥਿਆ ਗਿਆ ਤੇ ਹਰ ਹਾਲਤ ਵਿਚ ਦੁਸ਼ਟਾਂ ਤੇ ਜਿੱਤ ਪ੍ਰਾਪਤ ਕਰਨਾ ਸੀ:

*ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ॥*
*ਅਰੁ ਸਿੱਖ ਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈਂ ਤਬ ਜੂਝ ਮਰੋਂ।* [11]

ਇਸ ਤਰ੍ਹਾਂ ਸਪੱਸ਼ਟ ਹੈ ਕਿ ਖ਼ਾਲਸਾ ਸੰਕਲਪ ਅਕਾਲ ਪੁਰਖ ਦੇ ਆਦੇਸ਼ ਅਨੁਸਾਰ ਹੀ ਗੁਰੂ ਸਾਹਿਬ ਦੇ ਮਨ ਵਿਚ ਆਇਆ ਤੇ ਇਹ ਇਕ ਤਰ੍ਹਾਂ ਨਾਲ ਪ੍ਰਮਾਤਮਾ ਦੇ ਹੁਕਮ ਦੀ ਤਾਮੀਲ ਹੀ ਸੀ। ਇਹ ਠੀਕ ਹੈ ਕਿ ਸਿੱਖਾਂ ਵਿਚ ਆਈ ਕਮਜ਼ੋਰੀ ਇਸ ਦਾ ਬਾਹਰਵਰਤੀ ਕਾਰਨ ਬਣੀ ਪ੍ਰੰਤੂ ਇਹ ਸੰਭਵ ਹੋਇਆ ਅਕਾਲ ਪੁਰਖ ਦੇ ਹੁਕਮ ਨਾਲ ਹੀ। ਸਰਬ ਲੋਹ ਗ੍ਰੰਥ ਵਿਚ ਲਿਖਿਆ ਹੈ:-

*ਕਾਲ ਪੁਰਖ ਕੀ ਆਗਯਾ ਪਾਇ ਕੈ, ਪ੍ਰਗਟ ਭਯੋ ਰੂਪ ਮਨਿਵਰ ਕੋ।*
*ਜਟਾ ਜੂਟ ਨਖ ਸਿਖ ਕਰ ਪਾਵਨ ਭਗਤ ਸੂਰ ਦ੍ਵੈ ਰੂਪ ਨਰਵਰ ਕੋ। ....੩੬੬।*
*ਖ਼ਾਲਸਾ ਅਕਾਲ ਪੁਰਖ ਕੀ ਫੌਜ॥*

10. ਦਸਮ ਗ੍ਰੰਥ, ਪੋਥੀ ਦੂਜੀ, (ਕ੍ਰਿਸ਼ਨਾਵਤਾਰ) ਪੰ: ੭੯੮ ਸੰਪਾਦਿਕ ਭਾਈ ਰਣਧੀਰ ਸਿੰਘ , ਪੰਜਾਬੀ ਯੂਨੀਵਰਸਿਟੀ, ਪਟਿਆਲਾ।
11. ਸ੍ਰੀ ਗੁਰੂ ਗੋਬਿੰਦ ਸਿੰਘ, ਦਸਮ ਗ੍ਰੰਥ (ਪੋਥੀ ਪਹਿਲੀ), ਸੰਪਾਦਕ ਡਾ: ਜੋਧ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰ: ੧੨੭

*ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ। ਪ੨੭।* [12]

ਜਦੋਂ ਗੁਰੂ ਗੋਬਿੰਦ ਸਿੰਘ ਜੀ ਬਚਿੱਤ੍ਰ ਨਾਟਕ ਵਿਚ "ਆਪਣੀ ਕਥਾ" ਬਿਆਨ ਕਰਦੇ ਹਨ, ਤਾਂ ਉਸ ਸਮੇਂ ਹੀ ਖ਼ਾਲਸਈ ਸੰਕਲਪ ਦਾ ਆਭਾਸ ਹੋ ਜਾਂਦਾ ਹੈ:-

*ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕੌਹ ਸਾਜਾ।*

*ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ।* [13]

ਖ਼ਾਲਸਈ 'ਸੰਕਲਪ' ਇਕ ਅਜਿਹਾ ਸੰਕਲਪ ਸੀ, ਜਿਸ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਸੁੱਤੀ ਹੋਈ ਤੇ ਨਰਜਿੰਦ ਮਨੁੱਖਤਾ ਨੂੰ ਭੈ-ਰਹਿਤ ਕਰਕੇ, ਕਪਟੀਆਂ ਨੂੰ ਦੰਡਿਤ ਕਰਕੇ ਅਜਿਹੀ "ਅਕਾਲ-ਜੋਤ" ਦਾ ਨਿਰਮਾਣ ਕਰਨਾ ਸੀ ਜਿਸਦੀ ਲਿਵ ਵਾਹਿਗੁਰੂ ਨਾਲ ਜੁੜੀ ਰਹੇ ਤੇ ਜੋ ਸਦਾ 'ਸ਼ੁਭ ਕਰਮਨ' ਦੇ ਮਾਰਗ ਤੇ ਕਾਇਮ ਰਹੇ। ਜਿਸ ਖ਼ਾਲਸੇ ਦੇ ਸਾਜਨ ਦਾ ਸੰਕਲਪ ਹੀ ਐਸਾ ਮਹਾਨ ਸੀ, ਉਸਦੇ ਸਿਧਾਂਤਾਂ ਤੇ ਉਦੇਸ਼ਾਂ ਦੀ ਵਡਿਆਈ ਬਾਰੇ ਕੀ ਸ਼ੱਕ ਹੋ ਸਕਦਾ ਹੈ?

***ਖ਼ਾਲਸਈ ਸਿਧਾਂਤ ਤੇ ਉਦੇਸ਼:***- ਖ਼ਾਲਸਾ ਪੰਥ ਦੇ ਆਦਰਸ਼ਾਂ, ਸਿਧਾਂਤਾਂ ਤੇ ਉਦੇਸ਼ਾਂ ਦਾ ਸੰਸਾਰ ਸ਼ੁੱਧ ਚਰਿਤਰ, ਸੁੱਚੀ ਰਹਿਤ ਤੇ ਕਿਰਤ, ਪ੍ਰਭੂ ਲਿਵ ਵਿਚ ਲੀਨ ਤੇ ਨਿਰਭੈਤਾ ਦਾ ਮਾਰਗ ਦਾ ਪਸਾਰਾ ਹੈ। ਇਹਨਾਂ ਸਿਧਾਂਤਾਂ ਤੇ ਆਦਰਸ਼ਾਂ ਦੀ ਸੀਮਾ ਸਰਬਤ ਦੇ ਭਲੇ ਤੇ ਨਾਮ ਜਪਣ, ਕਿਰਤ ਕਰਨ ਤੇ ਵੰਡ ਛੱਕਣ ਦੇ ਮਹਾਨ ਸਿਧਾਂਤ ਨਾਲ ਜੁੜਦੀ ਹੈ ਤੇ ਨਿਖੇੜੀ ਜਾਣੀ ਵੀ ਸੰਭਵ ਨਹੀਂ।

ਖ਼ਾਲਸੇ ਦੇ ਮੂਲ ਸਿਧਾਂਤਾਂ ਵਿਚ ਪਹਿਲ ਸੱਚੇ ਸੁੱਚੇ ਚਰਿੱਤਰ ਨੂੰ ਹੀ ਦਿੱਤੀ ਗਈ ਹੈ। ਇਸ ਦੁਆਲੇ ਹੀ ਖ਼ਾਲਸੇ ਦਾ ਸਮੁੱਚਾ ਕਿਰਦਾਰ ਘੁੰਮਦਾ ਹੈ। ਖ਼ਾਲਸਾ ਅੰਦਰੋਂ ਵੀ ਤੇ ਬਾਹਰੋਂ ਵੀ ਇਕਸਾਰ ਹੈ। ਸੱਚ ਦਾ ਰੂਪ ਇਕ ਹੀ ਹੁੰਦਾ ਹੈ। ਖ਼ਾਲਸੇ ਦਾ ਇਲਮ ਤੇ ਅਮਲ ਇਕਸੁਰ ਹਨ। ਉਹ ਕਥਨੀ ਕਰਨੀ ਦਾ ਧਨੀ ਹੁੰਦਾ ਹੈ। ਉਸਦੀ ਕਥਨੀ ਵੀ ਸੱਚੀ ਤੇ ਸੁੱਚੀ ਤੇ ਕਰਨੀ ਵੀ ਸੱਚੀ ਸੁੱਚੀ। ਇਹ ਇਕਸਾਰਤਾ ਹੀ ਖ਼ਾਲਸੇ ਦਾ ਪਹਿਲਾ ਪ੍ਰਮੁੱਖ ਸਿਧਾਂਤ ਹੈ। ਇਹ ਤਦ ਹੀ ਸੰਭਵ ਹੈ ਜੇ ਉਹਦੀ ਸੁਰਤਿ ਪ੍ਰਭੂ ਨਾਲ ਜੁੜੀ ਹੋਵੇ। ਪ੍ਰਭੂ ਦਾ ਸਿਮਰਨ ਖ਼ਾਲਸਾ ਪੰਥ ਦਾ ਪਹਿਲਾ ਆਦਰਸ਼ ਜਾਂ ਸਿਧਾਂਤ ਹੈ:-

*ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।*

*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।* [14]

ਪ੍ਰਭ ਵੱਲ ਉਹਦਾ ਧਿਆਨ ਕੇਂਦ੍ਰਿਤ ਹੈ। ਉਹ ਇਕ ਨੂੰ ਛੱਡਕੇ ਕਿਸੇ ਹੋਰ ਦੇ

---

12. ਸਰਬ ਲੋਹ ਗ੍ਰੰਥ, ਪੋਥੀ ਦੂਜੀ, ਪੰ: ੪੯੫ ਤੇ ਪ੩੨

13. ਦਸਮ ਗ੍ਰੰਥ, ਪੋਥੀ ਪਹਿਲੀ, ਪੰ: ੭੩

14. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤ ਸੁਧਾਕਰ (ਤੇਤੀ ਸਵੱਯੇ) ਪੰ: ੬੬

ਆਸਰੇ ਦੀ ਤਲਾਸ਼ ਨਹੀਂ ਕਰਦਾ। ਉਹ ਵਰਤ ਆਦਿ ਰੱਖਣ, ਮੜ੍ਹੀਆਂ, ਕਬਰਾਂ ਨੂੰ ਸੀਸ ਝੁਕਾਉਣ ਦੇ ਪੁੱਠੇ ਕਰਮਾਂ ਵਿਚ ਗਲਤਾਨ ਨਹੀਂ ਹੁੰਦਾ। ਉਹਦੇ ਸਿਧਾਂਤ ਤੇ ਅਮਲ ਇਕਸੁਰ ਹੁੰਦੇ ਹਨ।

ਖ਼ਾਲਸੇ ਦਾ ਦੂਸਰਾ ਸਿਧਾਂਤ ਪੰਜ-ਕਕਾਰਾਂ ਦਾ ਧਾਰਨੀ ਹੋਣਾ ਹੈ। ਇਕ ਪ੍ਰਭੂ ਦੇ ਸਿਮਰਨ ਵਿਚ ਇਹ ਕਕਾਰ ਸਦਾ ਸਹਾਈ ਹੁੰਦੇ ਹਨ। ਮਨ ਦੇ ਚੰਚਲ ਘੋੜੇ ਨੂੰ ਇਸ ਰਹਿਤ ਦੀ ਲਗਾਮ ਥਾਂ ਸਿਰ ਰੱਖਦੀ ਹੈ।

ਖ਼ਾਲਸਾ ਮਹਿਮਾ ਵਿਚ ਅੰਕਿਤ ਹੈ:-

***ਅਸੁ ਖ਼ਾਲਸਾ ਖ਼ਾਲਸ ਪਦ ਪ੍ਰਾਪਤ, ਨਿਰੰਕਾਰ ਸੁ ਸ੍ਰੂਪ ਮਹਾਨੰ।***

.............................................................................................

***ਗੁਰ ਉਪਦੇਸ ਸਿਖਨ ਪ੍ਰਤਿ ਭਾਖਨ, ਮੁਦ੍ਰਾ ਤ੍ਰੈ ਕੱਛ ਕੇਸ, ਕ੍ਰਿਪਾਨੰ।***
***ਤਾਂ ਕੀ ਰਹਿਨ ਸ੍ਰੁਤਯੋਕਿਤ ਭਾਖਤ, ਦਸ ਗ੍ਰਾਹਯ ਖਾਲਸ ਪ੍ਰਧਾਨੰ।*** [15]

ਅਜਿਹੀ ਰਹਿਤ ਕਾਰਨ ਖ਼ਾਲਸਾ ਦਸ ਗੁਣ ਗ੍ਰਹਿਣ ਕਰਦਾ ਹੈ। ਉਹ ਦਯਾ, ਦਾਨੰ, ਖਿਮਾ, ਇਸ਼ਨਾਨ, ਸੀਲ, ਸੁੱਚ, ਸੱਚ, ਸੰਤਾਂ, ਭਗਤਾਂ ਤੇ ਸੂਰਬੀਰਾਂ ਦਾ ਧਾਰਨੀ ਤੇ ਆਦਰ ਕਰਨ ਵਾਲਾ ਹੁੰਦਾ ਹੈ। ਉਹ ਦਸ ਔਗੁਣਾਂ ਦਾ ਤਿਆਗ ਕਰਦਾ ਹੈ। ਹਿੰਸਾ, ਅਹੰਕਾਰ, ਆਲਸ, ਕਠੋਰਤਾ, ਅਸੁੱਚ, ਹਲਾਲ, ਝੂਠ, ਬੁਰੀਆਂ ਰੀਤਾਂ, ਲਾਲਚ ਆਦਿ ਦਾ ਤਿਆਗ ਕਰਦਾ ਹੈ। ਜਿਹੜਾ ਖ਼ਾਲਸਾ ਪ੍ਰਭੂ ਦੇ ਸਿਮਰਨ ਦੇ ਨਾਲ ਪੰਜ ਕਰਾਰਾਂ ਦਾ ਧਾਰਨੀ ਹੋ ਕੇ ਚਲਦਾ ਹੈ, ਉਹ ਮੰਦ ਕਰਮਾਂ ਤੋਂ ਬਚ ਜਾਂਦਾ ਹੈ। ਖ਼ਾਲਸਾ ਮਹਿਮਾ 'ਚ ਆਉਂਦਾ ਹੈ:

***ਦਸ ਗ੍ਰਾਹਯਾ ਦਸ ਤਯਾਗੀ ਐਸੇ, ਤਾਂਹਿ ਖ਼ਾਲਸਾ ਕਥਿਤ ਸੁਜਾਨੰ।***
***ਅਸੁ ਖ਼ਾਲਸਾ ਖ਼ਾਲਸ ਪਦ ਪ੍ਰਾਪਤ, ਨਿਰੰਕਾਰ ਸੁ ਸ੍ਰੂਪ ਮਹਾਨੰ।***
***ਖ਼ਾਲਸਾ ਪਦ ਕਉ ਪ੍ਰਾਪਤ ਦੁਰਲਭ, ਐਸੇ ਖਾਲਸ ਹਰਿਜਨ ਚਹੀਐ।***
***ਜਲ ਤਰੰਗ ਭੇਦ ਕਛੁ ਨਾਹਿਨ, ਜੀਵ ਬ੍ਰਹਮ ਪਰਮਾਤਮ ਲਹੀਐ।*** [16]

ਪੰਜ ਕਕਾਰ ਸਾਡੇ ਮਨ ਨੂੰ ਕਾਬੂ 'ਚ ਰੱਖਦੇ ਹਨ। ਮਨੁੱਖੀ ਬੁੱਧੀ ਤੇ ਵਿਚਾਰਾਂ ਦੇ ਨਾਲ ਮਨੁੱਖੀ ਜਜ਼ਬੇ ਬੜੀ ਅਹਿਮੀਅਤ ਰੱਖਦੇ ਹਨ। ਇਹਨਾਂ ਜਜ਼ਬਿਆਂ ਨੂੰ ਪ੍ਰੇਰਣ ਲਈ ਕਕਾਰਾਂ ਦੀ ਜ਼ਰੂਰਤ। ਕਕਾਰ ਸਿੱਖ ਲਈ, ਖ਼ਾਲਸਈ ਸਿਧਾਂਤਾਂ ਦੀ ਬਾਹਰਲੀ ਪਛਾਣ ਹਨ ਪਰ ਇਹ ਅੰਦਰਲੇ ਸਿਦਕ ਤੇ ਨਿਸਚੇ ਨਾਲ ਉਵੇਂ ਹੀ ਜੁੜੇ ਹਨ ਜਿਵੇਂ ਦਿਲੀ ਭਾਵਾਂ ਨੂੰ ਸ਼ਬਦ ਪ੍ਰਗਟਾਉਂਦੇ ਹਨ, ਜਿਵੇਂ ਹਾਸਾ ਸਾਡੀ ਅੰਦਰਲੀ ਖੁਸ਼ੀ ਦਾ

---

15. ਪਿਆਰਾ ਸਿੰਘ ਪਦਮ, ਰਹਿਤਨਾਮੇ ('ਸਰਬ ਲੋਹ') ਵਿਚੋਂ 'ਖ਼ਾਲਸਾ' ਮਹਿਮਾ, ਪੰ: ੧੬੯
16. ਉਹੀ, ਪੰ: ੧੬੯

ਬਾਹਰਲਾ ਪ੍ਰਭਾਵ ਹੈ, ਜਿਵੇਂ ਅੱਥਰੂ ਸਾਡੇ ਅੰਦਰਲੇ ਦੁੱਖ ਨੂੰ ਵਿਅਕਤ ਕਰਦੇ ਹਨ। ਕਕਾਰ ਸਿੱਖੀ ਜਾਂ ਖ਼ਾਲਸਈ ਆਦਰਸ਼ ਦੀ ਮੁਹਰ ਹਨ। ਪੰਜ ਕਕਾਰ ਸਿੱਖੀ ਦਾ ਸ੍ਰੇਸ਼ਟ ਚਿੰਨ੍ਹ ਹਨ, ਪਰ ਗ੍ਰਹਿਣ ਤਦ ਹੀ ਕੀਤੇ ਜਾ ਸਕਦੇ ਹਨ ਜੇਕਰ "ਖੰਡੇ ਕਾ ਪਾਹੁਲ" ਛੱਕਿਆ ਜਾਵੇ। ਪਹਿਲੇ ਨੌਂ ਗੁਰੂ ਸਾਹਿਬਾਨ ਨੇ ਨਾਮ-ਅੰਮ੍ਰਿਤ ਦੀ ਦਾਤ ਵੰਡੀ-ਨਾਮ ਜਪੋ, ਕਿਰਤ ਕਰੋ, ਵੰਡ ਛਕੋ ਇਹ ਗੁਰੂ ਨਾਨਕ ਸਿੱਖਿਆ ਦੇ ਮੁੱਖ ਬੋਲ ਸਨ। ਨਾਮ-ਅੰਮ੍ਰਿਤ ਦੀ ਦਾਤ ਨੌਂ ਪਾਤਸ਼ਾਹੀਆਂ ਨੇ ਆਪਣੀ ਚਰਨ-ਛੂਹ ਨਾਲ ਗੁਰਸਿੱਖਾਂ ਨੂੰ ਬਖਸ਼ੀ, ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ "ਪ੍ਰਮਾਤਮ-ਮੌਜ" ਵਿਚ ਖੰਡੇ ਦੀ ਧਾਰ ਨਾਲ ਗੁਰਬਾਣੀ ਦੇ ਗਾਇਣ ਨਾਲ ਨਾਮ-ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਤੇ ਗੁਰਸਿੱਖਾਂ ਨੂੰ ਖੰਡੇ ਬਾਟੇ ਵਿਚ ਨਾਮ-ਬਾਣੀ ਰਹੱਸ ਨਾਲ ਤਿਆਰ ਕੀਤੇ ਅੰਮ੍ਰਿਤ-ਜਲ ਰਾਹੀਂ ਨਾਮ-ਅੰਮ੍ਰਿਤ ਦੀ ਦਾਤ ਬਖ਼ਸ਼ੀ। ਸਰੂਪ ਦਾਸ ਭੱਲਾ ਮਹਿਮਾ ਪ੍ਰਕਾਸ਼ 'ਚ ਇਸ ਦਾ ਵੇਰਵਾ ਦਿੰਦਾ ਹੋਇਆ ਲਿਖਦਾ ਹੈ:

*ਪ੍ਰਭ ਨਿਜ ਕਰ ਪਾਹਲ ਸੰਗਤ ਕੋ ਦੀਆ।*
*ਸਿੰਘ ਸੰਗਿਆ ਨਾਮ ਪਦਵੀ ਸਭ ਕੋ ਦੀਆ।*
*ਕੇਸਾਧਾਰੀ ਸਭ ਕੋ ਕੀਨਾ। ਬੀਰ ਸਰੂਪ ਸਭ ਕੋ ਪ੍ਰਭ ਦੀਨਾ।*
*ਲੇ ਪਾਹੁਲ ਸਭ ਹੀ ਮਗਨਾਨੇ। ਕਾਹੂ ਕੇ ਕਾਹੂ ਨਹੀ ਜਾਨੇ।*
*ਮਹਾਬੀਰ ਹੋਏ ਗਰਜਨ ਲਾਗੇ। ਬੇਪਰਵਾਹ ਅਕਾਲ ਜਪ ਪਾਗੇ।*[17]

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਿਆ। ਇਹ ਨੌਂ ਗੁਰੂ ਸਾਹਿਬਾਨ ਦੇ ਦਿੱਤੇ ਧਰਮ ਉਪਦੇਸ਼, ਜੀਵਨ ਤੇ ਰਹਿਣੀ ਨੂੰ ਹੋਰ ਵਿਸ਼ਾਲ, ਹੋਰ ਜੱਥੇਬੰਦਕ, ਹੋਰ ਦ੍ਰਿੜ੍ਹ ਅਤੇ ਅਮਰ ਪਦਵੀ ਦੇਣ ਲਈ ਨਿਯਮਬੱਧ ਕਰਨ ਤੇ ਜ਼ਿਮੇਵਾਰੀ ਦੇਣ ਦਾ ਨਵਾਂ ਦਰਸ਼ਨ ਸੀ, ਸਿਧਾਂਤਾਂ ਤੇ ਆਦਰਸ਼ਾਂ ਦਾ ਸਮੂਹ ਸੀ। ਇਹਨਾਂ ਸਿਧਾਂਤਾਂ ਵਿਚ ਇਕ ਪ੍ਰਮਾਤਮਾ ਦੀ ਅਰਾਧਨਾ ਕੇਂਦਰੀ ਸਥਾਨ ਤਾਂ ਰੱਖਦੀ ਹੈ, ਪ੍ਰੰਤੂ ਗੁਰੂ ਸਾਹਿਬ ਨੇ ਪਾਹੁਲ ਛਕਾ ਕੇ, ਰਹਿਤਾਂ ਦੀ ਮਰਯਾਦਾ ਵਿਚ ਬੰਨ੍ਹ ਕੇ ਖ਼ਾਲਸਾ ਪੰਥ ਦੀ ਅੱਡਰੀ ਪਛਾਣ ਤੇ ਨਿਆਰੇ ਸਰੂਪ ਦਾ ਕੌਤਕ ਵਰਤਾ ਕੇ ਇਸ ਨੂੰ ਸਦੀਵਤਾ ਬਖਸ਼ੀ ਤੇ ਅਮਰ ਕਰ ਦਿੱਤਾ। ਅਸਲੀਅਤ ਇਹ ਹੈ ਕਿ ਖ਼ਾਲਸਈ ਰਹਿਤ ਮਰਯਾਦਾ ਉਸ ਧਰਮ ਆਦਰਸ਼ ਦੀ ਪਾਲਣਾ ਲਈ ਚਿਤਾਵਨੀ ਹੈ ਜੋ ਪਿਛਲੇ ਦੋ ਸੌ ਸਾਲਾਂ ਵਿਚ ਖ਼ਾਲਸਈ ਲਕਸ਼ ਤਕ ਪਹੁੰਚਣ ਲਈ ਲੱਗੇ। ਖ਼ਾਲਸਈ ਇਮਾਰਤ ਦੀ ਉਸਾਰੀ ਗੁਰੂ ਨਾਨਕ ਦੇਵ ਜੀ ਦੀ ਆਧਾਰ ਸ਼ਿਲਾ ਉੱਪਰ ਹੀ ਹੋਈ ਹੈ।

ਇਸ ਰਹਿਤ ਮਰਯਾਦਾ ਵਿਚ ਕੇਸ "ਸਾਬਤ ਸੂਰਤ" ਦਾ ਅਕਸ਼ ਹਨ। ਇਹ

---

17. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, (ਸਾਖੀ ੧੮-ਸਾਖੀ ਖੰਡੇ ਕੀ ਪਾਹੁਲ ਕੀ)

ਬਹਾਦਰੀ ਦਾ ਚਿੰਨ੍ਹ ਵੀ ਹਨ ਤੇ ਸ਼ਾਨ ਦਾ ਪ੍ਰਗਟਾਵਾ ਵੀ। ਕੇਸਾਂ ਉੱਪਰ ਸਜੀ ਦਸਤਾਰ ਸਾਧਾਰਨ ਵਿਅਕਤੀ ਨੂੰ ਸਰਦਾਰ ਬਣਾ ਦਿੰਦੀ ਹੈ। 'ਕੜਾ' ਇਸ ਗੱਲ ਦਾ ਪ੍ਰਤੀਕ ਹੈ ਕਿ ਅਸੀਂ ਪ੍ਰਭੂ ਦੇ ਗੁਲਾਮ ਹਾਂ। ਪ੍ਰਭੂ ਦੀ ਰਜ਼ਾ ਤੋਂ ਬਾਹਰ ਜਾਣਾ ਖ਼ਾਲਸਈ ਕਰਮ ਨਹੀਂ। ਕੜਾ ਹਥਿਆਰ ਵੀ ਹੈ, ਕਿਰਪਾਨ ਵਾਂਗ। ਕਿਰਪਾਨ ਸਿੱਖ-ਰਹਿਣੀ ਵਿਚ ਸੇਵਾ ਦੇ ਨਿਯਮ ਦਾ ਚਿੰਨ੍ਹ ਹੈ, ਪ੍ਰੰਤੂ ਇਸ ਦੀ ਵਰਤੋਂ ਦੁਸ਼ਟਾਂ ਦੇ ਸੰਘਾਰ ਲਈ ਹੀ ਕਰਨੀ ਜਾਂ ਫਿਰ ਗ਼ਰੀਬ ਦੀ ਰੱਖਿਆ ਲਈ। ਤਲਵਾਰ ਜਾਂ ਕਿਰਪਾਨ ਦੀ ਵਰਤੋਂ ਉਸ ਸਮੇਂ ਹੀ ਜਾਇਜ਼ ਹੈ, ਜਦੋਂ ਹੋਰ ਸਭ ਹੀਲੇ ਬੇਕਾਰ ਹੋ ਜਾਣ। ਗੁਰੂ ਗੋਬਿੰਦ ਜੀ ਦਾ ਜ਼ਫਰਨਾਮੇ ਵਿਚ ਫੁਰਮਾਨ ਹੈ:-

***ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।***
***ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤ।*** [18]

ਕਛਹਿਰਾ, ਸਤ, ਸੰਜਮ ਤੇ ਸ਼ੀਲਤਾ ਦਾ ਪ੍ਰਤੀਕ ਹੈ। ਦਸਮੇਸ਼ ਪਾਤਸ਼ਾਹ ਦਾ ਹੁਕਮ ਹੈ:

***ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥***
***ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ ॥*** [19]

ਕਛਹਿਰਾ ਇਸ ਆਦਰਸ਼ ਨੂੰ ਪ੍ਰਤਿਪਾਦਿਤ ਕਰਦਾ ਹੈ। ਕਛਹਿਰੇ ਦਾ ਖ਼ਾਲਸਈ ਰਹਿਤ ਦਾ ਅੰਗ ਹੋਣਾ ਸਮਾਜਿਕ ਸਦਾਚਾਰ ਦੇ ਨਿਯਮਾਂ ਦੀ ਪਾਲਣਾ ਲਈ ਪ੍ਰੇਰਿਕ ਹੈ। ਪੰਜਵਾਂ ਕਕਾਰ ਕੰਘਾ ਹੈ ਜੋ ਕੇਸਾਂ ਨਾਲੋਂ ਅਨਿੱਖੜ ਹੈ। ਜਿਵੇਂ ਨਾਮ ਮਨ ਦੀ ਸਫਾਈ ਲਈ ਜ਼ਰੂਰੀ ਹੈ, ਇਵੇਂ ਹੀ ਕੰਘਾ ਤਨ ਦੀ ਸਫਾਈ ਦਾ ਪ੍ਰਤੀਕ ਹੈ। ਖ਼ਾਲਸਾ ਨਿਤ-ਨੇਮ, ਇਸ਼ਨਾਨ ਕਰੇ, ਕੇਸ ਵਾਹੇ ਸੰਵਾਰੇ, ਦਸਤਾਰ ਸਜਾਏ ਤੇ ਕਕਾਰਾਂ ਨਾਲ ਸਾਬਤ-ਸੂਰਤ ਜਲਵਾਗਰ ਹੋ ਕੇ ਦੁਨੀਆਂ ਵਿਚ ਆਪਣਾ ਪ੍ਰਕਾਸ਼ ਫੈਲਾਏ।

ਖ਼ਾਲਸਈ ਸਿਧਾਂਤਾਂ ਵਿਚ ਪੰਜ ਕੱਕਿਆਂ ਤੇ ਪੰਜ ਦੇ ਵਿਧਾਨ ਦੀ ਪ੍ਰਧਾਨ ਥਾਂ ਹੈ। ਇਤਿਹਾਸਕ ਤੌਰ ਤੇ ਕੇਸ, ਕੰਘਾ, ਕਿਰਪਾਨ, ਕੱਛ, ਕੜਾ ਸਿੱਖੀ ਆਦਰਸ਼ ਦਾ ਭਾਗ ਹਨ। ਖ਼ਾਲਸਈ ਸਿਧਾਂਤ ਦਾ ਅੰਗ ਹਨ। ਜੇਕਰ ਆਮ ਆਦਮੀ ਨੂੰ ਖ਼ਾਲਸਈ ਸਿਧਾਂਤਾਂ ਬਾਰੇ ਜਾਣਕਾਰੀ ਦੇਣੀ ਹੋਵੇ ਤਾਂ ਅਸੀਂ 'ਪੰਚ ਵਿਧਾਨ' ਦਾ ਸੰਕੇਤ ਵੀ ਵਰਤ ਸਕਦੇ ਹਾਂ:-

---

18. ਸ੍ਰੀ ਗੁਰੂ ਗੋਬਿੰਦ ਸਿੰਘ, ਜ਼ਫਰਨਾਮਾ, (ਸੰਪਾਦਿਕ ਗੁਰਦੇਵ ਸਿੰਘ ਪੰਦੋਹਲ), ਮੂਲਪਾਠ, ਪੰ: ੨੪

19. ਦਸਮ ਗ੍ਰੰਥ, ਪੰ: ੮੪੨

***ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥***
***ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ ॥*** [20]

ਗੁਰੂ ਨਾਨਕ ਦੇਵ ਜੀ ਦੇ ਮਹਾਂਵਾਕ ਵਿਚ ਦਿਸ਼ਾ ਮਿਲਦੀ ਹੈ ਕਿ ਜਿਹੜਾ ਪੰਚ ਖ਼ਾਲਸਾ ਸਾਰੀ ਸੰਗਤ ਨੂੰ ਪਰਵਾਨ ਹੋਵੇ ਉਹ ਹੀ ਕੌਮ ਦੀ ਅਗਵਾਈ ਲਈ ਪ੍ਰਧਾਨ ਹੈ। ਅਜਿਹਾ ਖ਼ਾਲਸਾ ਹੀ ਮਾਨ ਪਾਵੇਗਾ ਜਿਸਦਾ ਧਿਆਨ ਇਕ ਗੁਰੂ ਤੇ ਹੀ ਇਕਾ-ਗਰ ਹੋਵੇ। ਇਸ ਨੁਕਤੇ ਤੋਂ ਵੇਖੀਏ ਤਾਂ ਖ਼ਾਲਸੇ ਦੇ ਆਦਰਸ਼ ਦੇ, ਸਿਧਾਂਤਾਂ ਦੇ ਅਤੇ ਉਦੇਸ਼ਾਂ ਦੇ ਪੰਜ ਬਿੰਦੂ ਹਨ:

(੧) ਪ੍ਰਭੂ, ਪ੍ਰਮਾਤਮਾ ਦਾ ਸਿਮਰਨ।
(੨) ਪਾਹੁਲ ਖੰਡੇ ਕਾ ਤੇ ਪੰਜ ਕਕਾਰਾਂ ਦਾ ਧਾਰਨੀ ਹੋਣਾ।
(੩) ਪੰਜ ਬਾਣੀਆਂ ਦਾ ਨਿਤਨੇਮ।
(੪) ਪੰਜ ਚੋਰਾਂ-ਚੋਰੀ, ਯਾਰੀ, ਜੂਆ, ਸ਼ਰਾਬ, ਝੂਠ ਤੋਂ ਤੋਬਾ।
(੫) ਪੰਜ ਗੁਰੂ ਦੋਖੀਆਂ ਦਾ ਤ੍ਰਿਸਕਾਰ।

ਇਹ ਪੰਜ ਸਿਧਾਂਤ ਖ਼ਾਲਸਾ ਪੰਥ ਦੇ ਲਈ ਅੱਜ ਵੀ ਉਤਨੇ ਹੀ ਜ਼ਰੂਰੀ ਹਨ ਜਿਤਨੇ ੧੬੯੯ ਈ: ਵਿਚ ਸਨ। ਅੱਜ ਤਾਂ ਸਗੋਂ ਨਵੀਂ ਅਖੌਤੀ ਸਭਿਆਚਾਰ ਦੇ ਫੈਲਾ ਕਾਰਨ ਇਹਨਾਂ ਉੱਪਰ ਦ੍ਰਿੜ੍ਹ ਹੋਣ ਦੀ ਲੋੜ ਵੀ ਵਧੇਰੇ ਹੈ।

ਦੁੱਖ ਸੁੱਖ ਮਨੁੱਖ ਦੀ ਹੋਣੀ ਹਨ। ਪ੍ਰਭੂ ਦਾ ਸਿਮਰਨ ਮਨੁੱਖ ਨੂੰ ਰਜ਼ਾ 'ਚ ਰਹਿਣ ਲਈ ਤਾਕਤ ਬਖਸ਼ਦਾ ਹੈ। ਮਨੁੱਖ ਨੂੰ ਡਾਵਾਂਡੋਲ ਹੋਣ ਤੋਂ ਬਚਾਉਂਦਾ ਹੈ। ਪ੍ਰਮਾਤਮਾ ਦਾ ਰਹਸੱਯ ਸਮਝਣਾ ਕਠਨ ਹੈ। 'ਖ਼ਾਲਸਾ ਪੰਥ' ਦੇ ਸਿਰਜਕ ਨੂੰ ਕਸ਼ਟਾਂ ਤੇ ਦੁੱਖਾਂ 'ਚੋਂ ਲੰਘਣਾ ਪਿਆ ਪਰ ਉਹ ਕਦੇ ਨਾ ਡੋਲੇ। ਪ੍ਰਮਾਤਮਾ ਦਾ ਸ਼ੁਕਰਾਨਾ ਹਰ ਹਾਲਤ ਵਿਚ ਕੀਤਾ। ਇਸ ਲਈ ਖ਼ਾਲਸੇ ਦਾ ਆਦਰਸ਼ ਪ੍ਰਭੂ-ਸਿਮਰਨ ਵਿਚ ਅਡੋਲ ਵਿਸ਼ਵਾਸ਼ ਹੋਣਾ ਜ਼ਰੂਰੀ ਹੈ।

ਪ੍ਰਭੂ ਸਿਮਰਨ ਪਿਛੋਂ ਉਸ ਜਮਾਤ 'ਚ ਸ਼ਾਮਲ ਹੋ ਕੇ ਦੁਸ਼ਟਾਂ ਦੋਖੀਆਂ ਵਿਰੁੱਧ ਜੂਝਣ ਲਈ ਤਤਪਰ ਹੋਣਾ ਜ਼ਰੂਰੀ ਹੈ। ਪੰਥ ਦਾ ਅੰਗ ਬਣਨ ਲਈ ਪੰਜ-ਪਿਆਰਿਆਂ ਵਲੋਂ "ਖੰਡੇ ਕਾ ਪਾਹੁਲ" ਛਕ ਕੇ ਪੰਜ ਕਕਾਰਾਂ ਦੇ ਧਾਰਨੀ ਹੋਣਾ ਸੱਚੇ ਮਾਰਗ ਦੇ ਪਾਂਧੀ ਬਣਨ ਦੇ ਤੁੱਲ ਹੋਣਾ ਹੈ।

ਖੰਡੇ ਕਾ ਪਾਹੁਲ ਛਕ ਕੇ ਨਿਆਰਾ, ਨਿਰਮਲ ਪੰਥ ਅਪਣਾ ਲੈਣ ਪਿਛੋਂ ਗੁਰੂ ਦੋਖੀਆਂ ਜਾਂ ਉਹਨਾਂ ਲੋਕਾਂ ਦਾ ਜੋ ਆਪਣੇ ਆਪ ਨੂੰ ਗੁਰੂ ਸਮਝਦੇ ਹਨ ਜਾਂ ਗੁਰੂ ਦੇ ਤੁੱਲ ਸਮਝਦੇ ਹਨ, ਉਹਨਾਂ ਦੀ ਨਿਖੇਧੀ ਤੇ ਤਿਆਗ ਜ਼ਰੂਰੀ ਹੈ। ਇਹਨਾਂ ਵਿਚ ਮਸੰਦ, ਮੀਣੇ, ਧੀਰਮੱਲੀਏ-ਰਾਮਰਈਏ, ਕੁੜੀਮਾਰ ਤੇ ਨੜੀਮਾਰ ਸ਼ਾਮਲ ਹਨ। ਅੱਜ ਵੀ

20. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੩

ਗੱਦੀਆਂ ਲਾ ਕੇ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਬੈਠਣ ਵਾਲੇ ਮੀਣਿਆਂ, ਮਸੰਦਾਂ ਦੇ ਵਾਂਗ ਆਪਣੀ ਪੂਜਾ ਕਰਾਕੇ, ਡੇਰਿਆਂ ਉੱਪਰ ਕਬਜ਼ੇ ਕਰਕੇ 'ਖ਼ਾਲਸਾ ਪੰਥ' ਲਈ ਦੁਬਿਧਾ ਪੈਦਾ ਕਰਨ ਵਾਲੇ ਬਹੁਤ ਹਨ। ਉਹਨਾਂ ਦਾ ਤਿਆਗ ਅੱਜ ਵੀ ੩੦੦ ਸਾਲ ਪਹਿਲਾਂ ਕੀਤੇ ਮਸੰਦਾਂ ਦੇ ਤਿਆਗ ਵਾਂਗ ਜ਼ਰੂਰੀ ਹੈ। ਇਹ ਪੰਜ ਬਾਹਰਲੇ ਚੋਰ ਹਨ, ਖ਼ਾਲਸਾ ਸਮਾਜ ਦੇ ਸਮੂਹਕ ਦੁਸ਼ਮਣ। ਇਸੇ ਤਰ੍ਹਾਂ 'ਖ਼ਾਲਸਾ' ਵਿਅਕਤੀ ਦੇ ਪੰਜ ਦੁਸ਼ਮਣ ਹਨ– ਇਹ ਪੰਜ ਐਬ ਹਨ– ਚੋਰੀ, ਯਾਰੀ, ਜੂਆ, ਸ਼ਰਾਬ, ਝੂਠ।

ਇਸ ਤਰ੍ਹਾਂ ਖ਼ਾਲਸਈ ਸਿਧਾਂਤਾਂ ਵਿਚ ਜਿਹਨਾਂ ਨੂੰ ਪ੍ਰਮੁੱਖਤਾ ਪ੍ਰਾਪਤ ਹੈ, ਉਹ ਹਨ: (੧) ਪ੍ਰਭੂ ਦਾ ਸਿਮਰਨ (੨) ਪਾਹੁਲ–ਖੰਡੇ ਕਾ (ਇਸ ਨਾਲ ਵਿਅਕਤੀ ਪੰਜ ਕਕਾਰਾਂ ਦਾ ਧਾਰਨੀ ਹੋ ਕੇ ਨਿਰਭੈ ਹੁੰਦਾ ਹੈ, ਰਾਸ਼ਟਰ ਵੀਰ ਬਣਦਾ ਹੈ, ਜੁਝਾਰ–ਯੋਧੇ ਦਾ ਸਰੂਪ ਧਾਰਦਾ ਹੈ) (੩) ਪੰਜ ਬਾਣੀਆਂ ਦਾ ਨੇਮੀ ਬਣਦਾ ਹੈ–( ਗੁਰੂ ਗ੍ਰੰਥ ਸਾਹਿਬ ਵਿਚ ਅਗਾਧ ਸ਼ਰਧਾ ਰੱਖਕੇ ਉਹ ਅਜਿਹੇ ਮਾਰਗ ਤੇ ਚਲਦਾ ਹੈ, ਜਿਸ ਵਿਚ ਉਹ ਗੁਰੂ ਗੋਬਿੰਦ ਸਿੰਘ ਦੇ ਆਖਰੀ ਹੁਕਮ ਦੀ ਆਗਿਆ ਵਿਚ ਰਹਿੰਦਾ ਹੈ। ਉਸ ਲਈ ਪੂਜਾ ਅਕਾਲ ਕੀ, ਪਰਚਾ ਸ਼ਬਦ ਦਾ, ਦੀਦਾਰ ਖ਼ਾਲਸੇ ਕਾ, ਸਾਹ ਲੈਣ ਵਾਂਗ ਹੀ ਜ਼ਰੂਰੀ ਹੋ ਜਾਂਦੇ ਹਨ।)

(੪) ਗੁਰੂ ਦੇ ਸਮਾਨ ਹੋਰ ਕੋਈ ਨਹੀਂ– ਇਸ ਲਈ ਜੋ ਵੀ ਗੁਰੂਡੰਮ ਦਾ ਪਖੰਡ ਕਰਦਾ ਹੈ, ਉਹ ਖ਼ਾਲਸੇ ਵਲੋਂ ਤਿਆਗਿਆ ਜਾਣਾ ਚਾਹੀਦਾ ਹੈ ਜਿਵੇਂ ਹੀ ਗੁਰੂ ਗੋਬਿੰਦ ਸਿੰਘ ਜ਼ੀ ਨੇ ਮੀਣਿਆਂ, ਧੀਰਮੱਲੀਆਂ, ਨੜੀਮਾਰਾਂ, ਕੁੜੀਮਾਰਾਂ ਤੇ ਮਸੰਦਾਂ ਦਾ ਤਿਆਗ ਕੀਤਾ ਸੀ। ਆਪਣੇ ਆਪ ਨੂੰ ਸੰਤ, ਮਹਾਂ ਪੁਰਖ, ਬ੍ਰਹਮ–ਗਿਆਨੀ, ਠਾਠਾਂ ਦੇ ਮਾਲਕ, ਡੇਰਿਆਂ ਦੇ ਮਾਲਕ ਤੇ ਗੁਰੂ ਗ੍ਰੰਥ ਸਾਹਿਬ ਬਰਾਬਰ ਗੱਦੀਆਂ ਲੁਆਕੇ, ਦੇਹਧਾਰੀ ਗੁਰ ਹੋਣ ਦਾ ਪਖੰਡ ਕਰਕੇ ਜੋ ਲੋਕ ਖ਼ਾਲਸਾ ਪੰਥ ਦੇ ਸਿਰਜਣਹਾਰੇ ਦੇ ਹੁਕਮ ਦੀ ਅਵੱਗਿਆ ਕਰਦੇ ਹਨ, ਉਹ ਵੀਹਵੀਂ–ਇੱਕਵੀਂ ਸਦੀ ਦੇ ਮਸੰਦ ਹਨ, ਉਹਨਾਂ ਦਾ ਤਿਆਗ ਖ਼ਾਲਸਾ ਦਾ ਉਦੇਸ਼ ਹੋਣਾ ਚਾਹੀਦਾ ਹੈ।

(੫) ਸੁੱਚੇ ਉੱਚੇ ਚਰਿੱਤਰ ਦਾ ਮਾਲਕ ਹੀ ਗੁਰੂ ਖ਼ਾਲਸਾ ਦਾ ਰੂਪ ਗ੍ਰਹਿਣ ਕਰ ਸਕਦਾ ਹੈ। ਕਿਸੇ ਧਰਮ ਦੀ ਇਖਲਾਕੀ ਉਚਾਈ ਉਸਦੇ ਸਦੀਵੀ ਹੋਣ ਦੀ ਸ਼ਾਹਦ ਹੋ ਸਕਦੀ ਹੈ। ਹਰ ਸਿੱਖ ਲਈ ਚੋਰੀ, ਯਾਰੀ, ਸ਼ਰਾਬ, ਝੂਠ ਤੇ ਜੂਆ ਜਿਹੀਆਂ ਬੁਰਾਈਆਂ ਦਾ ਤਿਆਗ ਬਹੁਤ ਲਾਜ਼ਮੀ ਹੈ।

ਖ਼ਾਲਸਈ ਰਹਿਤ ਮਰਯਾਦਾ ਦਾ ਕਕਾਰ ਬਹੁਤ ਜ਼ਰੂਰੀ ਅੰਗ ਹਨ:

*ਰਹਿਣੀ ਰਹਹਿ ਸੋਈ ਸਿੱਖ ਮੇਰਾ। ਵਹ ਠਾਕੁਰ ਮੈਂ ਉਸ ਕਾ ਚੇਰਾ।*
*ਕਰਿਹ ਅਕ਼ਾਲ ਪੁਰਖ ਕੀ ਆਸਾ। ਜਨਮ ਮਰਨ ਕਟੁ ਡਾਰੈ ਫਾਸਾ।*[21]

---

21. ਰਹਿਤਨਾਮੇ, ਪੰ: ੬੮ (ਰਹਿਤਨਾਮੇ ਭਾਈ ਪ੍ਰਹਿਲਾਦ ਸਿੰਘ)

ਪ੍ਰੰਤੂ ਭੇਖ ਦੇ ਨਾਲ ਨਾਲ ਮਨ ਤੇ ਕਰਮ ਕਰਕੇ ਵੀ ਰਹਿਤ ਪੂਰਨ ਗੁਰ-ਮਰਯਾਦਾ ਅਨੁਸਾਰ ਹੋਵੇ ਤਾਂ ਹੀ ਗੁਰੂ ਨੂੰ ਖ਼ਾਲਸਾ ਪ੍ਰਵਾਨ ਹੈ। ਸਿੱਖੀ ਰਹਿਤ ਤੇ ਸਿੱਖੀ ਕਿਰਦਾਰ ਦੋਵੇਂ ਹੀ ਖ਼ਾਲਸਾ ਵਿਧਾਨ ਦਾ ਅੰਗ ਹਨ। ਖ਼ਾਲਸਈ ਆਦਰਸ਼ ਦੀ ਪ੍ਰਾਪਤੀ ਸਿੱਖ ਦਾ ਲਕਸ਼ ਹਨ। ਇਹ ਵੱਖਰੀ ਗੱਲ ਹੈ ਕਿ ਅਜਿਹੇ ਸਿੰਘ ਬਣਨਾ ਸੁਖਾਲਾ ਕਰਮ ਨਹੀਂ ਹਨ:

***ਸਿੰਘ ਜੀ ਸਿੰਘ ਜੀ ਸਭ ਕੋਈ ਆਖੇ, ਸਿੰਘ ਜੀ ਹੋਣਾ ਅਉਖਾ।***
***ਸਿੰਘ ਜੀ ਹੋਇ ਮੁਰਦਾਰ ਨਾ ਖਾਏ, ਨਹੀਂ ਸਿੰਘ ਸਦਾਵਨ ਸਉਖਾ।***[22]

ਇਸ ਲਈ ਖ਼ਾਲਸਈ ਸਿਧਾਂਤਾਂ ਨੂੰ ਸਵੀਕਾਰ ਕਰਕੇ, ਉਦੇਸ਼ਾਂ ਦੀ ਪ੍ਰਾਪਤੀ ਲਈ ਜੂਝਣਾ ਜ਼ਰੂਰੀ ਹੈ।

ੴ

---

22. ਉਹੀ, ਪੰ: ੪੦

## (ਦੇਵੀ ਪੂਜਾ ਦਾ ਰਹੱਸਯ ?)

# ਦੇਵੀ ਪੂਜਣ ਤੇ ਪ੍ਰਗਟ ਕਰਨ ਦੀ ਕਥਾ

ਸਿੱਖ ਧਰਮ "ਇਕ ਈਸ਼ੂਰਵਾਦੀ" ਧਰਮ ਹੈ। ਇਸ ਵਿਚ ਅਕਾਲ ਪੁਰਖ ਤੋਂ ਬਿਨਾਂ ਕਿਸੇ ਦੇਵੀ, ਦੇਵਤੇ, ਅਵਤਾਰ ਜਾਂ ਪੀਰ ਫ਼ਕੀਰ ਲਈ ਕੋਈ ਸਥਾਨ ਨਹੀਂ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦਸ ਗੁਰ ਸਰੂਪ ਇਕ ਹੀ ਜੋਤ ਤੇ ਇਕ ਹੀ ਜੁਗਤ ਦੇ ਪ੍ਰਤੀਕ ਸਨ। ਗੁਰੂ ਸਰੂਪ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ" ਦਸ ਗੁਰੂ ਸਾਹਿਬਾਨ ਦਾ ਹੀ ਸਰੂਪ ਹੈ ਤੇ ਇਸ ਤਰ੍ਹਾਂ 'ਗੁਰੂ ਗ੍ਰੰਥ' ਤੇ 'ਗੁਰੂ ਪੰਥ' ਭਗਵੰਤ ਤੇ ਭਗਉਤੀ ਦੇ ਹੀ ਉਪਾਸ਼ਕ ਹਨ। ਉਹ ਕਿਸੇ ਦੇਵੀ ਦੇ ਉਪਾਸ਼ਕ ਕਿਵੇਂ ਹੋ ਸਕਦੇ ਸਨ ?

ਫਿਰ ਵੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਅਨੁਵਾਦਿਤ ਰਚਨਾਵਾਂ ਤੋਂ ਭੁਲੇਖਾ ਖਾ ਕੇ ਜਾਂ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਪਿੱਛੋਂ ਬਿਪ੍ਰ ਬ੍ਰਿਤੀ ਦੇ ਪ੍ਰਭਾਵ ਹੇਠ ਸਿੱਖ ਗ੍ਰੰਥਕਾਰਾਂ ਨੇ ਅਜਿਹੀਆਂ ਕਥਾ ਕਹਾਣੀਆਂ ਘੜ ਲਈਆਂ, ਜਿਸ ਤੋਂ ਇਹ ਭੁਲੇਖਾ ਵਿਆਪਕ ਹੋ ਗਿਆ ਕਿ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਿਰਜਣ ਸਮੇਂ ਦੇਵੀ ਦੀ ਪੂਜਾ ਕੀਤੀ ਸੀ ਤੇ ਦੇਵੀ ਪ੍ਰਗਟ ਹੋਣ ਤੇ ਦੇਵੀ ਕੋਲੋਂ ਖ਼ਾਲਸਾ ਪੰਥ ਸਾਜਣ ਲਈ ਵਰ ਮੰਗਿਆ ਸੀ। ਪ੍ਰੰਤੂ ਇਸ ਦੇ ਵਿਪ੍ਰੀਤ ਗੁਰੂ ਸਾਹਿਬ ਦੀ ਆਪਣੀ ਕਲਮ ਤੋਂ ਜੋ ਕੁਝ ਲਿਖਿਆ ਗਿਆ ਹੈ ਉਸ ਵਿਚ ਇਸ ਬਾਰੇ ਕੋਈ ਸ਼ੰਕਾ ਨਹੀਂ ਹੈ ਕਿ ਗੁਰੂ ਜੀ ਤਾਂ ਬਿਨਾਂ ਇਕ ਅਕਾਲ ਪੁਰਖ ਦੇ ਹੋਰ ਕਿਸੇ ਦੇ ਉਪਾਸ਼ਕ ਨਹੀਂ ਸਨ। 'ਬਚਿੱਤਰ ਨਾਟਕ' ਵਿਚ ਲਿਖਿਆ ਹੈ ਕਿ ਗੁਰੂ ਜੀ ਨੂੰ ਇਸ ਸੰਸਾਰ ਉੱਪਰ ਭੇਜਦੇ ਸਮੇਂ ਅਕਾਲ ਪੁਰਖ ਨੇ ਆਪਣੇ ਪੁੱਤਰ ਦਾ ਦਰਜਾ ਦਿੱਤਾ ਤੇ ਧਰਮ ਚਲਾਵਣ ਦਾ ਆਦੇਸ਼ ਵੀ। ਬਚਿੱਤਰ ਨਾਟਕ "ਆਪਣੀ ਕਥਾ" ਵਿਚ ਇੰਞ ਲਿਖਿਆ ਹੈ:-

***ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕੱਹ ਸਾਜਾ।***
***ਜਾਹਿ ਤਹਾਂ ਤੈ ਧਰਮੁ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ।***[1]

ਇਸ ਇਕ ਅਕਾਲ ਪੁਰਖ ਦੀ ਸਾਧਨਾ ਕਰਨ ਵਾਲੇ, ਗੁਰੂ ਨਾਨਕ ਦੇਵ ਜੀ ਦੇ ਮੰਤ੍ਰ '੧ਓ' ਦੀ ਧਾਰਨਾਂ ਉੱਪਰ ਚਲਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਕੇਵਲ ਅਕਾਲ

---

1. ਸ਼ਬਦਾਰਥ ਦਸਮ ਗ੍ਰੰਥ ਸਾਹਿਬ, ਪੋਥੀ ਪਹਿਲੀ (ਸੰਪਾਦਿਤ) ਭਾਈ ਰਣਧੀਰ ਸਿੰਘ, ਪੰਜਾਬੀ ਯੂ: ਪਟਿਆਲਾ, ੧੯੮੫, ਪੰ: ੭੩

ਪੁਰਖ ਨੂੰ ਹੀ ਧਿਆਉਂਦੇ ਹਨ। "ਜਾਪੁ ਸਾਹਿਬ" ਵਿਚ ਸਪੱਸ਼ਟ ਲਿਖਦੇ ਹਨ:

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ।*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ।*
*ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ।*[2]

ਸਪੱਸ਼ਟ ਹੈ ਕਿ ਅਕਾਲ ਪੁਰਖ ਦੀ ਅਗਾਧ ਭਗਤੀ ਕਰਨ ਵਾਲਾ ਉਪਾਸ਼ਕ ਉਸਦੇ ਬਣਾਏ ਦੇਵੀ ਦੇਵਤਿਆਂ ਦੀ ਪੂਜਾ ਵਾਲੇ ਮਾਰਗ ਤੇ ਨਹੀਂ ਚਲ ਸਕਦੇ ਸਨ। ਉਹਨਾਂ ਦਾ ਇਸ਼ਟ ਤਾਂ ਅਕਾਲ ਪੁਰਖ ਹੀ ਸੀ। ਇਸੇ ਲਈ ਉਹ 'ਕ੍ਰਿਸ਼ਨਾਵਤਾਰ' ਵਿਚ ਲਿਖਦੇ ਹਨ:

*ਮੈ ਨ ਗਨੇਸਹਿ ਪ੍ਰਿਥਮ ਮਨਾਊਂ। ਕਿਸਨ ਬਿਸਨ ਕਬਹੂੰ ਨਹਿ ਧਿਆਊਂ।*
*ਕਾਨ ਸੁਨੇ ਪਹਿਚਾਨ ਨ ਤਿਨ ਸੋ। ਲਿਵ ਲਾਗੀ ਮੋਰੀ ਪਗ ਇਨ ਸੋ। (੪੩੪)*
*ਮਹਾ ਕਾਲ ਰਖਵਾਰ ਹਮਾਰੋ। ਮਹਾਂ ਲੋਹ ਮੈ ਕਿੰਕਰ ਥਾਰੋ।*
*ਅਪਨਾ ਜਾਨ ਕਰੋ ਰਖਵਾਰ। ਬਾਂਹਿ ਗਹੇ ਕੀ ਲਾਜ ਬਿਚਾਰ। (੪੩੫)।*[3]

ਉਹਨਾਂ ਦੀ ਪ੍ਰੇਮ ਡੋਰੀ ਤਾਂ 'ਮਹਾਂ ਕਾਲ' ਰੂਪ ਧਾਰਨਹਾਰ ਨਿਰੰਕਾਰ ਨਾਲ ਲੱਗੀ ਹੋਈ ਸੀ। 'ਬਚਿੱਤਰ ਨਾਟਕ' ਵਿਚ ਉਹ ਲਿਖਦੇ ਹਨ:

*ਤਹ ਹਮ ਅਧਿਕ ਤਪੱਸਿਆ ਸਾਧੀ। 'ਮਹਾਕਾਲ' ਕਾਲਕਾ ਅਰਾਧੀ। (੪੩੪)।*[4]

ਉਸ 'ਮਹਾਂਕਾਲ' ਰੂਪੀ ਅਕਾਲ ਪੁਰਖ ਤੋਂ ਹੀ ਉਹਨਾਂ ਨੇ ਸਹਾਇਤਾ ਮੰਗੀ ਹੈ:-

*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ। (੩੦)।*[5]

ਇਸ ਦੇ ਉਲਟ ਉਹ ਤਾਂ ਸਭ ਦੇਵੀ ਦੇਵਤਿਆਂ ਨੂੰ ਕਾਲ ਦੀ ਗ੍ਰਾਹੀ ਹੀ ਮੰਨਦੇ ਹਨ। ਇਸ ਲਈ 'ਅਕਾਲ ਪੁਰਖ' ਨੂੰ ਛੱਡ ਕੇ ਇਹਨਾਂ ਦੀ ਪੂਜਾ ਅਰਾਧਨਾਂ ਦਾ ਪ੍ਰਸ਼ਨ ਹੀ ਨਹੀਂ ਉਠਦਾ:-

*ਜਿਤੇ ਰਾਮ ਹੂਏ। ਸਭੈ ਅੰਤਿ ਮੂਏ।*
*ਜਿਤੇ ਕਿਸਨ ਹ੍ਵੈ ਹੈ। ਸਭੈ ਅੰਤਿ ਜੈ ਹੈ। ੧੦।*
*ਜਿਤੇ ਦੇਵ ਹੋਸੀ। ਸਭੈ ਅੰਤ ਜਾਸੀ।*
*ਜਿਤੇ ਬੋਧ ਹ੍ਵੈ ਹੈ। ਸਭੈ ਅੰਤਿ ਛੈ ਹੈ। (੭੧)*[6]

2. ਉਹੀ, ਪੰ: ੧
3. ਸ਼ਬਦਾਰਥ ਦਸਮ ਗ੍ਰੰਥ ਸਾਹਿਬ (ਪੋਥੀ ਦੂਜੀ) ਪੰ: ੩੯੨
4. ਸ਼ਬਦਾਰਥ ਦਸਮ ਗ੍ਰੰਥ ਸਾਹਿਬ (ਪੋਥੀ ਪਹਿਲੀ) ਪੰ: ੭੧
5. ਉਹੀ, ਪੰ: ੭੩
6. ਉਹੀ, ਪੰ: ੫੯

ਗੁਰੂ ਗੋਬਿੰਦ ਸਿੰਘ ਜੀ ਦੀਆਂ ਜਿਹੜੀਆਂ ਰਚਨਾਵਾਂ ਤੋਂ ਸਹਿਜਧਾਰੀ ਲੇਖਕਾਂ ਨੇ ਭੁਲੇਖਾ ਖਾ ਕੇ ਉਹਨਾਂ ਨੂੰ ਦੇਵੀ ਉਪਾਸ਼ਕ ਤੇ ਦੇਵੀ ਪ੍ਰਗਟ ਕਰਨ ਵਾਲੇ ਲਿਖ ਮਾਰਿਆ, ਉਹ ਰਚਨਾਵਾਂ ਵੀ ਅਕਾਲ ਪੁਰਖ ਦੀ ਸਿਫਤ ਸਲਾਹ ਹੀ ਕਰਦੀਆਂ ਹਨ, ਕਿਸੇ ਦੇਵੀ ਦੀ ਨਹੀਂ। ਚੰਡੀ ਚਰਿੱਤਰ ਵਿਚ ਲਿਖਿਆ ਹੈ:-

*ਚੰਡੀ ਚਰਿੱਤਰ*

*ੴ ਵਾਹਿਗੁਰੂ ਜੀ ਕੀ ਫਤਿਹ॥*

*ਅਥ ਚੰਡੀ ਚਰਿੱਤਰ ਉਕਤਿ ਬਿਲਾਸ*

*ਸ੍ਵੈਯਾ*

*ਆਦਿ ਅਪਾਰ ਅਲੇਖ ਅਨੰਤ, ਅਕਾਲ ਅਭੇਖ ਅਲੱਖ ਅਨਾਸਾ।*
*ਕੈ ਸ਼ਿਵ ਸ਼ਕਤਿ ਦਏ ਸ੍ਰੁਤਿ ਚਾਰ, ਰਜੋ ਤਮ ਸੱਤ ਤ੍ਰਿਹੂ ਪੁਰ ਬਾਸਾ।*
*ਦਿਉਸ ਨਿਸਾ ਸਸਿ ਸੂਰ ਕੈ ਦੀਪਸੁ ਸ੍ਰਿਸ਼ਟਿ ਰਚੀ ਪੰਚ ਤੱਤ ਪ੍ਰਕਾਸਾ।*
*ਬੈਰ ਬਢਾਇ ਲਰਾਇ ਸੁਰਾਸੁਰ ਆਪਹਿ ਦੇਖਤ ਬੈਠ ਤਮਾਸਾ।* [7]

ਇਸ ਤਰ੍ਹਾਂ "ਵਾਰ ਦੁਰਗਾ ਕੀ" ਵਿਚ ਵੀ ਉਹਨਾਂ ਨੇ ਸਰਬ ਸ਼ਕਤੀਮਾਨ ਜੋਤਿ ਪ੍ਰਭੂ ਨੂੰ ਯਾਦ ਕਰਕੇ, ਪੂਜਯ ਪਰਮਾਤਮਾ ਦੀ ਪਛਾਣ ਕਰਾਈ ਹੈ। ਉਸ "ਜਾਗਤਿ ਜੋਤਿ" ਨੂੰ ਗੁਰੂ ਸਾਹਿਬਾਨ, ਰਾਮ ਕ੍ਰਿਸ਼ਨ ਆਦਿ ਨੇ ਵੀ ਧਿਆਇਆ ਹੈ, ਸਿਮਰਿਆ ਹੈ। ਸੋ ਇਥੇ ਦੇਵੀ ਦੀ ਅਰਾਧਨਾ ਦਾ ਭੁਲੇਖਾ ਖਾਣ ਦੀ ਲੋੜ ਨਹੀਂ।

*ੴ ਸਤਿਗੁਰ ਪ੍ਰਸਾਦਿ॥*

*ਸ੍ਰੀ ਭਗਉਤੀ ਜੀ ਸਹਾਇ॥*

*ਅਥ ਵਾਰ ਦੁਰਗਾ ਕੀ ਲਿਖਯਤੇ*

*ਪਾਤਿਸ਼ਾਹੀ ੧੦॥*

*ਪ੍ਰਿਥਮ ਭਗਉਤੀ ਸਿਮਰਕੈ ਗੁਰ ਨਾਨਕ ਲਈਂ ਧਿਆਇ।*
*ਫਿਰ ਅੰਗਦ ਗੁਰ ਤੇ ਅਮਰਦਾਸ, ਰਾਮਦਾਸੈ ਹੋਈ ਸਹਾਇ।*
*ਅਰਜਨ ਹਰਿਗੋਬਿੰਦ ਨੂੰ ਸਿਮਰੌਂ ਸ੍ਰੀ ਹਰਿਰਾਇ।*
*ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸੁ ਡਿੱਠੇ ਸਭ ਦੁਖ ਜਾਇ।*
*ਤੇਗ ਬਹਾਦਰ ਸਿਮਰੀਐ, ਘਰ ਨਉਨਿਧਿ ਆਵੈ ਧਾਇ।*
*ਸਭ ਥਾਈਂ ਹੋਇ ਸਹਾਇ॥ ੧॥*

7. ਉਹੀ, ਪੰ: ੯੨

***ਪਉੜੀ ॥***

***ਖੰਡਾ ਪ੍ਰਥਮੈ ਸਾਜਿਕੈ ਜਿਨ ਸਭ ਸੈਸਾਰੁ ਉਪਾਇਆ।***
***ਬ੍ਰਹਮਾ ਬਿਸ਼ਨ ਮਹੇਸ਼ ਸਾਜਿ ਕੁਦਰਤਿ ਦਾ ਖੇਲੁ ਰਚਾਇ ਬਣਾਇਆ।***
***ਚੌਦਾਂ ਤਬਕੈ ਬਣਾਇ ਕੇ, ਕੁਦਰਤਿ ਦਾ ਖੇਲੁ ਦਿਖਾਇਆ।***
***ਸਿੰਧੁ ਪਰਬਤ ਮੇਦਨੀ ਬਿਨੁ ਥੰਮਾਂ ਗਗਨ ਰਹਾਇਆ॥***
***ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦੁ ਰਚਾਇਆ।***
***ਤੈ ਹੀ ਦੁਰਗਾ ਸਾਜਿ ਕੈ, ਦੈਤਾ ਦਾ ਨਾਸੁ ਕਰਾਇਆ।***
***ਤੈਥੋਂ ਹੀ ਬਲੁ ਰਾਮ ਲੈ, ਨਾਲ ਬਾਣਾ ਦਹਸਿਰੁ ਘਾਇਆ।***
***ਤੈਥੋਂ ਹੀ ਬਲੁ ਕ੍ਰਿਸ਼ਨ ਲੈ, ਕੰਸੁ ਕੇਸੀ ਪਕੜਿ ਗਿਰਾਇਆ।***
***ਬਡੇ ਬਡੇ ਮੁਨਿ ਦੇਵਤੇ, ਕਈ ਜੁਗ ਤਿਨੀ ਤਨੁ ਤਾਇਆ।***
***ਕਿਨੀ ਤੇਰਾ ਅੰਤੁ ਨ ਪਾਇਆ॥ ੨॥***[8]

'ਭਗੌਤੀ ਕੀ ਵਾਰ' ਯੁੱਧ ਕਥਾ ਹੈ। ਗੁਰੂ ਸਾਹਿਬ ਜੀ ਨੇ ਇਹ "ਮਾਰੰਕਡੇਯ ਪੁਰਾਣ" ਦੇ ੧੪ ਅਧਿਆਵਾਂ ਵਿਚੋਂ ਲਈ ਹੈ ਅਤੇ ਦੋ ਚੰਡੀ ਚਰਿੱਤਰ ਅਤੇ ਇਸ ਵਾਰ ਵਿਚ ਵਚਿੱਤਰ ਰੀਤੀ ਨਾਲ ਲਿਖਿਆ ਹੈ। ਯੁੱਧ ਵਿਦਿਆ ਦੇ ਪ੍ਰਚਾਰਕ ਸੁਾਮੀ ਨੇ ਇਸ ਕਥਾ ਨੂੰ ਕੇਵਲ ਸਿੱਖਾਂ ਵਿਚ ਉਤਸ਼ਾਹ ਵਧਾਉਣ ਲਈ ਲਿਖਿਆ ਹੈ।[9] ਇਥੇ ਦੇਵੀ ਦੀ ਉਪਾਸ਼ਨਾ ਦਾ ਕੋਈ ਵਿਚਾਰ ਨਹੀਂ ਹੈ। ਉਹ ਤਾਂ ਲਿਖਦੇ ਹਨ:

***ਸਰਬਕਾਲ ਹੈ ਪਿਤਾ ਅਪਾਰਾ। ਦੇਬਿ ਕਾਲਕਾ ਮਾਤ ਹਮਾਰਾ।***
***ਮਨੂਆ ਗੁਰੁ ਮੁਰਿ ਮਨਸਾ ਮਾਈ। ਜਿਨ ਮੋ ਕੋ ਸੁਭ ਕ੍ਰਿਆ ਪੜਾਈ।***[10]

ਗੁਰੂ ਗੋਬਿੰਦ ਸਿੰਘ ਜੀ ਦੀ ਸਮੁੱਚੀ ਰਚਨਾ ਅਤੇ ਸਮੁੱਚਾ ਜੀਵਨ ਇਕ ਅਕਾਲ ਦੀ ਅਰਾਧਨਾ, ਉਪਾਸ਼ਨਾਂ ਤੇ ਆਗਿਆ ਦਾ ਸੁਨਹਿਰੀ ਕਾਂਡ ਹੈ। ਗੁਰੂ ਨਾਨਕ ਦੇਵ ਜੀ ਦੇ ਨਿਰਮਲ ਪੰਥ ਨੂੰ ਉਹ ਬਿਪਰ-ਰੀਤੀਆਂ ਤੋਂ ਮੁਕਤ ਤੇ ਬ੍ਰਾਹਮਣੀ ਪ੍ਰਭਾਵ ਤੋਂ ਸੁੱਛ ਰੱਖਕੇ ਆਪਣੇ ਸਿੱਖਾਂ ਲਈ ਆਦਰਸ਼ ਰੂਪ ਵਿਚ ਨਵੀਂ ਸੇਧ ਦੇਣ ਵਾਲੇ ਗੁਰੂ ਜੀ ਯੁੱਗ-ਪੁਰਸ਼ ਸਨ। ਉਹਨਾਂ ਨੇ ਜੇ ਕਿਧਰੇ ਦੇਵੀ ਦੇਵਤਿਆਂ ਬਾਰੇ ਗੱਲ ਕੀਤੀ ਹੈ ਤਾਂ ਉਹ ਆਪਣੇ ਅਨੇਕਾਂ ਉਹਨਾਂ ਸ਼ਰਧਾਲੂਆਂ ਦੇ ਮਨ ਦੇ ਸ਼ੰਕੇ ਨਵਿਰਤ ਕਰਨ ਲਈ ਕੀਤੀ ਹੈ, ਜੋ ਬ੍ਰਾਹਮਣੀਮੱਤ ਦੇ ਪ੍ਰਭਾਵ ਥੱਲੇ ਵਿਚਰ ਰਹੇ ਸਨ। ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਸਾਹਿਬਾਨ ਦੀ ਸਿੱਖੀ ਦਾ ਆਧਾਰ ਹਿੰਦੁਸਤਾਨ ਸੀ ਤੇ ਹਿੰਦੂ

---

8. ਉਹੀ, ਪੰ: ੧੫੪

9. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤ ਸੁਧਾਕਰ, ਭਾਸ਼ਾ ਵਿਭਾਗ, ੧੯੮੮, ਪੰ: ੪੩, ਫੁਟ ਨੋਟ ਦੋ।

10. ਸ਼ਬਦਾਰਥ ਦਸਮ ਗ੍ਰੰਥ (ਪੋਥੀ ਪਹਿਲੀ) ਬਚਿੱਤ੍ਰ ਨਾਟਕ, ਅਧਿਆਇ ੧੪, ਪੰ: ੯੧

ਸਭਿਆਚਾਰ ਨਾਲੋਂ ਗੁਰੂ ਸਾਹਿਬਾਨ ਲਈ ਨਿਖੇੜਾ ਅਜੇ ਸੰਭਵ ਨਹੀਂ ਸੀ, ਫਿਰ ਵੀ ਜਿਸ ਸਪੱਸ਼ਟਤਾ ਨਾਲ ਉਹਨਾਂ ਹਿੰਦੂ ਧਰਮ ਦੇ ਸਰੋਵਰ ਨੂੰ ਰੀਤੀ-ਰਿਵਾਜ਼ਾਂ, ਪਖੰਡਾਂ ਭਰਮਾਂ ਅਤੇ ਭੁਲੇਖਿਆਂ ਦੀ ਕਾਹੀ ਲਾਹਕੇ ਜਮੂਦ ਤੋੜਿਆ, ਉਸ ਵਿਚੋਂ ਨਵਾਂ ਪੰਥ ਆਪਣਾ ਰੂਪ ਧਾਰਨ ਕਰ ਰਿਹਾ ਸੀ। 'ਖ਼ਾਲਸਾ ਪੰਥ' ਉਸਦੀ ਸਿਖਰ ਸੀ। ਇਸ ਮਹਾਨ ਕਾਰਜ ਵਿਚ ਦੇਵੀ ਦਾ ਨਹੀਂ, ਅਕਾਲ ਪੁਰਖ ਦਾ ਹੀ ਆਸਰਾ ਸੀ:

*ਜਾਗਤਿ ਜੋਤ ਜਪੈ ਨਿਸ ਬਾਸੁਰ। ਏਕ ਬਿਨਾ ਮਨ ਨੈਕ ਨ ਆਨੈ।* [11]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਤੇ ਸਮੁੱਚੀ ਬਾਣੀ ਦੇ ਅਧਿਐਨ ਉੱਪਰ ਕਿਸੇ ਸ਼ੰਕਾ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਉਹ "ਭਗੌਤੀ" ਦੇ ਉਪਾਸ਼ਕ ਹਨ। ਇਹ 'ਭਗਉਤੀ' ਹੀ ਦੁਰਗਾ ਦਾ ਕਰਤਾ ਹੈ ਤੇ ਦੁਰਗਾ ਉਸਦੀ ਕ੍ਰਿਤ ਹੈ। ਗੁਰੂ ਸਾਹਿਬ ਨੇ ਸੰਘਾਰ ਸ਼ਕਤੀਵਾਨ ਅਕਾਲ ਨੂੰ ਮੰਨਕੇ ਖੜਗ, ਕਾਲ, ਕਾਲੀ, ਭਗਵਤੀ, ਭਵਾਨੀ, ਰਿਪੁਖੰਡਨ ਆਦਿਕ ਇਸਤ੍ਰੀ ਲਿੰਗ ਅਤੇ ਪੁਲਿੰਗ ਨਾਮ ਕਥਨ ਕੀਤੇ ਹਨ।

ਗੁਰੂ ਸਾਹਿਬ ਦੇਵੀ ਨੂੰ ਕਰਤਾ ਦੀ ਰਚਨਾ ਮੰਨਦੇ ਹਨ ਤੇ ਕਰਤਾਰ ਨੂੰ ਹੀ ਆਪਣਾ ਇਸ਼ਟ ਜਾਣਦੇ ਹਨ ਤੇ ਇਸ ਲਈ ਉਹਨਾਂ ਆਪਣੀਆਂ ਸਾਰੀਆਂ ਬਾਣੀਆਂ ਵਿਚ "੧ੴ ਵਾਹਿਗੁਰੂ ਜੀ ਕੀ ਫ਼ਤਿਹ" ਲਿਖਕੇ ਮੰਗਲਾਚਰਣ ਕੀਤਾ ਹੈ, ਕਿਸੇ ਦੇਵੀ ਦੇਵਤਾ ਨੂੰ ਇਸ਼ਟ ਮੰਨਕੇ ਮੰਗਲ ਨਹੀਂ ਕੀਤਾ। ਸ਼ਸਤ੍ਰਨਾਮ ਮਾਲਾ ਵਿਚੋਂ ਵੀ ਇਹ ਤੱਤ ਸਪੱਸ਼ਟ ਹੁੰਦਾ ਹੈ:-

*ਕ੍ਰਾਲ ਤੁਹੀ, ਕਾਲੀ ਤੁਹੀ, ਤੁਹੀ ਤੇਗ ਅਰ ਤੀਰ।*
*ਤੁਹੀ, ਨਿਸਾਨੀ ਜੀਤ ਕੀ, ਆਜ ਤੁਹੀ ਜਗ ਬੀਰ।*
*ਸਤ੍ਰੁ ਸ਼ਬਦ ਪ੍ਰਿਥਮੇ ਕਹੋ ਅੰਤ ਦਮਨ ਪਦ ਭਾਖ।*
*ਸਭੈ ਨਾਮ ਜਗਨਾਥ ਕੇ ਜਾਨ ਹ੍ਰਿਦੇ ਮੋ ਰਾਖ.....* [12]

ਇਸ ਵਿਚਾਰ ਤੋਂ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਨਾਮ ਨਾਲ ਜੋੜੀ ਗਈ ਦੇਵੀ ਪੂਜਣ ਤੇ ਪ੍ਰਗਟ ਕਰਨ ਦੀ ਕਥਾ ਲਿਖਾਰੀਆਂ ਦੀ ਕਲਪਣਾ ਤੋਂ ਵਧੇਰੇ ਕੁਝ ਵੀ ਨਹੀਂ।

## ਦੇਵੀ ਪ੍ਰਗਟ ਕਰਨ ਦੀ ਕਹਾਣੀ ਦੀ ਅਸਲੀਅਤ ਕੀ ਹੈ ?

ਦਸਮ ਗ੍ਰੰਥ ਦੀਆਂ ਸਾਰੀਆਂ ਰਚਨਾਵਾਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਆਪ-ਣੀਆਂ ਰਚਨਾਵਾਂ ਨਹੀਂ ਹਨ। ਦਸਮ ਗ੍ਰੰਥ ਦੇ ਕ੍ਰਿਤੱਤਵ ਬਾਰੇ ਵਾਦ-ਵਿਵਾਦ ਸੀ। ਸੁਆਰਥੀਆਂ, ਬਿੱਪਰਵਾਦੀਆਂ ਤੇ ਅਣਜਾਣ ਸ਼ਰਧਾਲੂਆਂ ਨੇ ਭਾਈ ਮਨੀ ਸਿੰਘ

11. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤ ਸੁਧਾਕਰ, ਤੇਤੀ ਸਵੱਯੇ, ਪੰ: ੬੬

12. ਉਹੀ, ਪੰ: ੪੫

ਸ਼ਹੀਦ ਨੂੰ ਦਸਮ ਗ੍ਰੰਥ ਦੇ ਸੰਪਾਦਕ ਵਜੋਂ ਮਸ਼ਹੂਰ ਕਰਕੇ ਇਸ ਦਾ ਮੁੱਢ ਬੰਨ੍ਹਿਆਂ ਤੇ ਫੇਰ ਮੱਸਾ ਰੰਘੜ ਦੇ ਕਤਲ ਵਿਚ ਸਫਲਤਾ ਪ੍ਰਾਪਤ ਕਰਨ ਕਰਕੇ ਮਤਾਬ ਸਿੰਘ ਦੇ ਇਸ ਨਿਰਣੈ ਨੂੰ ਸਵੀਕਾਰ ਕਰ ਲਿਆ ਜੋ ਉਸਨੇ ਬੀਕਾਨੇਰ ਤੋਂ ਅੰਮ੍ਰਿਤਸਰ ਲਈ ਜਾਣ ਤੋਂ ਪਹਿਲਾਂ ਦਸਮ ਗ੍ਰੰਥ ਦੇ ਕ੍ਰਿਤਿੱਤਵ ਦੇ ਝਗੜੇ ਨੂੰ ਸੁਲਝਾਉਣ ਲਈ ਕੀਤਾ ਸੀ। ਉਸ ਆਖਿਆ ਸੀ ਕਿ ਜੇ ਉਹ ਮੱਸਾ ਰੰਘੜ ਦਾ ਸਿਰ ਕੱਟ ਕੇ ਲੈ ਆਵੇ ਤਾਂ ਦਸਮ ਗ੍ਰੰਥ ਵਿਚਲੀ ਹਰ ਰਚਨਾ ਨੂੰ ਦਸਮ ਪਾਤਸ਼ਾਹ ਦੀ ਬਾਣੀ ਮੰਨ ਲਿਆ ਜਾਵੇ[13] ਕਿਉਂ ਜੋ ਮਤਾਬ ਸਿੰਘ ਨੂੰ ਸਫਲਤਾ ਮਿਲ ਗਈ ਸੀ, ਇਸ ਲਈ ਖ਼ਾਲਸੇ ਨੇ ਮਤਾਬ ਸਿੰਘ ਨਾਲ ਕੀਤੇ ਇਕਰਾਰ ਨੂੰ ਨਿਬਾਹਿਆ ਤੇ ਇਸ ਤਰ੍ਹਾਂ ਦੇਵੀ ਦੇਵਤਿਆਂ ਨਾਲ ਸੰਬੰਧਿਤ ਬਹੁਤੀਆਂ ਰਚਨਾਵਾਂ ਗੁਰੂ ਗੋਬਿੰਦ ਸਿੰਘ ਨਾਲ ਜੁੜ ਗਈਆਂ। ਖ਼ਾਲਸਾ ਚੇਤਨਾ ਦੇ ਵਿਰੁੱਧ ਲਿਖਾਰੀਆਂ ਨੇ ਦੇਵੀ ਪੂਜਣ ਤੇ ਪ੍ਰਗਟ ਕਰਨ ਦੀ ਕਹਾਣੀ ਇਹਨਾਂ ਕੱਚੀਆਂ ਰਚਨਾਵਾਂ ਦੇ ਆਧਾਰ ਤੇ ਪ੍ਰਚਲਤ ਕਰ ਦਿੱਤੀ। ਇਹ ਲੇਖਕ ਜਾਂ ਤਾਂ ਸਹਿਜਧਾਰੀ ਸਨ ਜਾਂ ਫਿਰ ਖ਼ਾਲਸਈ ਚੇਤਨਾ ਤੋਂ ਬੇਮੁੱਖ ਸਨ, ਬਿੱਪਰ-ਵਾਦੀ ਸਨ ਤੇ ਸਿੱਖ ਲਹਿਰ ਦੇ ਵਿਰੋਧੀ ਵੀ। ਕੁਝ ਅਜਿਹੇ ਲੇਖਕ ਵੀ ਸਨ ਜੋ ਸਿੱਖੀ ਆਦਰਸ਼ ਤੇ ਲਹਿਰ ਵਿਚ ਪੂਰੀ ਤਰ੍ਹਾਂ ਰਚ ਮਿਚ ਨਹੀਂ ਸਕੇ ਸਨ। ਅਜਿਹੇ ਲੇਖਕਾਂ ਨੇ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ ਪੂਜ ਦਰਸਾਉਣ ਦੀ ਭੈੜੀ ਰੀਤ ਦਾ ਆਰੰਭ ਕੀਤਾ।

੧. ਬਾਵਾ ਕਿਰਪਾਲ ਦਾਸ ਨੇ ੧੭੪੧ ਈਸਵੀ ਵਿਚ 'ਮਹਿਮਾ ਪ੍ਰਕਾਸ਼' ਵਾਰਤਕ ਵਿਚ ਗੁਰੂ ਜੀ ਪਾਸੋਂ ਪੰਡਿਤਾਂ ਤੋਂ 'ਹੋਮ' ਕਰਵਾ ਕੇ ਖ਼ਾਲਸਾ ਪੰਥ ਚਲਾਉਣ ਦੀ ਗੱਲ ਪਹਿਲੀ ਵਾਰ ਲਿਖੀ ਜੋ ਮਗਰਲੇ ਲਿਖਾਰੀਆਂ ਨੇ ਵਿਸਥਾਰ ਘੜਕੇ ਪ੍ਰਚਲਤ ਕੀਤੀ। ੧੮ ਵੀਂ ਸਦੀ ਦੇ ਲੇਖਕਾਂ ਵਿਚੋਂ ਭਾਈ ਕੁਇਰ ਸਿੰਘ ਨੇ ਗੁਰਬਿਲਾਸ ਪਾਤਸ਼ਾਹੀ ੧੦ (੧੭੫੧ ਈਸਵੀਂ) ਭਾਈ ਕੇਸਰ ਸਿੰਘ ਛਿੱਬਰ ਨੇ ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ (੧੭੬੯ ਈ:) ਬਾਵਾ ਸਰੂਪ ਦਾਸ ਭੱਲਾ ਨੇ ਮਹਿਮਾ ਪ੍ਰਕਾਸ਼ (੧੭੭੬ ਈ:) ਤੇ ਭਾਈ ਸੁੱਖਾ ਸਿੰਘ ਨੇ ਗੁਰਬਿਲਾਸ ਪਾਤਸ਼ਾਹੀ ਦਸਵੀਂ (੧੭੯੭ ਈ:) ਦੇਵੀ ਪੂਜਾ ਦੀ ਕਹਾਣੀ ਨੂੰ ਆਪਣੇ ਆਪਣੇ ਢੰਗ ਨਾਲ ਲਿਖਿਆ ਹੈ।

ਹੈਰਾਨੀ ਦੀ ਗੱਲ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀ ਸੈਨਾਪਤਿ ਵਲੋਂ ਲਿਖੇ ਗ੍ਰੰਥ 'ਸ੍ਰੀ ਗੁਰ ਸੋਭਾ' ਵਿਚ ਦੇਵੀ ਦੇ ਪ੍ਰਗਟ ਹੋਣ ਜਾਂ ਦੇਵੀ ਦੀ ਆਰਾਧਨਾ ਲਈ ਹੋਮ ਜਾਂ ਯਗ ਕਰਨ ਦਾ ਸੰਕੇਤ ਵੀ ਨਹੀਂ ਹੈ। ਦੂਸਰੀ ਅਚੰਭੇ ਵਾਲੀ ਗੱਲ ਇਹ ਹੈ ਕਿ ਇਹਨਾਂ ਲੇਖਕਾਂ ਵਲੋਂ ਦੱਸੀ ਗਈ ਦੇਵੀ ਪੂਜਣ ਤੇ ਪ੍ਰਗਟ ਕਰਨ ਦੀ ਕਥਾ ਵਿਚ ਬਹੁਤ ਅੰਤਰ ਹੈ। ਦੇਵੀ ਪੂਜਾ ਦੇ ਸਮੇਂ ਬਾਰੇ ਬਹੁਤ ਹੀ ਜ਼ਿਆਦਾ ਅੰਤਰ ਹੈ, ਜਿਹੜੇ

13. ਮਹਿਬੂਬ ਹਰਿੰਦਰ ਸਿੰਘ, ਸਹਿਜੇ ਰਚਿਓ ਖਾਲਸਾ ੧੯੮੮ ਪੰ: ੧੦੯੦

ਪੰਡਿਤਾਂ ਨੇ ਇਸ ਵਿਚ ਹਿੱਸਾ ਲਿਆ, ਉਹ ਵੀ ਵੱਖ ਵੱਖ ਲੇਖਕਾਂ ਵਲੋਂ ਵੱਖ ਵੱਖ ਦੱਸੇ ਗਏ ਹਨ। ਸਥਾਨ ਤੇ ਹੋਰ ਵਿਸਥਾਰ ਵਿਚ ਵੀ ਅੰਤਰ ਹੈ। ਜੇ ਸਾਰੀ ਕਹਾਣੀ ਸਹੀ ਹੁੰਦੀ ਤਾਂ ਕਥਾ ਦਾ ਸਰੂਪ ਸਾਰੇ ਲੇਖਕਾਂ ਵਲੋਂ ਇਕੋ ਜਿਹਾ ਹੀ ਹੋਣਾ ਸੀ। ਵੱਧ ਤੋਂ ਵੱਧ ਇਹ ਤਾਂ ਸੋਚਿਆ ਜਾ ਸਕਦਾ ਹੈ ਕਿ ਹਿੰਦੂ ਪ੍ਰੰਪਰਾ ਵਿਚ ਪਰਵਾਨ ਚੜ੍ਹੇ ਸ਼ਰਧਾਲੂਆਂ ਸਾਮ੍ਹਣੇ ਗੁਰੂ ਜੀ ਨੇ ਪੰਡਿਤਾਂ ਦਾ ਪਾਜ ਉਘੇੜਨ ਦਾ ਕ੍ਰਿਸ਼ਮਾ ਕੀਤਾ ਹੋਵੇ, ਪਰ ਉਹਨਾਂ ਵਲੋਂ ਦੇਵੀ ਪ੍ਰਗਟ ਕੀਤੀ ਗਈ ਹੋਵੇ ਤਾਂ ਮੁੱਢੋਂ ਹੀ ਗ਼ਲਤ ਹੈ ਜਦੋਂ ਕਿ ਗੁਰੂ ਸਾਹਿਬ ਦੀ ਆਪਣੀ ਬਾਣੀ ਉਹਨਾਂ ਦੇ ਇਸ਼ਟ ਬਾਰੇ ਟਕਸਾਲੀ ਰੂਪ ਵਿਚ ਸੱਚ ਉਜਾਗਰ ਕਰਦੀ ਹੈ।

ਦੇਵੀ ਪੂਜਾ ਦੀ ਅਸਲੀਅਤ ਕੀ ਹੈ? ਭਾਈ ਕੁਇਰ ਸਿੰਘ ਨੇ "ਅਧਿਆਇ ਸੱਤਵਾਂ ਤੇ ਅਧਿਆਇ ਅੱਠਵਾਂ" ਵਿਚ ਗੁਰੂ ਸਾਹਿਬ ਵਲੋਂ ਦੇਵੀ ਪੂਜਾ ਤੇ ਦੇਵੀ ਪ੍ਰਗਟ ਕਰਨ ਦਾ ਵੇਰਵਾ ਦਿੱਤਾ ਹੈ। ਕੁਇਰ ਸਿੰਘ ਲਿਖਦਾ ਹੈ ਕਿ ਦੇਵੀ ਪੂਜਾ ਨਾਦੌਨ ਤੋਂ ਵਾਪਸੀ ਤੇ ਹੋਈ। ਨਦੌਨ ਦਾ ਯੁੱਧ ਭੱਟ-ਵਹੀਆਂ ਦੇ ਅਨੁਸਾਰ ੨੨ ਚੇਤ ਸੰਮਤ ੧੭੪੭ (੧੬੯੧ ਈ:) ਨੂੰ ਹੋਇਆ। ਭਾਈ ਕੁਇਰ ਸਿੰਘ ਲਿਖਦਾ ਹੈ ਕਿ ਗੁਰੂ ਜੀ ਦੀ ਇੱਛਾ ਦੇਵੀ ਪ੍ਰਗਟ ਕਰਨ ਦੀ ਹੋਈ:

***ਅਸਿਪਾਨਿ ਕਰੀ ਜਸ ਆਯਸਮੋ, ਤਸ ਪੰਥ ਉਪਾਇ ਕਰੋਂ ਰੁਚਿ ਲਾਏ।***
***ਦੇਵੀ ਕੋ ਧਯਾਨ ਧਰੋਂ ਮਨ ਸੈ, ਤਿਨ ਹੇਤ ਯਾ ਪੰਥ ਕੋ ਕੀਜੈ ਬਨਾਏ।*** [14]

ਗੁਰੂ ਜੀ ਨੇ ਦੂਰੋਂ ਦੂਰੋਂ ਪੰਡਿਤ ਬੁਲਾਏ। ਪੰਡਿਤਾਂ ਨੇ ਕਿਹਾ ਕਿ ਕਲਿਯੁਗ ਵਿਚ ਕਾਲਿਕਾ ਮਾਈ ਪ੍ਰਗਟ ਨਹੀਂ ਹੋ ਸਕਦੀ, ਕਿਉਂਕਿ ਪੰਡਿਤ ਤੁਰਕਾਂ ਦਾ ਧਾਨ ਖਾਂਦੇ ਹਨ। ਉਹਨਾਂ ਇਹ ਵੀ ਕਿਹਾ ਕਿ ਉਜੈਨ ਤੁਰਕ ਰਾਜ ਤੋਂ ਆਜ਼ਾਦ ਹੈ। ਉਥੇ ਦਾ ਦੱਤਾ ਨੰਦ ਪੰਡਿਤ ਆਵੇ ਤਾਂ ਦੇਵੀ ਪ੍ਰਗਟ ਹੋ ਸਕਦੀ ਹੈ। (ਉਜੈਨ ਵੀ ਆਲਮਗੀਰ ਔਰੰਗਜ਼ੇਬ ਦੇ ਅਧੀਨ ਸੀ। ਜਿਹੜਾ ਲੇਖਕ ਸਾਧਾਰਨ ਇਤਿਹਾਸਕ ਤੱਥ ਬਾਰੇ ਭੁਲੇਖਾ ਖਾ ਸਕਦਾ ਹੈ, ਉਸ ਤੋਂ ਹੋਰ ਭੁਲੇਖਿਆਂ ਤੇ ਭੁੱਲਾਂ ਦਾ ਖਤਰਾ ਤਾਂ ਸੁਭਾਵਿਕ ਹੀ ਹੈ।) ਹੋਮ ਦੀ ਸਮੱਗਰੀ ਇਕੱਠੀ ਕਰਕੇ ਦੱਤਾ ਨੰਦ ਨੂੰ ਦੇ ਦਿੱਤੀ ਗਈ, ਜੋ ਜਵਾਲਾ ਜੀ ਜਾਂਦਾ ਹੋਇਆ ਰਾਹ ਵਿਚ ਆਨੰਦਪੁਰ ਆ ਕੇ ਰਿਹਾ ਸੀ। ਜਿਤਨਾ ਧਨ ਉਸਨੇ ਮੰਗਿਆ, ਗੁਰੂ ਜੀ ਨੇ ਦੇ ਦਿੱਤਾ। ਇਥੇ ਸੰਮਤ ੧੭੪੨ ਦਿੱਤਾ ਹੋਇਆ ਹੈ:-

***ਸੰਮਤ ਸਤ੍ਰਹ ਸਹਸ ਬਤਾਲੀ। ਦੇਵੀ ਪੂਜਾ ਠਟੀ ਬਸਾਲੀ।*** [15]

ਦੇਵੀ ਪੂਜਾ ਤਿੰਨ ਸਾਲ ਚਲਦੀ ਰਹੀ। ਪੰਡਿਤਾਂ ਨੇ ਗੁਰੂ ਜੀ ਨੂੰ ਕਿਹਾ ਕਿ ਇਕ

---

14. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰ: ਯੂ: ਪਟਿਆਲਾ, ੧੯੮੬, ਪੰ:੧੦੩
15. ਉਹੀ ਪੰ: ੧੦੮

ਸਾਲ ਹੋਰ ਲੱਗੇਗਾ। ਇਹ ਵੀ ਕਿਹਾ ਕਿ ਇਥੇ ਸ਼ੋਰ ਸ਼ਰਾਬਾ ਹੈ। ਫਿਰ ਪੰਡਿਤ ਨੈਣਾਂ ਦੇਵੀ ਦੇ ਅਸਥਾਨ ਤੇ ਚਲੇ ਗਏ। ਉਥੇ ਜਾ ਕੇ ਪੰਡਿਤਾਂ ਨੇ ਕਿਹਾ ਕਿ ਦੇਵੀ ਤਾਂ ਪ੍ਰਗਟ ਹੋਵੇਗੀ ਜੇ ਕਿਸੇ ਦੀ ਬਲੀ ਦਿੱਤੀ ਜਾਵੇ। ਗੁਰੂ ਜੀ ਨੇ ਪੰਡਿਤ ਨੂੰ ਕਿਹਾ ਕਿ ਤੁਹਾਡੀ ਬਲੀ ਦਿੱਤੀ ਜਾਵੇਗੀ। ਪੰਡਿਤ ਡਰ ਗਿਆ ਤੇ ਮੌਕਾ ਮਿਲਦੇ ਹੀ ਦੌੜ ਗਿਆ:-

***ਤਬੈ ਜਾਵਨੇ ਕਾਲ ਮੈਂ ਬਿੱਪ ਬੋਲਾ। ਮਹਾ ਗੌਰਵੰ ਧਾਰ ਕੇ ਬੈਨ ਮੌਲਾ।***
***"ਕਿਸੇ ਭੇਟ ਰਾਖੋ, ਕਰੋ ਤਾਂ ਹਜ਼ੂਰੰ।" ਤਬੈ ਨਾਥ ਬੋਲੇ, "ਕਹੋ ਜੋਯ ਸੂਰੰ?"***
***ਤਿਸੇ ਭਾਖਿਯੋ, "ਦੇਗੁ ਦੇਵੀ ਜਿਵਾਏ।" ਤਬੈ ਆਪ ਬਾਨੀ ਸੁ ਐਸੇ ਅਲਾਏ।***
***"ਤੁਮੈ ਮੋ ਬਿਨਾ ਔਰ ਕੋ ਪਾਸ ਧੀਰੰ?" ਸੁਨੇ ਬੈਨ ਭਾਜਯੋ ਹਤਯੋ ਗਰਬ ਚੀਰੰ।*** [16]

ਫਿਰ ਕੁਇਰ ਸਿੰਘ ਅੱਗੇ ਲਿਖਦਾ ਹੈ ਕਿ ਪੰਜ ਸੇਵਕਾਂ ਨੇ ਗੁਰੂ ਜੀ ਪਾਸ ਆਪਣੇ ਆਪ ਨੂੰ ਬਲੀ ਦੇਣ ਲਈ ਪੇਸ਼ ਕੀਤਾ। ਗੁਰੂ ਜੀ ਨੇ ਸਤਿਕਾਰ ਨਾਲ ਕਿਹਾ, "ਮੇਰੇ ਪਿਆਰਿਓ! ਜਾਓ, ਜਦੋਂ ਲੋੜ ਹੋਈ ਬੁਲਾ ਲਵਾਂਗੇ।"

***ਤਬੈ ਪੰਚ ਦਾਸੋ ਤਿਨੈ ਐਸ ਭਾਖਾ। "ਤਮੈ ਭੇਟ ਦੀਜੈ" ਸੁਨੇ ਤਾਹਿ ਸਾਖਾ। ੧੦੧।***
***ਕਹੇ,"ਜਾਹਿ, ਪਯਾਰੇ ! ਜਬੈ ਲੋੜ ਹੋਈ। ਬੁਲਾਵੈ ਤੁਮੈਂ ਦਾਸੇ ਸਾਚੇ ਜੇ ਮੋਹੀ।"*** [17]

ਸਪੱਸ਼ਟ ਹੈ ਕਿ ਦੇਵੀ ਪ੍ਰਗਟ ਕਰਨ ਲਈ ਜੋ ਪੰਡਿਤਾਂ ਨੇ ਬਲੀ ਦੇਣ ਲਈ ਕਿਹਾ ਸੀ, ਗੁਰੂ ਜੀ ਨੇ ਅਜਿਹਾ ਕੁਝ ਨਹੀਂ ਕੀਤਾ। ਸਗੋਂ ਪੰਡਿਤ ਹੋਮ ਅਸਥਾਨ ਤੋਂ ਦੌੜਦਾ ਦਿਖਾਕੇ ਕੁਇਰ ਸਿੰਘ ਖੁਦ ਹੀ ਅਸਲੀਅਤ ਦੱਸ ਜਾਂਦਾ ਹੈ। ਇਹ ਤਾਂ ਬ੍ਰਾਹਮਣੀ ਪ੍ਰਭਾਵ ਦੀ ਕਾਂਗ ਹੀ ਸੀ ਜਿਸ ਕਾਰਨ ਉਹ ਦੇਵੀ ਦੀ ਪੂਜਾ ਕਰਨ ਦੀ ਕਥਾ ਕਲ-ਪਿਤ ਕਰਦਾ ਹੈ। ਇਸੇ ਕਾਰਨ ਕਰਕੇ ਹੀ ਉਹ ਦੇਵੀ ਪ੍ਰਗਟ ਹੋਣ ਦੀ ਗੱਲ ਕਰਦਾ ਹੈ। ਦੇਵੀ ਗੁਰੂ ਜੀ ਨੂੰ ਖ਼ਾਲਸਾ ਪੰਥ ਪ੍ਰਗਟ ਕਰਨ ਦਾ ਵਰ ਦਿੰਦੀ ਹੈ ਤੇ ਗੁਰੂ ਜੀ ਨੂੰ ਆਪਣਾ ਪੁੱਤਰ ਆਖਦੀ ਹੈ। ਇਥੇ ਕੁਇਰ ਸਿੰਘ "ਬਚਿੱਤਰ ਨਾਟਕ" ਵਿਚ ਅਕਾਲ ਪੁਰਖ ਵਲੋਂ ਗੁਰੂ ਜੀ ਨੂੰ "ਆਪਨਾ ਸੁਤ" ਕਹਿਕੇ ਨਿਵਾਜਣ ਦੀ ਗੱਲ ਭੁੱਲ ਜਾਂਦਾ ਹੈ ਜਾਂ ਜਾਣ ਬੁੱਝਕੇ ਭੁਲਾ ਦਿੰਦਾ ਹੈ। ਆਖਿਰ ਦੇਵੀ ਦਾ ਅਕਾਲ ਪੁਰਖ ਨਾਲ ਮੁਕਾਬਲਾ ਹੀ ਕੀ ਹੈ ? ਸਪੱਸ਼ਟ ਹੈ ਕਿ ਕੁਇਰ ਸਿੰਘ ਨੂੰ ਸਿੱਖੀ ਦਾ ਗਿਆਨ ਨਹੀਂ ਉਹ ਤਾਂ ਨਾਮ ਧ੍ਰੀਕ ਸਿੱਖ ਹੀ ਹੈ, ਜੋ ਬਿੱਪਰਵਾਦ ਦਾ ਹਿੱਤ ਪੂਰਦਾ ਹੈ।

***'ਬੰਸਾਵਲੀਨਾਮਾ' ਦਾ ਲੇਖਕ ਕੇਸਰ ਸਿੰਘ ਛਿੱਬਰ ਤੇ ਦੇਵੀ ਪੂਜਣ ਦਾ ਬ੍ਰਿਤਾਂਤ:-*** ਕੇਸਰ ਸਿੰਘ ਦੀ ਰਚਨਾ ਵਿਚ ਦੱਤਾ ਨੰਦ ਪੰਡਿਤ ਦੀ ਥਾਂ ਪੰਡਿਤ ਦੇਵੀ ਦਿੱਤਾ ਹੈ। ਉਸਦੀ ਦੱਸ ਉਤੇ ਅਸਲੀ ਬ੍ਰਾਹਮਣਾਂ ਦੀ ਭਾਲ ਕੀਤੀ ਗਈ ਜੋ ਮਾਸ ਨਹੀਂ ਖਾਂਦੇ ਤੇ ਧਰਮ ਤੇ ਪੂਰੇ ਉਤਰਦੇ ਹਨ। ਇਹ ਵੀ ਬ੍ਰਾਹਮਣੀ ਮੱਤ ਦਾ ਪ੍ਰਚਾਰ ਹੀ ਹੈ।

16. ਉਹੀ ਪੰ: ੨੧੬

17. ਉਹੀ, ਪੰ: ੧੧੯

ਕੇਸਰ ਸਿੰਘ ਛਿੱਬਰ ਬ੍ਰਾਹਮਣੀ ਵਡਿਆਈ ਦਾ ਢੰਡੋਰਚੀ ਪ੍ਰਤੀਤ ਹੁੰਦਾ ਹੈ। ਨਹੀਂ ਤਾਂ ਗੁਰਬਾਣੀ ਵਿਚ ਗੁਰੂ ਸਾਹਿਬ ਦਾ ਕਥਨ ਹੈ,

*"ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥"* [18]

ਤੇ ਗੁਰੂ ਜੀ ਨੇ ਖ਼ਾਲਸੇ ਨੂੰ ਝਟਕਾ ਖਾਣ ਦੀ ਆਗਿਆ ਵੀ ਦਿੱਤੀ ਹੋਈ ਹੈ।

ਅੱਗੋਂ ਕੇਸਰ ਸਿੰਘ ਛਿੱਬਰ ਉਹਨਾਂ ਪੰਡਿਤਾਂ ਦੇ ਕਥਨ ਦਾ ਉਲੇਖ ਕਰਦਾ ਹੈ ਜਿਸ ਵਿਚ ਉਹ ੧੦ ਹਜ਼ਾਰ ਦੀ ਸਮੱਗਰੀ ਮੰਗਾਉਂਦੇ ਹਨ ਤੇ ਨੈਣਾਂ ਦੇਵੀ ਪਰਬਤ ਤੇ ਭਿਜਵਾਉਂਦੇ ਹਨ। ਕਾਂਸੀ ਤੋਂ ਪੰਡਿਤ ਵਿਸ਼ਨਪਾਲ, ਕਸ਼ਮੀਰ ਤੋਂ ਸਿਵਬਾਕਰ ਤੇ ਹੋਰ ਚੇਲੇ ਵੀ ਆਏ। ਇਸ ਤਰ੍ਹਾਂ ਤਿੰਨੇ ਮਾਸ ਨਾ ਖਾਣ ਵਾਲੇ ਵੀ ਗੁਰੂ ਜੀ ਦੇ ਦਰਬਾਰ ਵਿਚ ਇਕੱਤਰ ਹੋਏ। ਗੁਰੂ ਜੀ ਨੇ ਉਹਨਾਂ ਨੂੰ ਦੇਵੀ ਪ੍ਰਗਟ ਕਰਨ ਲਈ ਕਿਹਾ। ਪੰਡਿਤ ਹੋਮ ਕਰਨ ਲਈ ਮੰਨ ਜਾਂਦੇ ਹਨ ਪਰ ਦੇਵੀ ਪ੍ਰਗਟ ਕਰਨ ਦੀ ਜ਼ਿਮੇਵਾਰੀ ਨਹੀਂ ਲੈਂਦੇ। ਪੰਡਿਤਾਂ ਕਿਹਾ:

*ਤਿਨ ਕਹਿਆ ਜੀ ਬਸੰਤਰ ਤਾਂ ਵਿਚੋਂ ਪ੍ਰਗਟ ਹੋਇ ਆਵੇ।*
*ਪਰ ਮਾਤਾ ਦਾ ਜ਼ਿਮਾ ਕਉਨ ਉਠਾਵੈ।*
*ਕਲਿਜੁਗ ਵਿਚ ਕਿਨੇ ਅਗੇ ਨਹੀਂ ਸਦਵਾਈ।*
*ਅਸਾਡਿਆਂ ਵਡਿਆਂ ਹੋਸੀ ਬੁਲਾਈ। ੬੪ ।*
*ਹੋਰ ਜੋ ਕੁਛ ਕਹੋਗੇ ਸੋ ਕਰਾਂਗੇ।*
*ਪਰ ਮਾਤਾ ਆਵਣ ਦਾ ਜ਼ਿਮਾ ਨਹੀਂ ਧਰਾਂਗੇ।*
*ਬਚਨ ਕੀਤਾ ਜੇ ਮਾਤਾ ਆਵੈ ਤਾਂ ਕਰੋ ਉਪਾਉ।*
*ਨਹੀਂ ਆਵੇ ਤਾਂ ਤੁਸੀਂ ਜਿਧਰੋਂ ਆਏ ਹੋ ਉਥੇ ਹੀ ਜਾਉ। ੬੫।*
*ਏਹ ਬਚਨ ਸੁਣ ਬ੍ਰਹਮਣ ਭਏ ਹੈਰਾਨ। ਜੋ ਇਥੋਂ ਗਏ ਨਿਰਾਸ ਤਾਂ ਕੋਈ ਨ ਕਰਸੀ ਮਾਨ।* [19]

ਤਾਂ ਫਿਰ ਪੰਡਿਤ ਗੁਜਰਾਤ ਦੇ ਠਾਕੁਰ ਦੁਆਰੇ 'ਚੋਂ ਕਾਲਕ ਦਾਸ ਪੰਡਿਤ ਨੂੰ ਦੇਵੀ ਪ੍ਰਗਟ ਕਰਨ ਲਈ ਬੁਲਾਉਂਦੇ ਹਨ। ਕਾਲਕ ਦਾਸ ਰਾਹੀਂ ਕੇਸਰ ਸਿੰਘ ਬੜਾ ਪਖੰਡ ਖਿਲਾਰਦਾ ਹੈ। ਗੁਰੂ ਜੀ ਦੇ ਜਨੇਊ ਪੁਆਇਆ ਜਾਂਦਾ ਹੈ। ਇਕ ਹਜ਼ਾਰ ਬ੍ਰਾਹਮਣ ਵੇਦਾਂ ਦੇ ਮੰਤ੍ਰ ਉਚਾਰਦੇ ਸਨ। ਕੇਸਰ ਸਿੰਘ ਛਿੱਬਰ ਕਾਲਕ ਦਾਸ ਦੇ ਯਤਨਾਂ ਰਾਹੀਂ ਦੇਵੀ ਪ੍ਰਗਟ ਹੋਈ ਲਿਖਦਾ ਹੈ, ਪਰ ਉਸਦੇ ਦਰਸ਼ਨ ਗੁਰੂ ਜੀ ਤੇ ਕਾਲਕ ਦਾਸ ਨੂੰ ਹੀ ਹੋਏ, ਹੋਰ ਕਿਸੇ ਨੂੰ ਨਹੀਂ।

---

18. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੧੨੮੯
19. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ (ਸੰਪਾਦਿਤ, ਪਰਖ, ਪੰ: ਯੂ: ਚੰਡੀਗੜ੍ਹ) ਪੰ: ੧੦੫

*ਇਕ ਕਾਲਕ ਇਕ ਸਾਹਿਬ ਦੀਦਾਰ ਪਾਇਆ।*
*ਤਬ ਦਿਜੋ ਇਸਤੋਤ੍ਰ ਕਾ ਪਾਠ ਉਠਾਇਆ। ੧੭੪।*[20]

ਕੇਸਰ ਸਿੰਘ ਛਿਬਰ ਅਨੁਸਾਰ ਇਸ ਘਟਨਾ ਦਾ ਸਬੰਧ ਸੰਮਤ ੧੭੩੫ ਬਿਕ੍ਰਮੀ ਨਾਲ ਹੈ। ਉਹ ਲਿਖਦਾ ਹੈ:-

*ਮਾਤਾ ਨੈਣਾ ਦੇਵੀ ਦੇ ਭਉਨ ਹੋਮ ਕੀਤਾ।*
*ਪਾਇ ਦੀਦਾਰੁ ਦਾਨੁ ਨਿਜਨ ਦੇਇ ਜਸ ਲੀਤਾ।*
*ਦੁਆਦਸ ਦਿਨ ਪਹਿਲੇ ਜਾਇ ਰਹੇ। ਹੋਮ ਸਮਗਰੀ ਇਕਠੀ ਕਰਤੇ ਭਏ।*
*ਦਿਨ ਆਠ ਪਿਛੋਂ ਟੁਰਤੇ ਲਗੇ। ਸਾਠ ਦਿਨ ਮੈਂ ਕਾਰਜ ਕਰ ਲੈ ਸਭੈ।*

..........................................................................................

*ਸੰਮਤ ਸਤਾਰਾਂ ਸੈ ਪੈਤੀਸ। ਲਗੇ ਚਾਲੀ ਦਿਨ ਅਰੁ ਬੀਸ।*
*ਮਘ੍ਰ ਕਾਤਕ ਕੇ ਮਹੀਨੇ। ਕੁਛ ਦਿਨ ਵਾਸੇ ਕਛੁ ਦਿਨ ਛੀਨੇ।*[21]

੧੫ ਸਾਲ ਦੇ ਵਕਫੇ ਪਿਛੋਂ ਹੀ ਕੇਸਰ ਸਿੰਘ ਤੇ ਕੁਇਰ ਸਿੰਘ ਦੇ ਬ੍ਰਿਤਾਂਤ ਵਿਚ ਕਾਫੀ ਅੰਤਰ ਆ ਜਾਂਦਾ ਹੈ।

(੧) ਕੁਇਰ ਸਿੰਘ ਦੇਵੀ ਪ੍ਰਗਟ ਕਰਨ ਦਾ ਸਮਾਚਾਰ ਸਾਲ ਲਾਉਂਦਾ ਹੈ ਜਦੋਂ ਕਿ ਕੇਸਰ ਸਿੰਘ ਇਹ ਕੰਮ ਦੋ ਮਹੀਨੇ 'ਚ ਮੁਕਾ ਦਿੰਦਾ ਹੈ।

(੨) ਕੁਇਰ ਸਿੰਘ ਇਸ ਘਟਨਾ ਨੂੰ ਸੰਮਤ ੧੭੪੫ ਬਿਕਰਮੀ ਦੇ ਆਰੰਭ ਤੋਂ ਸ਼ੁਰੂ ਕਰਦਾ ਹੈ ਤੇ ਪੂਜਾ ਹੋਣ ਦਾ ਸਮਾਂ ੧੭੪੭ ਤੋਂ ਬਾਅਦ ਭਾਵ ਨਦੌਨ ਦੇ ਯੁੱਧ ਪਿਛੋਂ ਲਿਖਦਾ ਹੇ। ਇਸ ਤਰ੍ਹਾਂ ਇਹ ਦੇਵੀ ਪੂਜਣ ਦਾ ਬ੍ਰਿਤਾਂਤ ੧੬੮੯ ਤੋਂ ੧੬੯੨ ਈਸਵੀਂ ਤਕ ਦਾ ਹੈ; ਜਦੋਂ ਕਿ ਕੇਸਰ ਸਿੰਘ ਛਿੱਬਰ ਇਹੋ ਕਾਰਜ ੧੭੩੫ ਬਿਕਰਮੀ ਭਾਵ ੧੬੭੭-੭੮ ਨੂੰ ਹੀ ਕਰਵਾ ਦਿੰਦਾ ਹੈ, ਜਦੋਂ ਕਿ ਗੁਰੂ ਜੀ ਨੂੰ ਗੱਦੀ ਤੇ ਬੈਠਿਆਂ ਅਜੇ ਦੋ-ਤਿੰਨ ਸਾਲ ਹੀ ਹੋਏ ਸਨ।

(੩) ਕੁਇਰ ਸਿੰਘ ਅਨੁਸਾਰ ਦੇਵੀ ਪ੍ਰਗਟ ਕਰਨ ਦੀ ਜ਼ਿਮੇਂਵਾਰੀ ਲੈਣ ਵਾਲਾ ਪੰਡਿਤ ਦੱਤਾ ਨੰਦ ਉਜੈਨ ਦਾ ਵਾਸੀ ਹੈ। ਕੇਸਰ ਸਿੰਘ ਛਿੱਬਰ ਅਨੁਸਾਰ ਇਹ ਪੰਡਿਤ ਗੁਜਰਾਤ ਦਾ ਕਾਲਕ ਦਾਸ ਸੀ।

(੪) ਦੱਤਾ ਨੰਦ ਤੋਂ ਦੇਵੀ ਪ੍ਰਗਟ ਨਹੀਂ ਹੋਈ, ਪ੍ਰੰਤੂ ਛਿੱਬਰ ਕਾਲਕ ਦਾਸ ਨੂੰ ਕਾਰਜ ਸੰਪੂਰਨ ਕਰਨ ਵਿਚ ਸਫਲ ਲਿਖਦਾ ਹੈ। ਇਹਨਾਂ ਦੋਹਾਂ ਹੀ ਗ੍ਰੰਥਕਾਰਾਂ ਵਿਚ ਕੋਈ ਗੱਲ ਵੀ ਸਾਂਝੀ ਨਹੀਂ ਹੈ। ਸਮਾਂ, ਸਥਾਨ; ਘਟਨਾ ਤੇ ਮਨੋਰਥ ਪ੍ਰਾਪਤੀ 'ਚ ਬਹੁਤ

---

20. ਉਹੀ, ਪੰ: ੧੧੫

21. ਉਹੀ, ਪੰ: ੧੨੩

ਅੰਤਰ ਹੈ। ਜੇ ਸਾਂਝ ਹੈ ਤਾਂ ਕੇਵਲ ਇਕ ਗੱਲ ਦੀ- ਉਹ ਹੈ ਕਿ ਦੋਵੇਂ ਲੇਖਕ ਸਨਾਤਨੀ ਪ੍ਰਭਾਵ ਹੇਠ ਬਿੱਪਰਵਾਦੀ ਹਨ ਤੇ ਬਹੁਤਾ ਉਲਾਰ ਹੋ ਕੇ ਗੁਰਮਤਿ ਦੇ ਵਿਰੁੱਧ ਹੀ ਲਿਖਣ ਦੇ ਭਾਗੀ ਹਨ।

***ਮਹਿਮਾ ਪ੍ਰਕਾਸ਼ (ਸਰੂਪ ਦਾਸ ਭੱਲਾ):–*** ਉਸਨੇ ਗੁਰੂ ਜੀ ਬਾਰੇ ਪੰਜਾਹ ਸਾਖੀਆਂ ਲਿਖੀਆਂ ਹਨ। ਸਾਖੀ ਨੰ: ੧੫ ਵਿਚ ਦੇਵੀ ਪੂਜਣ ਵੱਲ ਇਸ਼ਾਰਾ ਕਰਦਾ ਹੈ। ਉਹ ਲਿਖਦਾ ਹੈ: "ਏਕ ਬੇਰ ਗੁਰੂ ਜੀ ਨੇ ਕਾਂਸੀ ਕੇ ਪਾਂਡੇ ਬੁਲਾਏ। ਤਿਨ ਸਿਉ ਹੋਮ ਕਰਾਇਆ। ਖ਼ਾਲਸੇ ਕਾ ਪੰਥ ਚਲਾਇਆ।"

ਲੇਖਕ ਨੇ ਸਨਾਤਨੀ ਪ੍ਰਭਾਵ ਥੱਲੇ ਹੀ ਦੇਵੀ ਪੂਜਣ ਤੇ ਹੋਮ ਕਰਨ ਦਾ ਜ਼ਿਕਰ ਕੀਤਾ ਹੈ ਗੁਰੂ ਅੰਸ਼ ਹੋਣ ਦੇ ਬਾਵਜੂਦ ਸਰੂਪ ਦਾਸ ਨੇ ਗੁਰਮਤਿ ਦੇ ਵਿਰੁੱਧ ਤਰਕ-ਹੀਨ ਪੈਂਤੜਾ ਅਪਨਾ ਕੇ ਇਤਿਹਾਸਿਕ ਤੱਥਾਂ ਨਾਲ ਅਨਿਆ ਕੀਤਾ ਹੈ।[22]

***ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਭਾਈ ਸੁਖਾ ਸਿੰਘ:–*** ਇਸ ਲੇਖਕ ਨੇ ੧੭੯੭ ਈ: ਨੂੰ ੧੭੫੧ ਈਸਵੀ ਵਿਚ ਕੁਇਰ ਸਿੰਘ ਵਲੋਂ ਲਿਖੇ ਗਏ 'ਗੁਰਬਿਲਾਸ ਪਾਤਸ਼ਾਹੀ ੧੦' ਵਿਚ ਦੇਵੀ ਪੂਜਣ ਤੇ ਪ੍ਰਗਟ ਕਰਨ ਦੇ ਝੂਠ ਨੂੰ ਹੀ ਦੁਹਰਾਇਆ ਹੈ। ਇਸ ਲੇਖਕ ਦਾ ਸਮੁੱਚਾ ਗ੍ਰੰਥ ਹੀ ਕੁਇਰ ਸਿੰਘ ਦੇ ਗ੍ਰੰਥ ਦੀ ਨਕਲ ਭਾਸਦਾ ਹੈ। ਸੁੱਖਾ ਸਿੰਘ ਥਾਂ ਥਾਂ ਦੇਵੀ ਦੀ ਉਸਤਤ ਕਰਦਾ ਹੈ ਪੰਡਿਤਾਂ ਨੇ ਦੇਵੀ ਦੇ ਪ੍ਰਗਟ ਹੋਣ ਦੇ ਸਮੇਂ ਗੁਰੂ ਜੀ ਨੂੰ ਆਪਣੀ ਅੰਸ਼ ਦੀ ਬਲੀ ਦੇਣ ਨੂੰ ਕਿਹਾ। ਗੁਰੂ ਜੀ ਨੇ ਕਿਹਾ ਕਿ ਉਹ ਸਿੱਖਾਂ ਦੀ ਬਲੀ ਦੇਣਗੇ ਕਿਉਂਕਿ ਉਹਨਾਂ ਨੇ ਇਹ ਸਭ ਕੁਝ ਪੰਥ ਵਾਸਤੇ ਕੀਤਾ ਹੈ:–

***ਕਿਤੇ ਲੈ ਮਰੀਦੰ, ਪ੍ਰਭੂ ਸੀਸ ਗਾਏ। ਤਬੈ ਬਿੱਪ ਤੋਨੇ, ਬਚੰ ਯੌ ਸੁਨਾਏ।***
***ਸਿਖੰ ਸੀਸ ਦੀਨੇ, ਦਿਨੈ ਰਾਜ ਹੋਈ। ਸੁਬੰ ਅੰਸ ਬਿੰਦੇ ਬਲੰ ਥੋਰ ਜੋਈ। ੧੩੩।***
***ਜਿਸੈ ਰਾਜ ਤੇਜੰ ਦੀਓ ਆਪ ਜਾਨੋ। ਤਿਸੰ ਸੀਸ ਪੂਜੰ ਮਹਾਦੇਵ ਨਾਨੋ।***
***ਸੁਨੈ ਬੈਨ ਵਾਕੋ ਕ੍ਰਿਪਾ ਸਿੰਧ ਗਾਈ। ਹਮੂੰ ਕਾਜ ਬਿੰਦੰ ਨਹੀ ਯੌ ਕਰਾਈ। ੧੩੪।***
***ਸੁ ਨਾਦੀ ਸਹੀ ਪੰਥ ਕਾਜੰ ਪਛਾਨੋ। ਇਤੇ ਏ ਉਪਾਵੰ ਮੁਝੇ ਯੌ ਕਰਾਨੋ।***
***ਇਹੈ ਮੋਰ ਇੱਛਾ ਨਹੀਂ ਅੰਨ ਕਾਈ। ਸੁਨੈ ਬਿਪ ਰਾਜੰ ਲਿਜੈ ਚਿੱਤ ਲਾਈ। ੧੩੫।***[23]

ਅੱਗੇ ਜਾ ਕੇ ਸੁੱਖਾ ਸਿੰਘ ਲਿਖਦਾ ਹੈ ਕਿ ਦੇਵੀ ਨੇ ਪ੍ਰਗਟ ਹੋ ਕੇ ਗੁਰੂ ਜੀ ਨੂੰ ਵਰ ਦਿੱਤਾ। ਉਸ ਪਿਛੋਂ ਗੁਰੂ ਜੀ ਨੇ 'ਖ਼ਾਲਸਾ ਰਚਨ' ਦਾਂ ਕਾਰਜ ਪੂਰਾ ਕੀਤਾ।

---

22. ਗਿ: ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਦੂਜਾ ਭਾਗ, ਲੁਧਿਆਣਾ, ੧੯੮੨, ਪੰ: ੨੪੫।
23. ਭਾਈ ਸੁੱਖਾ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਅਧਿਆਇ ਦਸਵਾਂ।

**ਸਿੱਟਾ:**— ਅਠਾਰਵੀਂ ਸਦੀ ਦੇ ਪ੍ਰਮੁੱਖ ਗ੍ਰੰਥਾਂ ਵਿਚੋਂ 'ਸ੍ਰੀ ਗੁਰਸੋਭਾ' ਵਿਚ ਇਸਦਾ ਉਲੇਖ ਉੱਕਾ ਹੀ ਨਹੀਂ ਬਾਕੀ ਗ੍ਰੰਥਕਾਰਾਂ ਵਿਚ ਕੁਇਰ ਸਿੰਘ ਨੇ ਦੇਵੀ ਪੂਜਣ ਤੇ ਪ੍ਰਗਟ ਕਰਨ ਦੀ ਕਹਾਣੀ ਪਹਿਲੀ ਵਾਰ ਕਹੀ। ਕੇਸਰ ਸਿੰਘ ਛਿੱਬਰ ਨੇ ਵੀ ਬਹੁਤ ਵਿਸਥਾਰ ਨਾਲ ਲਿਖਿਆ ਪਰ ਦੋਹਾਂ ਦਾ ਵੇਰਵਾ ਇਤਨਾ ਵੱਖ ਵੱਖ ਤੇ ਇਕ ਦੂਸਰੇ ਦੇ ਵਿਪ੍ਰੀਤ ਹੈ ਕਿ ਸਚਾਈ ਦਾ ਲੱਭਣਾ ਅਸੰਭਵ ਹੋ ਜਾਂਦਾ ਹੈ।

ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਿ ਦੇਵੀ ਪੂਜਾ ਸਬੰਧੀ ਕੂੜ ਮਨੌਤਾਂ ਦਾ ਆਧਾਰ ਦਸਮ ਗ੍ਰੰਥ ਦੀਆਂ ਉਹ ਅਖੌਤੀ ਲਿਖਤਾਂ ਹਨ, ਜਿਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਜੋੜ ਦਿੱਤਾ ਗਿਆ।[24] ਇਸ ਪ੍ਰਭਾਵ ਹੇਠ ਹੀ ਕਿਰਪਾਲ ਦਾਸ ਭੱਲਾ ਨੇ "ਮਹਿਮਾ ਪ੍ਰਕਾਸ਼ ਵਾਰਤਕ" ਵਿਚ ਦੇਵੀ ਪੂਜਾ ਬਾਰੇ ਇਕ ਵਾਕ ਲਿਖਕੇ ਮਗਰਲੇ ਲੇਖਕਾਂ ਤੇ ਬਿੱਪਰਵਾਦੀ ਸਿੱਖਾਂ ਲਈ ਲੀਹ ਪਾ ਦਿੱਤੀ। ਫਿਰ ਖੰਭਾਂ ਦੀ ਡਾਰ ਬਣਨ 'ਚ ਕੀ ਦੇਰ ਲਗਣੀ ਸੀ? ੧੯ ਵੀਂ ਸਦੀ ਤੇ ੨੦ ਵੀਂ ਸਦੀ ਦੇ ਲੇਖਕਾਂ ਨੇ, ਜਿਹਨਾਂ ਵਿਚ ਮਹਾਂ ਕਵੀ ਸੰਤੋਖ ਸਿੰਘ ਵੀ ਸ਼ਾਮਲ ਹੈ, ਇਸ ਧਾਰਨਾਂ ਨੂੰ ਹੋਰ ਪੱਕਿਆਂ ਕੀਤਾ। ਇਸ ਗ਼ਲਤ ਵਿਚਾਰਧਾਰਾ ਦਾ ਖੰਡਣ ਭਾਈ ਵੀਰ ਸਿੰਘ ਨੇ ਵੀ ਕੀਤਾ ਤੇ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ।[25]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਦੀ ਨਾ ਹੀ ਪੂਜਾ ਕੀਤੀ ਹੈ, ਨਾ ਹੀ ਦੇਵੀ ਪ੍ਰਗਟ ਹੋਈ ਹੈ ਤੇ ਨਾ ਹੀ ਦੇਵੀ ਨੇ ਕੋਈ ਵਰ ਦਿੱਤਾ ਹੈ। ਗੁਰੂ ਜੀ ਨੂੰ 'ਵਰ' ਵੀ ਅਕਾਲ ਪੁਰਖ ਦਾ ਸੀ ਤੇ 'ਅਕਾਲ ਪੁਰਖ–' ਦੇ 'ਹੁਕਮ' ਨਾਲ ਹੀ ਉਹਨਾਂ ਆਪਣੀ ਜੀਵਨ ਲੀਲ੍ਹਾ ਖੇਡੀ। "ਚੌਬੀਸ ਅਵਤਾਰ" ਵਿਚ ਉਹਨਾਂ ਨੇ ਉਸ ਦੇਵੀ ਜਾਂ ਭਵਾਨੀ ਦਾ ਜ਼ਿਕਰ ਕੀਤਾ ਹੈ, ਜਿਸਦੇ ਉਹ ਪੁਜਾਰੀ ਸਨ ਤੇ ਉਹ ਦੇਵੀ ਅਕਾਲ ਪੁਰਖ ਹੀ ਸੀ:

***ਪ੍ਰਥਮ ਕਾਲ ਸਭ ਜਮ ਕੋ ਤਾਤਾ। ਤਾਂਤੇ ਭਯੋ ਤੇਜ ਬਿਖਯਾਤਾ।***
***ਸੋਈ 'ਭਵਾਨੀ' ਨਾਮੁ ਕਹਾਈ, ਜਿਨ ਸਿਮਰੀ ਯਹਿ ਸ੍ਰਿਸਟਿ ਉਪਾਈ। ੨੯।***
***ਪ੍ਰਿਥਮੈ 'ਓਅੰਕਾਰ' ਤਿਨਿ ਕਹਾ। ਸੋ ਧੁਨਿ ਪੁਰ ਜਗਤ ਮੈਂ ਰਹਾ।***
***ਤਾਂ ਤੇ ਜਗਤ ਭਯੋ ਬਿਸਥਾਰਾ। ਪੁਰਖੁ ਪ੍ਰਕ੍ਰਿਤਿ ਜਬ ਦਹੂੰ ਬਿਚਾਰਾ। ੩੦।***[26]

ਇਥੇ ਹੁਣ ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ। ਗੁਰੂ ਸਾਹਿਬ ਦਾ ਹਿੰਦੂ ਮੱਤ ਦੇ

---

24. ਮਹਿਬੂਬ, ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ਪੰ: ੧੦੯੨
25. ਭਾਈ ਵੀਰ ਸਿੰਘ ਦੇ ਰਚੇ ਗ੍ਰੰਥ ਸ੍ਰੀ ਕਲਗੀਧਰ ਚਮਤਕਾਰ ਦੂਜਾ ਅੱਧ ਤੇ ਕਾਨ੍ਹ ਸਿੰਘ ਜੀ ਦੀ ਪੁਸਤਕ "ਹਮ ਹਿੰਦੂ ਨਹੀ" ਦਾ ਕਾਂਡ "ਦੇਵੀ ਦੇਵਤਾ" ਇਸ ਪ੍ਰਕਰਣ ਵਿਚ ਬਹੁਤ ਸੇਧ ਦੇਣ ਵਾਲੇ ਹਨ।
26. ਸ਼ਬਦਾਰਥ, ਦਸਮ ਗ੍ਰੰਥ, ਪੋਥੀ ਪਹਿਲੀ, ਪੰ: ੧੭੧

ਅਵਤਾਰਵਾਦ ਤੇ ਦੇਵੀ ਦੇਵਤਾ ਦੇ ਆਲ-ਜੰਜਾਲ ਵਿਚ ਕੋਈ ਵਿਸ਼ਵਾਸ਼ ਨਹੀਂ ਸੀ। ਦਲੀਲ ਪੱਖੋਂ ਜੇ ਮੰਨ ਵੀ ਲਿਆ ਜਾਵੇ ਤਾਂ ਵੱਧ ਤੋਂ ਵੱਧ ਇਹ ਸਵੀਕਾਰ ਕੀਤਾ ਜਾ ਸਕਦਾ ਹੈ ਕਿ ਉਹਨਾਂ ਨੇ ਹਿੰਦੂ-ਮੱਤ 'ਚੋਂ ਆਏ ਹੋਏ ਸਿੱਖਾਂ ਦਾ ਸ਼ੰਕਾ ਦੂਰ ਕਰਨ ਲਈ ਹੋਮ ਕੀਤਾ ਕਰਵਾਇਆ ਹੋਵੇ ਤੇ ਹਵਨ 'ਚ ਸਭ ਸਮੱਗਰੀ ਪਾ ਕੇ ਉਸ ਅਗਨੀ 'ਚ 'ਤਲਵਾਰ' ਨੂੰ ਲਹਿਰਾ ਕੇ ਸਿੱਖਾਂ ਨੂੰ ਸਪੱਸ਼ਟ ਕਰ ਦਿੱਤਾ ਹੋਵੇ ਕਿ ਅਸਲੀ ਦੇਵੀ ਇਹ ਕਿਰਪਾਨ ਹੀ ਹੈ। ਇਹੋ ਸਿੰਘਾਂ ਦੇ ਪੰਜ ਕਕਾਰਾਂ ਦਾ ਮੁੱਖ ਅੰਗ ਵੀ ਬਣਾਈ ਗਈ। ਗਿਆਨੀ ਗਿਆਨ ਸਿੰਘ ਨੇ ਇਸ ਪ੍ਰਸੰਗ ਨੂੰ ਤਰਕ ਭਰਪੂਰ ਢੰਗ ਨਾਲ ਲਿਖਿਆ ਹੈ: 'ਜੋ ਦਿਨ ਪੰਡਿਤਾਂ ਨੇ ਦੇਵੀ ਪ੍ਰਗਟ ਹੋਣ ਦਾ ਥਾਪਿਆ ਸੀ, ਉਸ ਦਿਨ ਫੇਰ ਜਦ ਗੁਰੂ ਸਾਹਿਬ ਨੇ ਪੰਡਿਤ ਤੋਂ ਪੁੱਛਿਆ ਤਾਂ ਕੇਸੋ ਦਾਸ ਨੇ ਆਖਿਆ, ਹੁਣ ਪ੍ਰਗਟ ਤਦ ਹੋਵੇਗੀ, ਜਦ ਕਿਸੇ ਕੁਲੀਨ ਸ੍ਰੇਸ਼ਟ ਪੁਰਖ ਦੀ ਬਲੀ ਦਿੱਤੀ ਜਾਊ। ਗੁਰੂ ਜੀ ਬੋਲੇ, ਪੰਡਿਤ ਜੀ ! ਤੁਹਾਡੇ ਨਾਲੋਂ ਉੱਤਮ ਤੇ ਕੁਲੀਨ ਪਵਿੱਤਰ ਹੋਰ ਕੌਣ ਹੋਊ? ਅਸੀਂ ਤੁਹਾਡੀ ਹੀ ਬਲੀ ਦੇ ਦੇਵਾਂਗੇ ਤੇ ਦੇਵਤਾ ਪ੍ਰਗਟ ਹੋਏ ਤਾਂ ਕਹਾਂਗੇ ਕਿ ਪਹਿਲੇ ਪੰਡਿਤ ਜੀਵੇ, ਫੇਰ ਇਸ ਤੋਂ ਪਿਛੋਂ ਵਰ ਲਵਾਂਗੇ।"[27] ਪੰਡਿਤ ਆਪਣੀ ਜਾਨ ਬਚਾ ਨੱਠ ਗਏ। ਗੁਰੂ ਜੀ ਨੇ ਤਾਂ ਪੰਡਿਤਾਂ ਦੀ ਸਚਾਈ ਪਰਖਣੀ ਸੀ ਸੋ ਪਰਖੀ ਗਈ। ਪੰਡਿਤ ਫਰੇਬੀ ਤੇ ਦੰਭੀ ਸਿੱਧ ਹੋਏ। ਗਿਆਨੀ ਗਿਆਨ ਸਿੰਘ ਜੀ ਦਾ ਇਹ ਵਿਚਾਰ ਸਹੀ ਹੈ ਕਿ ਗੁਰੂ ਜੀ ਨੇ ਨਾ ਤਾਂ ਦੇਵੀ ਦੀ ਉਪਾਸ਼ਨਾ ਕੀਤੀ ਹੈ ਤੇ ਨਾ ਹੀ ਕਰ ਸਕਦੇ ਸਨ। ਉਹਨਾਂ ਨੇ ਕੇਵਲ ਹੋਮ ਕਰਵਾਇਆ, ਉਹ ਵੀ ਬਿੱਪਰਵਾਦ ਨੂੰ ਅਸਲੀ ਰੂਪ ਵਿਚ ਮੈਦਾਨੋਂ ਕੱਢਣ ਲਈ।[28]

ਗੁਰੂ ਜੀ ਦੀ ਬਾਣੀ, ਜੀਵਨ ਤੇ ਉਹਨਾਂ ਪਿਛੋਂ ਲਿਖਾਰੀਆਂ ਦੀਆਂ ਰਚਨਾਵਾਂ ਦੇ ਤੁਲਨਾਤਮਕ ਤੇ ਤਰਕ ਪੂਰਨ ਅਧਿਐਨ ਤੋਂ ਸਪੱਸ਼ਟ ਹੈ ਕਿ ਉਹਨਾਂ ਦੇਵੀ ਦੀ ਨਾ ਤਾਂ ਪੂਜਾ ਕੀਤੀ ਹੈ ਤੇ ਨਾ ਹੀ ਦੇਵੀ ਪ੍ਰਗਟਾਈ ਹੈ। ਬ੍ਰਾਹਮਣ ਮੱਤ ਦੀ ਅਖੌਤੀ ਸ਼ਕਤੀ ਦਾ ਭਾਂਡਾ ਭੰਨਣ ਲਈ ਹੋਮ ਕਰਵਾਇਆ। ਬ੍ਰਾਹਮਣ ਅਸਫਲ ਹੋਏ ਤੇ ਗੁਰੂ ਜੀ ਨੇ ਤਲਵਾਰ ਨੂੰ ਹੀ 'ਭਵਾਨੀ' ਤੇ 'ਦੇਵੀ' ਦਰਸਾ ਕੇ ਸਭ ਸਿੱਖਾਂ ਤੇ ਹਿੰਦੂਆਂ ਵਿਚ ਬਹਾਦਰੀ ਦੀ ਨਵੀਂ ਰੂਹ ਸੁਰਜੀਤ ਕੀਤੀ। ਇਸ ਕੌਤਕ ਦਾ ਮਨੋਰਥ ਸਿੱਖਾਂ ਨੂੰ ਮਨੋਵਿਗਿਆਨਕ ਢੰਗ ਨਾਲ ਨਵੇਂ ਮਾਰਗ ਲਈ ਤਿਆਰ ਕਰਨਾ ਸੀ।

ੴ

27. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖ਼ਾਲਸਾ, ਪੰ: ੮੫੦

28. ਉਹੀ ਪੰ: ੮੫੦ ਹੋਮ ਦੀ ਸਮੱਗਰੀ ਦੀਆਂ ਵਸਤੂਆਂ ਗੁਰੂ ਜੀ ਦਾ ਇਕ ਸਿੱਖ, ਜੋ ਗੁਰਦਾਸਪੁਰ ਦਾ ਸੀ, ਮੰਗਾ ਕੇ ਦਿੰਦਾ ਰਿਹਾ। ਉਸ ਹਿਸਾਬ ਦੀ ਵਹੀ ਹੁਣ ਤਕ ਉਹਨਾਂ ਦੇ ਘਰ ਹੈ।'

# ੧੬੯੯ ਈ: ਦੀ ਆਨੰਦਪੁਰ ਦੀ ਇਤਿਹਾਸਿਕ ਵੈਸਾਖੀ ਤੇ ਖ਼ਾਲਸੇ ਦਾ ਜਨਮ

ਕੌਮਾਂ ਦੇ ਇਤਿਹਾਸ ਵਿਚ ਕੋਈ ਦਿਨ ਐਸਾ ਸੁਭਾਗਾ ਹੁੰਦਾ ਹੈ ਕਿ ਉਹ ਦਿਨ ਕੌਮ ਦੀ ਹੋਣੀ ਬਣ ਜਾਂਦਾ ਹੈ। ਜਿਸ ਦਿਨ, ਜਿਸ ਅਸਥਾਨ ਤੇ ਅਜਿਹੀ ਘਟਨਾ ਘਟਦੀ ਹੈ, ਉਹ ਦਿਨ ਤੇ ਉਹ ਅਸਥਾਨ ਕਿਸੇ ਵਿਸ਼ੇਸ਼ ਕੌਮ ਤੇ ਵਿਸ਼ੇਸ਼ ਖੰਡ ਦੇ ਲੋਕਾਂ ਦੀ ਚੇਤਨਾ ਦਾ ਅਨਿੱਖੜ ਅੰਗ ਬਣ ਜਾਂਦਾ ਹੈ। ਮਨੁੱਖੀ ਇਤਿਹਾਸ ਵਿਚ ਖ਼ਾਲਸੇ ਦਾ ਜਨਮ ਦਿਹਾੜਾ ਬਹੁਤ ਹੀ ਵਿਸ਼ੇਸ਼ ਅਤੇ ਅਤਿ ਵਸਿਸ਼ਟ ਹੈ ਕਿਉਂਕਿ ਇਸ ਦਿਨ ਬਾਹਰਮੁਖੀ ਨੈਤਿਕ ਸੁਹਜ ਤੇ ਅੰਦਰੂਨੀ ਸੂਖਮ ਸਰੂਪ ਸੰਪੰਨ ਧਰਮ ਨੇ ਮਨੁੱਖਤਾ ਨੂੰ ਅਨੰਦਿਤ ਕਰ ਦਿੱਤਾ। ਇਤਿਹਾਸ ਵਿਚ ਇਕ ਨਵੇਂ ਧਰਮ ਦੀ ਸਦੀਵੀ ਹਸਤੀ ਹੋਰ ਕਿਸੇ ਧਰਮ ਦੇ ਟਾਕਰੇ ਤੇ ਵਧੇਰੇ ਪਰਉਪਕਾਰੀ ਭਾਵਨਾਵਾਂ ਨਾਲ ਓਤਪੋਤ ਹੋਈ। ਖ਼ਾਲਸਾ ਸਿਰਜਣ ਦੇ ਇਸ ਪੱਲ ਦੇ ਮਹੱਤਵ ਨੂੰ ਪ੍ਰੋ: ਹਰਿੰਦਰ ਸਿੰਘ ਮਹਿਬੂਬ ਦੇ ਸ਼ਬਦਾਂ ਵਿਚ ਇਵੇਂ ਬਿਆਨ ਕੀਤਾ ਜਾ ਸਕਦਾ ਹੈ: "ਮਨੁੱਖੀ ਚੇਤਨਾ ਦੇ ਅਦ੍ਰਿਸ਼ਟ ਤੋਂ ਅਦ੍ਰਿਸ਼ਟ ਤੱਕ ਜਾਂਦੇ ਫ਼ਾਸਲਿਆਂ ਨੂੰ ਜਾਨਣ ਦੀ ਸਮਰੱਥਾ, ਅਸਲੀ ਮਨੁੱਖ ਨੂੰ ਵੇਖਣ ਵਾਲੀ ਦ੍ਰਿਸ਼ਟੀ ਦੀ ਤੀਬਰਤਾ, ਇਖਲਾਕ ਵਿਚ ਸਦਾ ਤਾਜ਼ਾ ਰਹਿਣ ਵਾਲੇ ਹੁਸਨ ਦੀ ਮੌਜੂਦਗੀ, ਕਾਲ ਅਤੇ ਅਕਾਲ ਦੇ ਸੰਗਮ ਦੀ ਸੁਜੀਲੀ ਫਬਨ, ਇਲਾਹੀ ਕਰਮ ਅਤੇ ਸਿਦਕ ਦੀ ਨੇੜਤਾ ਦੀ ਗਰਮੀ, ਅਤੇ ਜੀਵਨ ਦੀ ਪਹਿਲ-ਤਾਜ਼ਗੀ ਨੂੰ ਸੰਭਾਲਣ ਦੇ ਜੋਸ਼ ਵਿਚ ਦੁਨੀਆਂ ਦਾ ਕੋਈ ਹੋਰ ਧਰਮ ਖ਼ਾਲਸਾ ਪੰਥ ਦਾ ਮੁਕਾਬਲਾ ਨਹੀਂ ਕਰ ਸਕਦਾ।"[1]

ਕਿਹੜਾ ਦਿਹਾੜਾ ਸੀ ਤੇ ਕਿਹੜਾ ਅਸਥਾਨ ਸੀ, ਜਿਥੇ ਇਤਿਹਾਸ ਦਾ ਇਕ ਯੁੱਗ-ਪਲਟਾਊ ਕ੍ਰਿਸ਼ਮਾ ਵਾਪਰਿਆ? ਸਿੱਖ ਇਤਿਹਾਸ ਵਿਚ ਹੀ ਨਹੀਂ ਸਗੋਂ ਪੰਜਾਬ ਤੇ ਭਾਰਤ ਦੇ ਇਤਿਹਾਸ ਵਿਚ ੧੬੯੯ ਈ: ਦੀ ਆਨੰਦਪੁਰ ਦੀ ਵੈਸਾਖੀ ਇਕ ਮਹੱਤਵ ਪੂਰਨ ਮੋੜ ਹੈ, ਮੀਲ ਪੱਥਰ ਹੈ ਜੋ ਸਮੇਂ ਦੇ ਮਸਤਕ ਵਿਚ ਸਦਾ ਧ੍ਰੂ ਤਾਰੇ ਵਾਂਗ ਰੌਸ਼ਨੀ ਪ੍ਰਜ੍ਵਲਿਤ ਕਰ ਰਿਹਾ ਦਿਖਾਈ ਦਿੰਦਾ ਹੈ। ਗੁਰੂ ਨਾਨਕ ਦੇਵ ਜੀ ਦਾ ਸਿੱਖ ਪੰਥ, "ਨਿਰਮਲ ਪੰਥ" ਸੀ, ਇਕ ਸਦਾਚਾਰੀ ਮਨੁੱਖ ਦੀ ਉਸਾਰੀ ਦਾ ਪੰਥ ਸੀ। ਇਸ ਨਵੇਂ ਮਨੁੱਖ ਦੀ ਫਸਲ ਦੀ ਰਾਖੀ ਲਈ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ ਤੇ ਬੈਠਣ ਸਮੇਂ ਗੁਰੂ ਅਰਜਨ ਦੇਵ ਜੀ ਦੇ ਆਖਰੀ ਸੰਦੇਸ਼ ਤੇ ਆਗਿਆ

1. ਪ੍ਰੋ: ਹਰਿੰਦਰ ਸਿੰਘ, ਮਹਿਬੂਬ, ਸਹਿਜੇ ਰਚਿਓ ਖ਼ਾਲਸਾ, ੧੯੮੮, ਪੰ: ੭੯੦

ਅਨੁਸਾਰ "ਮੀਰੀ ਤੇ ਪੀਰੀ" ਦੀਆਂ ਦੋ ਤਲਵਾਰਾਂ ਪਹਿਨ ਕੇ ਅਤੇ ਨਵੇਂ ਦਿਸ਼ਾ ਨਿਰਦੇਸ਼ ਦੇ ਕੇ "ਸੰਤ ਸਿਪਾਹੀ" ਦਾ ਸੰਕਲਪ ਦਿੱਤਾ ਤੇ ਇਹ ਸੰਕਲਪ ਸਮੇਂ ਦੀ ਵੰਗਾਰ ਨਾਲ ਨਜਿੱਠਣ ਲਈ ਇਕ ਉਚਿੱਤ ਵਿਕਲਪ ਵੀ ਸੀ। ਪ੍ਰੰਤੂ ਜ਼ਾਬਰ ਹਾਕਮਾਂ ਤੇ ਭ੍ਰਿਸ਼ਟ ਸਮਾਜਕ ਤਾਣੇ ਬਾਣੇ ਦੀ ਉਲਝੀ ਸਥਿਤੀ ਨੂੰ ਸੁਲਝਾਉਣ ਲਈ ਦਸਵੇਂ ਗੁਰੂ ਨੇ ੨੫ ਸਾਲ ਦੇ ਨਿੱਜੀ ਅਨੁਭਵ ਤੇ ਅਧਿਐਨ ਪਿੱਛੋਂ ਜਾਬਰ ਹਾਕਮਾਂ, ਬੁੱਤ-ਪੂਜ ਪਹਾੜੀ ਰਾਜਿਆਂ ਤੇ ਭ੍ਰਿਸ਼ਟ, ਕਪਟੀ ਤੇ ਕਾਇਰ ਮਸੰਦਾਂ ਨਾਲ ਨਜਿੱਠਣ ਲਈ ਇਕ ਨਵੀਂ ਕੌਮ ਦਾ ਨਿਰਮਾਣ ਕੀਤਾ ਜੋ ਅੱਜ "ਖ਼ਾਲਸਾ ਪੰਥ" ਦੇ ਰੂਪ ਵਿਚ ਸੰਸਾਰ ਵਿਚ ਸੂਰਜ ਵਾਂਗ ਰੌਸ਼ਨੀ ਵੰਡ ਰਿਹਾ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਆਨੰਦਪੁਰ ਦੀ ਧਰਤੀ ਉੱਪਰ ਵਰਤਾਈ ਗਈ ਕਰਾਮਾਤ ਦਾ ਫਲ ਹੈ ਕਿ ਖ਼ਾਲਸਈ ਕੌਮ ਆਪਣੀ ਆਭਾ, ਸ਼ਕਤੀ, ਸੂਝ ਤੇ ਸਿਮਰਨ ਸ਼ਕਤੀ ਅਰ ਕੁਰਬਾਨੀ ਕਾਰਨ ਦੁਨੀਆਂ ਦੇ ਪਹਿਲੇ ਚਾਰ ਧਰਮਾਂ ਵਿਚ ਗਿਣੀ ਜਾਂਦੀ ਹੈ।

ਇਸ ਮਹਾਨ ਕਾਰਜ ਦਾ ਮਾਨ "ਆਨੰਦਪੁਰ" ਦੀ ਧਰਤੀ ਨੂੰ ਪ੍ਰਾਪਤ ਹੈ ਜਿੱਥੇ ਕਲਗੀਆਂ ਵਾਲੇ ਨੇ ਸਿੱਖ ਪੰਥ ਨੂੰ ਨਵਾਂ ਰੂਪ ਦਿੱਤਾ। ਇਸ ਬਾਰੇ ਕਾਫੀ ਜਾਣਕਾਰੀ ਹੁਕਮਨਾਮਿਆਂ ਵਿਚੋਂ ਵੀ ਮਿਲ ਜਾਂਦੀ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ "ਸੈਨਾਪਤਿ" ਤੇ "ਭਾਈ ਗੁਰਦਾਸ" ਦੂਜਾ ਆਪਣੀਆਂ ਰਚਨਾਵਾਂ ਵਿਚ ਇਸ ਕੌਤਕੀ ਘੜੀ ਤੇ ਸਾਲ ਮਹੀਨੇ ਬਾਰੇ ਪੂਰੇ ਵਿਸਥਾਰ ਨਾਲ ਜਾਣਕਾਰੀ ਦਿੰਦੇ ਹਨ। ਭਾਵੇਂ ਸਿੱਖ ਰਵਾਇਤਾਂ ਵਿਚ ੧੬੯੯ ਨੂੰ ਪਹਿਲੀ ਵੈਸਾਖੀ ਨੂੰ ਇਸ ਮਹਾਨ ਕਾਰਜ ਦੀ ਸੰਪੂਰਨਤਾ ਪ੍ਰਵਾਨ ਕੀਤੀ ਜਾਂਦੀ ਹੈ, ਪਰ ਕੁਝ ਲੇਖਕਾਂ ਵਲੋਂ ਕੁਝ ਹੋਰ ਤਿਥੀਆਂ ਮਿਥੀਆਂ ਦਾ ਜ਼ਿਕਰ ਵੀ ਸਾਨੂੰ ਅਸਲੀਅਤ ਤੱਕ ਪਹੁੰਚਣ ਲਈ ਸ਼ੱਕ ਵਿਚ ਪਾ ਦਿੰਦਾ ਹੇ। ਇਸ ਭੁਲੇਖੇ ਨੂੰ ਦੂਰ ਕਰਨ ਲਈ ਹੀ ਖ਼ਾਲਸੇ ਦੀ ਸਿਰਜਣਾ ਦਾ ਸਾਲ ਸਮੇਂ ਬਾਰੇ ਚਰਚਾ ਜ਼ਰੂਰੀ ਕਰਨੀ ਬਣਦੀ ਹੈ।

***ਖ਼ਾਲਸੇ ਦੀ ਸਿਰਜਣਾ ਦਾ ਸਮਾਂ-ਸਥਾਨ:-*** ਇਤਿਹਾਸ ਦੀ ਹਰ ਘਟਨਾ ਸਮੇਂ ਸਥਾਨ ਦੀ ਰਿਣੀ ਹੈ। ਇਸ ਦਾ ਨਿਰਣੈ ਕਰਨ ਲਈ ਭਰੋਸੇ ਯੋਗ ਲਿਖਤਾਂ ਦੀ ਗਵਾਹੀ ਹੋਣੀ ਅਵੱਸ਼ਕ ਹੈ। ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀਆਂ ਵਿਚੋਂ ਸੈਨਾਪਤਿ ਨੇ ਗੁਰੂ ਸਾਹਿਬ ਦੇ ਜੋਤੀ ਜੋਤ ਸਮਾ ਜਾਣ ਦੇ ਤਿੰਨ ਸਾਲ ਪਿਛੋਂ ਭਾਵ ੧੭੧੧ ਈਸਵੀ ਵਿਚ "ਸ੍ਰੀ ਗੁਰ ਸੋਭਾ" ਗ੍ਰੰਥ ਸੰਪੂਰਨ ਕੀਤਾ। ਇਸ ਗ੍ਰੰਥ ਵਿਚ ਸੈਨਾਪਤਿ ਨੇ ਭੰਗਾਣੀ ਦੇ ਯੁੱਧ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਤੱਕ ਦੇ ਹਾਲਾਤ ਦਿੱਤੇ ਹਨ। ਖ਼ਾਲਸਾ ਪੰਥ ਦੀ ਸਾਜਣਾ ਨਾਲ ਸਬੰਧਿਤ ਵਿਸਥਾਰ ਲਈ ਪੂਰੇ ਤਿੰਨ ਅਧਿਆਇ ਦਿੱਤੇ ਗਏ ਹਨ। ਇਹ ਅਧਿਆਇ ਹਨ: (੧) ਬਚਨ ਪ੍ਰਗਾਸ। (੨) ਬਚਨ ਵਿਚਾਰ। (੩) ਰਹਿਤ ਪ੍ਰਗਾਸ।

ਬਚਨ ਪ੍ਰਗਾਸ ਅਧਿਆਇ ਪੰਜਵਾਂ ਵਿਚ ਖ਼ਾਲਸੇ ਦੀ ਸਿਰਜਣਾ ਦਾ ਸਮਾਂ ਸਥਾਨ ਦਿੱਤਾ ਗਿਆ ਹੈ। ਭਾਵੇਂ ਉਸਨੇ ਆਪਣੀ ਰਚਨਾ ਵਿਚ "ਖ਼ਾਲਸਾ ਸਾਜਣਾ" ਦੀ ਕੋਈ ਤਾਰੀਖ਼ ਨਹੀਂ ਵੀ ਦਿੱਤੀ ਤੇ ਨਾ ਹੀ ਪੰਜ ਪਿਆਰਿਆਂ ਦੀ ਚੋਣ ਤੇ ਸੀਸ ਭੇਟ ਦਾ ਕੋਈ ਵੇਰਵਾ ਹੀ ਦਿੱਤਾ ਹੈ, ਫਿਰ ਵੀ ਘਟਨਾ ਬਾਰੇ ਦਿੱਤੀ ਜਾਣਕਾਰੀ ਮੂਲ-ਤੱਥ ਨੂੰ ਜਾਣ ਲੈਣ ਵਿਚ ਬਹੁਤ ਸਹਾਇਤਾ ਕਰਦੀ ਹੈ:-

***ਚੇਤ ਮਾਸ ਬੀਤਿਓ ਸਕਲ ਮੇਲ ਭਯੋ ਅਪਾਰ।***
***ਬੈਸਾਖੀ ਕੇ ਦਰਸ ਪੈ ਸਤਿਗੁਰ ਕੀਯੋ ਬਿਚਾਰ॥ ੨॥***
***ਸੰਗਤ ਦਰਸ਼ਨ ਕਰਤੁ ਸਬ ਨਗਰ ਨਗਰ ਬਿਸਥਾਰ।***
***ਹੂਐ ਦਇਆਲ ਦਰਸ਼ਨ ਦੀਓ ਕਰਨਹਾਰ ਕਰਤਾਰ॥ ੩॥***
***ਗੋਬਿੰਦ ਸਿੰਘ ਕਰੀ ਖੁਸ਼ੀ ਸੰਗਤਿ ਕਰੀ ਨਿਹਾਲ।***
***ਕੀਉ ਪ੍ਰਗਟ ਤਬ ਖ਼ਾਲਸਾ ਚੁਕਿਓ ਸਕਲ ਜੰਜਾਲ॥ ੪॥***
***ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁੱਦ੍ਰ ਕੇ ਤੀਰ।***
***ਕੇਤਕ ਸੁਨ ਭਏ ਖ਼ਾਲਸਾ ਕੇਤਕ ਭਏ ਅਧੀਰ॥ ੫॥***
***ਤਜ ਮਸੰਦ ਪ੍ਰਭ ਏਕ ਜਪ ਯਹਿ ਬਿਬੇਕ ਤਹਾ ਕੀਨ।***
***ਸਤਿਗੁਰ ਸੋ ਸੇਵਕ ਮਿਲੇ ਨੀਰ ਮਧਿ ਜੋ ਮੀਨ॥ ੬॥*** [2]

ਸੈਨਾਪਤਿ ਇਸ ਅਧਿਆਇ ਦੇ ਆਰੰਭ ਵਿਚ ਹੀ ਸਥਾਨ ਬਾਰੇ ਸਪੱਸ਼ਟ ਉਲੇਖ ਕਰਦਾ ਹੋਇਆ ਲਿਖਦਾ ਹੈ:-

***ਪੁਰ ਆਨੰਦ ਗੋਬਿੰਦ ਸਿੰਘ ਗੁਰ ਅਬ ਕਬਿ ਕਰਤ ਬਖਾਨ।***
***ਗਿਰਦ ਪਹਾਰ ਅਪਾਰ ਅਤਿ ਸਤਿਲੁੱਦ੍ਰ ਤਟਿ ਸੁਭ ਥਾਨ॥ ੧॥*** [3]

ਇਥੇ ਸੈਨਾਪਤਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਖ਼ਾਲਸਾ ਸਿਰਜਣਾ ਦਾ ਸਥਾਨ ਤਾਂ ਸਤਲੁਜ ਦੇ ਤੱਟ ਦੇ ਆਸ ਪਾਸ ਪਹਾੜੀਆਂ ਵਿਚਕਾਰ ਆਨੰਦਪੁਰ ਦਾ ਉਲੇਖ ਤਾਂ ਸਪੱਸ਼ਟ ਰੂਪ ਵਿਚ ਕਰਦਾ ਹੈ, ਪਰ ਸਮੇਂ ਬਾਰੇ ਕੇਵਲ ਚੇਤ ਮਾਹ ਬੀਤ ਜਾਣ ਪਿਛੋਂ ਕੇਵਲ ਵੈਸਾਖੀ ਦਿਹਾੜੇ ਦਾ ਹੀ ਸੰਕੇਤ ਦਿੰਦਾ ਹੈ, ਸਾਲ ਦਾ ਨਹੀਂ। ਇਹ ਵੱਖਰੀ ਗੱਲ ਹੈ ਕਿ ਗੁਰੂ ਸਾਹਿਬ ਦੇ ਹੁਕਮਨਾਮਿਆਂ ਵਿਚੋਂ ਪ੍ਰੋੜ੍ਹਤਾ ਹੁੰਦੀ ਹੈ ਕਿ ਇਹ ਵੈਸਾਖੀ ਦਾ ਦਿਹਾੜਾ ਸੰਮਤ ੧੭੫੬ (ਈਸਵੀ ਸੰਨ ੧੬੯੯, ੩੦ ਮਾਰਚ) ਹੀ ਬਣਦਾ ਹੈ। ਡਾ: ਗੰਡਾ ਸਿੰਘ ਦਾ ਕਥਨ ਹੈ: ਸੰਨ ੧੬੯੯ ਨੂੰ ਅਤੇ ਇਸ ਤੋਂ ਬਾਅਦ ਦੇ ਉਨ੍ਹਾਂ ਸਾਰੇ ਹੁਕਮਨਾਮਿਆਂ ਵਿਚ ਜੋ ਉਨ੍ਹਾਂ ਨੇ ਵੱਖ-ਵੱਖ ਸੰਗਤਾਂ ਦੇ ਨਾਉਂ ਲਿਖੇ ਹਨ ਅਤੇ ਇਨ੍ਹਾਂ

2. ਸੈਨਾਪਤਿ, ਸ੍ਰੀ ਗੁਰਸੋਭਾ, ਪੰ: ੭੮

3. ਉਹੀ, ਪੰ: ੭੮

ਸਾਰਿਆਂ ਵਿਚ ਲਗਪਗ ਇਕੋ ਤਰ੍ਹਾਂ ਦੇ ਹੀ ਸ਼ਬਦ ਹਨ ਕਿ "ਸੰਗਤ ਮੇਰਾ ਖ਼ਾਲਸਾ ਹੈ"... ਇਸ ਸਾਰੀ ਵਿਚਾਰ ਤੇ ਹੁਕਮਨਾਮਿਆਂ ਦੀ ਗਵਾਹੀ ਤੋਂ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸੰਮਤ ੧੭੫੬ ਦੀ ਬਸਾਖੀ ਨੂੰ ਪ੍ਰਗਟ ਕੀਤਾ ਸੀ, ਇਸ ਤੋਂ ਪਹਿਲਾਂ ਨਹੀਂ। ਜੇ ਬਸਾਖੀ ਸੰਮਤ ੧੭੫੨ ਬਿਕਰਮੀ (ਸੰਨ ੧੬੯੫ ਈ:) ਜਾਂ ਬਸਾਖ ਸੰਮਤ ੧੭੫੫ (ਸੰਨ ੧੬੯੮ ਈ:) ਨੂੰ ਖ਼ਾਲਸਾ ਪ੍ਰਗਟ ਕੀਤਾ ਹੁੰਦਾ, ਜਿਵੇਂ ਸੇਵਾ ਸਿੰਘ ਭੱਟ ਅਤੇ ਭੰਗੂ ਰਤਨ ਸਿੰਘ ਜਾਂ ਕੇਸਰ ਸਿੰਘ ਛਿੱਬਰ ਲਿਖਦੇ ਹਨ ਤਾਂ ਸੰਮਤ ੧੭੫੩ ਭਾਦੋਂ ਦੇ (੨ ਅਗਸਤ ਸੰਨ ੧੬੯੬ ਈ:) ਅਤੇ ਸੰਮਤ ੧੭੫੫ ਸਾਵਣ ੨੪ (੨੪ ਜੁਲਾਈ ਸੰਨ ੧੬੯੮ ਈ:) ਦੇ ਹੁਕਮਨਾਮਿਆਂ ਵਿਚ ਇਸ ਗੱਲ ਦਾ ਕੋਈ ਇਸ਼ਾਰਾ ਭੀ ਹੁੰਦਾ ਜੋ ਕਿਤੇ ਨਹੀਂ ਹੈ।[4]

***ਭੁਲੇਖਾ ਕਿਉਂ ?*** ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਖ਼ਾਲਸਾ ਸਾਜਣ ਦੇ ਸਾਲ ਸੰਮਤ ਬਾਰੇ ਕਾਫੀ ਰੋਲ-ਘਚੋਲਾ ਹੈ। ਜਿਥੋਂ ਤੱਕ ਅਠਾਰਵੀਂ ਸਦੀ ਦੇ ਰਚੇ ਗ੍ਰੰਥਾਂ ਦਾ ਅਧਿਐਨ ਸੰਬੰਧ ਰੱਖਦਾ ਹੈ ਸਭ ਤੋਂ ਪਹਿਲਾਂ ਇਹ ਭੁਲੇਖਾ "ਗੁਰਬਿਲਾਸ ਪਾਤਸ਼ਾਹੀ ੧੦" ਦੇ ਕਰਤਾ ਕੁਇਰ ਸਿੰਘ ਨੇ ਖਾਧਾ। ਉਸਨੇ ਆਪਣਾ ਗ੍ਰੰਥ ੧੭੫੧ ਈ: ਵਿਚ ਲਿਖਿਆ। ਉਹ ਖ਼ਾਲਸੇ ਦੀ ਸਿਰਜਣਾ ਦਾ ਸਾਲ ੧੭੪੬ ਬਿਕਰਮੀ ਅਰਥਾਤ (੧੬੮੯ ਈ:) ਲਿਖਦਾ ਹੈ। ਜੇ ਅੰਕ ਲਿਖਣ ਵਿਚ ਗਲਤੀ ਹੋਈ ਹੁੰਦੀ ਤਾਂ ਇਸਨੂੰ ਭੁਲੇਖਾ ਹੀ ਮੰਨਿਆ ਜਾ ਸਕਦਾ ਸੀ, ਪ੍ਰੰਤੂ ਸ਼ਬਦਾਂ ਵਿਚ ਲਿਖਤ ਹੋਣ ਕਾਰਨ ਕੁਇਰ ਸਿੰਘ ਦੀ ਗਲਤੀ ਕਾਫੀ ਗੰਭੀਰ ਹੈ ਜੋ ਉਸ ਦੀ ਸਮਾਂ ਸੂਝ ਬਾਰੇ ਸ਼ੰਕਾ ਵੀ ਪਾਉਂਦੀ ਹੈ ਤੇ ਉਸਦੀ ਇਤਿਹਾਸ ਪ੍ਰਤੀ ਜਾਣਕਾਰੀ ਉੱਪਰ ਪ੍ਰਸ਼ਨ ਚਿੰਨ੍ਹ ਵੀ ਲਾਉਂਦੀ ਹੈ। ਉਹ ਲਿਖਦਾ ਹੈ:-

***ਸਤ੍ਰਹ ਸਹਸ ਛਿਤਾਲੀ ਮਾਨੋ। ਲਿਖਿਆ ਕਾਤਕ ਸੁਦੀ ਪਛਾਨੋ।***
***ਦਸਮੀ ਪੂਜ ਭਲੀ ਬਿਧ ਕਾਜਾ। ਬਿਦਾ ਕੀਨ ਬਿਪ੍ਰਨ ਮਹਾਰਾਜਾ।***
***ਜੋ ਕੋਈ ਲੋਕ ਮੂੜ ਤਾ ਬਾਨੈ। ਅਹਲ ਬਹਲ ਮੁਖ ਬੈਨ ਬਖਾਨੈ।***
***ਚਾਰ ਬਰਨ ਇਕਜਾ ਇਨ ਕੀਨੈ। ਕਰਦ ਫੇਰ ਅੰਮ੍ਰਿਤ ਕਹੁ ਦੀਨੇ।***[5]

ਕੁਇਰ ਸਿੰਘ ਪਹਿਲੀ ਵਾਰ ਪੰਡਿਤਾਂ ਰਾਹੀਂ ਦੇਵੀ ਪ੍ਰਗਟ ਕਰਨ ਦਾ ਪ੍ਰਸੰਗ ਚਲਾਉਣ ਵਾਲਾ ਲੇਖਕ ਹੈ। ਉਹ ਦੇਵੀ ਪ੍ਰਗਟ ਕਰਨ ਦੀ ਕਥਾ ਨਦੌਨ ਦੇ ਯੁੱਧ ਲੜਨ ਦੀ ਕਥਾ ਪਿਛੋਂ ਆਰੰਭ ਕਰਦਾ ਹੈ। ਸ਼ਾਇਦ ਉਸ ਅਨੁਸਾਰ ਇਹ ਲੜਾਈ ੧੬੮੫ ਈ: ਤੋਂ ਪਹਿਲਾਂ ਹੋਈ ਹੋਵੇ। ਪ੍ਰੰਤੂ ਇਥੇ ਉਹਦੀ ਗਲਤੀ ਸਪੱਸ਼ਟ ਹੈ।

---

4. ਉਹੀ, ਪੰ: ੨੨

5. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰ: ੧੩੬

ਭੰਗਾਣੀ ਦਾ ਯੁੱਧ ੧੬੮੮ ਈ: ਵਿਚ ਹੁੰਦਾ ਹੈ ਤੇ ਨਦੌਨ ਦਾ ਯੁੱਧ ੨੦ ਮਾਰਚ ੧੬੯੧ ਈ: ਨੂੰ। ਜੇ ਕੁਇਰ ਸਿੰਘ ਦੇ ਵੇਰਵੇ ਤੇ ਵਿਸਵਾਸ਼ ਵੀ ਕਰ ਲਈਏ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਦੌਨ ਦੀ ਜੰਗ ਤੋਂ ਮਗਰੋਂ ਦੇਵੀ ਪੂਜਾ ਸ਼ੁਰੂ ਕਰਵਾਈ ਤਾਂ ਵੀ 'ਖ਼ਾਲਸਾ ਸਾਜਣਾ' ਉਸਦੇ ਬ੍ਰਿਤਾਂਤ ਅਨੁਸਾਰ ਵੀ ੧੬੯੧ ਈ: ਤੋਂ ਮਗਰੋਂ ਹੀ ਹੋ ਸਕਦਾ ਹੈ। ਇਸ ਤਰ੍ਹਾਂ ੧੭੪੬ ਬਿਕਰਮੀ ਭਾਵ ੧੬੮੯ ਈ: ਦਾ ਸਾਲ ਕਿਸੇ ਤਰ੍ਹਾਂ ਵੀ ਠੀਕ ਨਹੀਂ ਜਾਪਦਾ। ਉਹ ਕਈ ਗੱਲਾਂ ਰਲਗੱਡ ਕਰਕੇ ਇਤਿਹਾਸਿਕ ਤੱਥ ਨਾਲ ਅਨਿਆਂ ਕਰਦਾ ਹੈ। ਖ਼ਾਲਸਾ ਸਿਰਜਣਾ ਪਿਛੋਂ ਉਹ ਪੰਡਿਤਾਂ ਦੀ ਵਿਦਾਇਗੀ ਕੱਤਕ ਦੇ ਮਹੀਨੇ ਕਰਦਾ ਹੈ ਜਦੋਂ ਕਿ ਖ਼ਾਲਸਾ ਦੀ ਸਾਜਣਾ ਛੇ ਮਹੀਨੇ ਪਹਿਲਾਂ ਵੈਸਾਖ ਦੇ ਮਹੀਨੇ ਹੀ ਕੀਤੀ ਜਾ ਚੁੱਕੀ ਸੀ। ਇਸ ਤਰ੍ਹਾਂ ਕੁਇਰ ਸਿੰਘ ਦੀ ਇਹ ਤਾਰੀਖ਼ ਤੇ ਸਾਲ ਕਿਵੇਂ ਵੀ ਮੰਨਣਯੋਗ ਨਹੀਂ। ਡਾ: ਫੌਜਾ ਸਿੰਘ ਦਾ ਨਿਰਣਾ ਠੀਕ ਹੈ ਜਦ ਉਹ ਲਿਖਦੇ ਹਨ:

"ਸੰਮਤ ੧੭੪੬ ਬਿ: (੧੬੮੯ ਈ:) ਦੇ ਹੱਕ ਵਿਚ ਘੱਟ ਤੋਂ ਘੱਟ ਇਸੇ ਵੇਲੇ ਦੀ ਇਤਿਹਾਸਕ ਸੋਝੀ ਦੀ ਦਸ਼ਾ ਵਿਚ ਕੋਈ ਮੰਨਣ-ਯੋਗ ਤੇ ਠੋਸ ਦਲੀਲ ਨਹੀਂ ਦਿੱਤੀ ਜਾ ਸਕਦੀ।" [6]

ਹਾਂ, ਸਥਾਨ ਤੇ ਦਿਨ ਬਾਰੇ ਕੁਇਰ ਸਿੰਘ ਕੋਈ ਟਪਲਾ ਨਹੀਂ ਖਾਂਦਾ। ਉਹ ਖ਼ਾਲਸੇ ਦਾ ਪ੍ਰਗਟ ਦਿਵਸ ਵੈਸਾਖੀ ਦਾ ਦਿਵਸ ਹੀ ਲਿਖਦਾ ਹੈ ਤੇ ਖ਼ਾਲਸੇ ਦਾ ਪ੍ਰਗਟ ਅਸਥਾਨ ਸ੍ਰੀ ਕੇਸਗੜ੍ਹ (ਆਨੰਦਪੁਰ ਸਾਹਿਬ) ਹੀ ਬਿਆਨ ਕਰਦਾ ਹੈ:-

*ਬੀਤੀ ਨਿਸਾ ਭੋਰ ਪ੍ਰਗਟਯੋ। ਸ੍ਰੀ ਦਿਨ ਮਣਿ ਚਲ ਤਖਤ ਸੁਹਾਯੋ।*
*ਪਰਮ ਜੋਤਿ ਸਾਹਿਬ ਸੁਖਦਾਈ। ਬੈਠੇ ਸ੍ਰੀ ਕੇਸਗੜ੍ਹ ਆਈ॥ ੨॥*

..................................................................................................................

*ਰੈਨ ਪਯਾਨ ਸੁ ਦਿਨ ਚੜ੍ਹਯੋ, ਜਗੇ ਸਕਲ ਨਰ ਨਾਰਿ।*
*ਵੈਸਾਖੀ ਕੇ ਦਰਸ ਪਰ, ਸੰਗਤਿ ਮਿਲੀ ਅਪਾਰ॥ ੮॥* [7]

ਇਹੋ ਗਲਤੀ ੧੭੮੦ ਈ: ਦੇ ਲਿਖੇ ਹੋਏ "ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕੇ" ਦੇ ਲੇਖਕ ਕੇਸਰ ਸਿੰਘ ਛਿੱਬਰ ਵਲੋਂ ਕੀਤੀ ਗਈ ਹੈ। ਉਹ ਵੀ ਖ਼ਾਲਸੇ ਦੀ ਉਤਪਤੀ ਕੁਇਰ ਸਿੰਘ ਵਾਂਗ ਦੇਵੀ ਪ੍ਰਗਟ ਕਰਨ ਦੇ ਪ੍ਰਸੰਗ ਨਾਲ ਜੋੜਦਾ ਹੈ ਪਰ ਉਤਪਤੀ ਦਾ ਸਾਲ ੧੭੫੪ ਲਿਖਦਾ ਹੈ:-

*ਸੰਮਤ ਸਤਾਰਾਂ ਸੈ ਚਉਰੰਜਾ ਭਏ। ਦਿਨ ਚੇਤ੍ਰ ਦੇ ਅਠਾਈ ਬਾਕੀ ਆਏ ਰਹੇ।*

6. ਉਹੀ, ਪੰ: ੧੧

7. ਉਹੀ ਪੰ: ੧੨੭

*ਦਿਨ ਤ੍ਰੈ ਗੁਜਰੇ ਤਾਂ ਚੌਪਾ ਸਿੰਘ ਬੁਲਾਇਆ।*
*ਦਰਬਾਰ ਲਗਾ ਹੋਆ ਦੀਵਾਨ ਦੋਨੋ ਪਾਸ ਬਹਾਇਆ।*

.......................................................................................................

*ਚੌਪੇ ਸਿੰਘ ਨੂੰ ਬਚਨ ਕੀਤਾ ਬੈਠ ਜਾਹ।*
*ਖਬੇ ਉਪਰਿ ਹਥਿ ਸਜਾ ਧਰਿ ਅਤੇ ਪੀਂਦਾ ਜਾਹ।*
*ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਫਤੇ ਮੁਹੋ ਬੋਲ।*
*ਤ੍ਰੈ ਚੁਲੀਆਂ ਸਾਹਿਬ ਆਪਨੀ ਹੱਥੀ ਦਿਤੀਆਂ ਤਿਨ ਪੀਤਾ ਰਸਨਾ ਖੋਲ।*[8]

ਕੇਸਰ ਸਿੰਘ ਵੀ ਦੋਹਰੀ ਗ਼ਲਤੀ ਕਰਦਾ ਹੈ, ਇਕ ਤਾਂ ਉਹ ਕੁਇਰ ਸਿੰਘ ਦੀ ਨਕਲ ਕਰਦਾ ਕਰਦਾ ਦੇਵੀ ਜ਼ਰੂਰ ਪ੍ਰਗਟਾਉਂਦਾ ਹੈ, ਪ੍ਰੰਤੂ ਜਿਥੇ ਕੁਇਰ ਸਿੰਘ ਖ਼ਾਲਸਾ ਪ੍ਰਗਟ ਕਰਨ ਤੋਂ ਦੇਵੀ ੧੦ ਸਾਲ ਪਹਿਲਾਂ ਪ੍ਰਗਟਾਉਂਦਾ ਹੈ, ਤਾਂ ਕੇਸਰ ਸਿੰਘ ਇਸ ਨੂੰ ਹੋਰ ੧੦ ਸਾਲ ਪਹਿਲਾਂ ਲੈ ਜਾਂਦਾ ਹੈ ਤੇ ਦੇਵੀ ਪ੍ਰਗਟ ਕਰਨ ਦਾ ਸਾਲ ਸੰਮਤ ੧੭੩੪ ਬਿਕਰਮੀ (੧੬੭੭-੭੮ ਈ:) ਲੈ ਜਾਂਦਾ ਹੈ ਉਹ ਲਿਖਦਾ ਹੈ:-

*ਸੰਮਤੁ ਸਤਾਰਾਂ ਸੈ ਚਉਤੀ ਗਏ। ਹੋਮ ਸਮਗ੍ਰੀ ਇਕਠੇ ਕਰਤੇ ਭਏ।*[9]

ਭਲਾ ਜੇ ਖ਼ਾਲਸਾ ਪ੍ਰਗਟ ਕਰਨ ਲਈ ਦੇਵੀ ਨੂੰ ਪ੍ਰਗਟ ਕਰਨਾ ਹੀ ਸੀ ਤਾਂ ਦੇਵੀ ਪ੍ਰਗਟ ਹੋ ਕੇ ੨੦ ਸਾਲ ਕੀ ਕਰਦੀ ਰਹੀ ? ਅਜਿਹੀਆਂ ਕਪੋਲ-ਕਲਪਿਤ ਘਟਨਾਵਾਂ ਨੂੰ ਪ੍ਰਸੰਗ ਵਿਚ ਜੋੜਨ ਲਗਿਆਂ ਤਾਂ ਗ਼ਲਤੀ ਆਪੇ ਹੀ ਹੋਣੀ ਸੀ। ਛਿੱਬਰ ਦੀ ਦੂਸਰੀ ਗ਼ਲਤੀ ਖ਼ਾਲਸਾ ਸਿਰਜਣਾ ਦਾ ਸਾਲ ੧੭੫੪ ਬਿਕਰਮੀ (੧੬੯੮ ਈ:) ਦਾ ਵੀ ਕੋਈ ਆਧਾਰ ਨਹੀਂ। ਇਸ ਬਾਰੇ ਹੋਰ ਕੋਈ ਇਤਿਹਾਸਿਕ ਗਵਾਹੀ ਉਪਲੱਬਧ ਨਹੀਂ ਹੈ। ਇਸ ਲਈ ਛਿੱਬਰ ਦੀਆਂ ਤਿਥੀਆਂ ਮਿਥੀਆਂ ਉੱਪਰ ਭਰੋਸਾ ਕਰਨਾ ਉਚਿਤ ਨਹੀਂ ਹੈ।

੧੯ ਵੀਂ ਸਦੀ ਦੀ ਇਕ ਰਚਨਾ ਹੈ, "ਪ੍ਰਾਚੀਨ ਪੰਥ ਪ੍ਰਕਾਸ਼" ਜਿਸਦਾ ਲੇਖਕ ਰਤਨ ਸਿੰਘ ਭੰਗੂ ਹੈ। ਉਹ ਖ਼ਾਲਸਾ ਸਿਰਜਣਾ ਦਾ ਸਾਲ ੧੭੫੨ ਬਿਕਰਮੀ ਦਿੰਦਾ ਹੈ:-

*ਸਾਲ ਬਾਵਨ ਪੂਰ ਸਤ੍ਰੇ ਸਈ। ਬੁਧਵਾਰ ਬਸਾਖੈ ਪੰਥ ਉਤਪਤਿ ਭਈ।*[10]

---

8. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ, (ਪਰਖ, ਪੰਜਾਬ ਯੂਨੀਵਰਸਿਟੀ, ੧੯੭੨) ਪੰ: ੧੨੮
9. ਉਹੀ, ਪੰ: ੧੦੪
10. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼ (ਸੰ: ਭਾਈ ਵੀਰ ਸਿੰਘ), ਅੰਮ੍ਰਿਤਸਰ, ੧੯੧੪, ਪੰ: ੪੪

ਇਸ ਤਰ੍ਹਾਂ ਸੇਵਾ ਸਿੰਘ ਦੇ "ਸ਼ਹੀਦ ਬਿਲਾਸ" ਵਿਚ ਵੀ ੧੬੯੫ ਈ: ਨੂੰ ਹੀ ਖ਼ਾਲਸੇ ਦੀ ਉਤਪਤੀ ਮੰਨੀ ਗਈ ਹੈ। ਭਾਈ ਚਉਪਾ ਸਿੰਘ ਦੇ ਨਾਮ ਨਾਲ ਜੋੜੇ ਗਏ ਹਜ਼ੂਰੀ ਰਹਿਤਨਾਮੇ ਵਿਚ ਇਹ ਮਿਤੀ ੧੭੫੪ (੧੭੯੮ ਈ:) ਦਿੱਤੀ ਗਈ ਹੈ। ਇਹ ਲੇਖਕ ਗੁਰੂ ਗੋਬਿੰਦ ਸਿੰਘ ਜੀ ਦਾ ਖਿਡਾਵਾ ਸੀ, ਪ੍ਰੰਤੂ ਇਸ ਦੀ ਰਚਨਾ ਉੱਪਰ ਬ੍ਰਾਹਮਣੀ ਪ੍ਰਭਾਵ ਹੈ। ਸੰਭਵ ਹੈ ਕਿ ਮੂਲ ਰਹਿਤਨਾਮੇ ਵਿਚ ਮਗਰੋਂ ਕਿਸੇ ਮਿਲਾਵਟ ਕੀਤੀ ਹੋਵੇ ਕਿਉਂਕਿ ਇਹ ਕਾਫੀ ਹੱਦ ਤਕ ਕੇਸਰ ਸਿੰਘ ਛਿੱਬਰ ਦੇ ਬੰਸਾਵਲੀਨਾਮੇ ਵਾਂਗ ਮਿਤੀਆਂ ਥਿਤੀਆਂ ਦੀ ਵਰਤੋਂ ਕਰਦਾ ਹੈ। "ਖ਼ਾਲਸੇ ਦੀ ਉਤਪਤੀ" ਤਾਂ ਕੇਸਰ ਸਿੰਘ ਛਿੱਬਰ ਦੇ ਲਿਖੇ ਸੰਮਤ ਅਨੁਸਾਰ ਹੀ ਹੈ। ਲਿਖਣ-ਸ਼ੈਲੀ ਵਿੱਚ ਵੀ ਸਾਂਝ ਹੈ:-

ਫੇਰ ਸਾਹਿਬ ਪੂਰਨ ਪੁਰਖ ਸੀ, ਪੰਥ ਲਗੇ ਨਿਖੇੜਨ ਸੰਮਤ ੧੭੫੪ ਸਾਵਣ ਦਿਨ ਸਤਵੇਂ, ਕੇਸਾਂ ਦੀ ਪਾਹੁਲ ਦਾ ਉਦਮ ਕੀਤਾ।[11]

ਇਸ ਤਰ੍ਹਾਂ ਖ਼ਾਲਸੇ ਦੀ ਸਿਰਜਣਾ ਦਾ ਸਾਲ ੧੬੮੯, ੧੬੯੫, ੧੬੯੮ ਤੇ ੧੬੯੯ ਈਸਵੀਂ ਵਿਚੋਂ ਕਿਹੜਾ ਵਧੇਰੇ ਮੰਨਣਯੋਗ ਹੈ, ਇਸਦਾ ਨਿਰਣਾ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਨੂੰ ਵਿਚਾਰਕੇ ਹੀ ਕੀਤਾ ਜਾ ਸਕਦਾ ਹੈ। ਇਹ ਵੀ ਧਿਆਨ 'ਚ ਰੱਖਣ ਦੀ ਲੋੜ ਹੈ ਕਿ ਸਿੱਖ ਪ੍ਰੰਪਰਾ ੧੬੯੯ ਈ: ਦੇ ਪੱਖ ਨੂੰ ਹੀ ਸਵੀਕਾਰ ਕਰਦੀ ਹੈ ਰਵਾਇਤ ਦਾ ਆਧਾਰ ਖੋਖਲਾ ਨਹੀਂ ਹੁੰਦਾ। ਸ਼ਾਇਦ ਇਸੇ ਕਾਰਨ ੧੯ ਵੀਂ ਤੇ ੨੦ਵੀਂ ਸਦੀ ਦੇ ਪ੍ਰਮੁੱਖ ਸਿੱਖ ਵਿਦਵਾਨਾਂ ਤੇ ਇਤਿਹਾਸਕਾਰਾਂ ਗਿਆਨੀ ਗਿਆਨ ਸਿੰਘ (ਪੰਥ ਪ੍ਰਕਾਸ਼ ਤੇ ਤਵਾਰੀਖ਼ ਗੁਰੂ ਖ਼ਾਲਸਾ) ਭਾਈ ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼) ਪ੍ਰਿੰਸੀਪਲ ਤੇਜਾ ਸਿੰਘ, ਡਾ: ਗੰਡਾ ਸਿੰਘ, ਡਾ: ਫੌਜਾ ਸਿੰਘ ਤੇ ਸਰਦਾਰ ਕਪੂਰ ਸਿੰਘ ਇਸ ਮਿਤੀ (ਪਹਿਲੀ ਵੈਸਾਖ ੧੭੫੬ ਬਿਕਰਮੀ ਭਾਵ ੩੦ ਮਾਰਚ ੧੬੯੯ ਈ:) ਨੂੰ ਹੀ ਖ਼ਾਲਸੇ ਦਾ ਜਨਮ ਦਿਹਾੜਾ ਸਵੀਕਾਰਦੇ ਹਨ।

ਇਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ "ਖੰਡੇ ਕਾ ਪਾਹੁਲ" ਛਕਾ ਕੇ "ਸੰਗਤਿ ਕੀਨੀ ਖ਼ਾਲਸਾ" ਦਾ ਕ੍ਰਾਂਤੀਕਾਰੀ ਕਦਮ ਉਠਾਇਆ ਤੇ ਮਸੰਦ ਪ੍ਰਥਾ ਦਾ ਭੋਗ ਪਾ ਦਿੱਤਾ। ਮਸੰਦਾਂ ਦੀਆਂ ਸ਼ਕਾਇਤਾਂ ਬਹੁਤ ਪਹਿਲਾਂ ਤੋਂ ਹੀ ਆ ਰਹੀਆਂ ਸਨ। ਇਸੇ ਲਈ ਗੁਰੂ ਜੀ ਦੇ ਹੁਕਮਨਾਮਿਆਂ ਵਿਚ "ਮਸੰਦਾਂ ਨੂੰ ਨਹੀਂ ਮੰਨਣਾ" ਦਾ ਜ਼ਿਕਰ ਵਾਰ ਵਾਰ ਮਿਲਦਾ ਹੈ। ਸੰਮਤ ੧੭੫੫ ਤੇ ੧੭੫੬ ਨੂੰ ਲਿਖੇ ਹੁਕਮਨਾਮਿਆਂ ਵਿਚ ਵਾਰ ਵਾਰ ਮਸੰਦਾਂ ਨੂੰ ਨਾ ਮੰਨਣ ਲਈ ਹੁਕਮ ਹੈ, ਪਰ ੪ ਫਗਣ ੧੭੫੬ ਨੂੰ ਲਿਖੇ ਹੁਕਮਨਾਮੇ ਵਿਚ ਤਾਂ ਸੰਗਤਿ ਨੂੰ ਵੈਸਾਖੀ ਸਮੇਂ ਆਉਣ ਲਈ ਵੀ ਕਿਹਾ ਗਿਆ ਹੈ:-

11. ਪਿਆਰਾ ਸਿੰਘ ਪਦਮ, (ਸੰਪਾਦਕ) ਰਹਿਤਨਾਮੇ, ਅੰਮ੍ਰਿਤਸਰ, ਪੰਜਵੀਂ ਛਾਪ, ੧੯੯੧, ਪੰ: ੧੦੨

*੧ੳ ਸਤਿਗੁਰੂ ਜੀਉ*

*ਸਿਰੀ ਗੁਰੂ ਜੀਉ ਦੀ ਆਗਿਆ ਹੈ ਸੰਗਤਿ ਪਟਣ ਫਰੀਦ ਕੇ ਕੀ ਗੁਰੂ ਰਖੈਗਾ*
*ਸੰਗਤਿ ਗੁਰੂ ਗੁਰੂ ਜਪਣਾ ਜਨਮ ਸਉਰੈਗਾ*
*ਡਿਉਢ ਤੋਲੇ ਸੋਨੇ ਦੀ ਫੁਰਮਾਇਸਿ ਰੁਪਈਏ ਉਨੀ ਸਵਾ (੧੯।)*
*ਸੰਤੋਖੇ ਮੇਵੜੇ ਹਥਿ ਮਿਤੀ ਮਾਹੋ ੬ ਸੰਮਤੁ ੧੭੫੬ ਹਜ਼ੂਰਿ ਪਹੁਤੇ ਖੁਸੀ ਹੋਈ ਨਿਹਾਲੁ ਹੋਏ*
*ਸੰਗਤਿ ਮੇਰਾ ਖ਼ਾਲਸਾ ਹੈ ਗੁਰੂ ਕੇ ਨਿਵਤ ਕਾ ਹੋਵੈ ਸੋ ਵਿਸੋਏ ਨੂੰ ਹਜ਼ੂਰਿ ਲੈ ਕੇ ਦਰਸ਼ਨ ਆਵਣਾ ਮੇਰੀ ਖੁਸ਼ੀ ਹੈ*
*ਆਵਗੁ ਸੋ ਨਿਹਾਲੁ ਹੋਮੁ ਹੋਰਸ ਕਿਸੇ ਮਸੰਦ ਨੂੰ ਨਾਹੀ ਮੰਨਣਾ*
*(੩) ਤ੍ਰੈ ਪਗਾਂ ਸਿਰਪਾਉ ਭੇਜੇ ਹੈਨਿ ਰਖਾਵਣੇ ਸੰਗਤਿ ਕੇ ਮਨੋਰਥ ਗੁਰੂ ਪੂਰੈ ਕਰੇਗਾ*
*ਮਿਤੀ ਫਾਗੋ ੪ ਸੰਮਤੁ ੧੭੫੬ ਸਤਰਾਂ ੧੦"* [12]

ਇਸੇ ਤਰ੍ਹਾਂ ਮਾਛੀਵਾੜੇ ਦੀ ਸੰਗਤਿ ਨੂੰ ਚਉਦਹ ਚੇਤ ਸੰਮਤ ੧੭੫੫ ਨੂੰ ਲਿਖੇ ਹੁਕਮਨਾਮੇ ਵਿਚ ਕਿਹਾ ਗਿਆ ਹੈ, "ਦਸਵੰਧ ਮੰਨਤ ਸੋ ਹਜ਼ੂਰ ਆਪ ਲੈ ਆਵਣਾ, ਮਸੰਦਾਂ ਨੋ ਮਨਣਾ ਨਾਹੀ"..। [13] ਇਸੇ ਤਰ੍ਹਾਂ ੪ ਕਤਕ ੧੭੫੬ ਨੂੰ ਨਉਸਹਰੇ ਦੀ ਸੰਗਤਿ ਦੇ ਨਾਮ ਲਿਖਿਆ ਹੈ: "... *ਸੰਗਤਿ ਦਿਵਾਲੀ ਨੋ ਦਰਸਨਿ ਆਵਣਾ ਜੋ ਗੁਰੂ ਕੇ ਨਿਵਤ ਕਾ ਹੋਵੈ ਸੋ ਆਪੇ ਲੈ ਆਵਣਾ ਹੋਰਸ ਕਿਸੈ ਨੋ ਨਾਹੀ ਦੇਵਣਾ ਜੋ ਸਿਖ ਦਰਸਨਿ ਆਵਗੁ ਸੋ ਨਿਹਾਲੁ ਹੋਗੁ ਤੁਸੀਂ ਮੇਰਾ ਖ਼ਾਲਸਾ ਹੈ..."* [14]

ਮਸੰਦਾਂ ਪ੍ਰਤੀ ਗੁਰੂ ਜੀ ਦਾ ਵਤੀਰਾ, ਉਹਨਾਂ ਦੀਆਂ ਕਰਤੂਤਾਂ ਕਾਰਨ, ਪੂਰਵ-ਖ਼ਾਲਸਾ ਤੇ ਉਤਰ-ਖ਼ਾਲਸਾ ਕਾਲ ਵਿਚ ਕਰੜਾ ਹੀ ਰਿਹਾ ਹੈ। ੪ ਮਘਰ ੧੭੫੭ ਨੂੰ ਨਉਸਹਰਾ ਦੀ ਸੰਗਤਿ ਦੇ ਨਾਮ ਲਿਖੇ ਹੁਕਮਨਾਮੇ ਤੋਂ ਇਹ ਸਪੱਸ਼ਟ ਹੈ...." *ਸਰਬਤਿ ਸੰਗਤਿ ਨਉਸਹਰਾ ਕੀ ਗੁਰੂ ਰਖੇਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ਸੰਗਤਿ ਮੇਰਾ ਖ਼ਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਇ ਸੋ ਆਪੋ ਆਪਣੇ ਪਾਸਿ ਰਖਣਾ ਹੋਰਸ ਕਿਸੈ ਨੋ ਨਾਹੀ ਦੇਣਾ ਜਾਂ ਆਵਣਾ ਤਾਂ ਲੇਇ ਆਵਣਾ ਜਿਸਦਾ ਨ ਹੋਵੈ ਆਵਣਾ ਤਿਨ ਹੁਕਮੁ ਦੇਖਿ ਕੈ ਹੁੰਡੀ ਕਰਾਇ ਭੇਜਣੀ... ਗੁਰੂ ਕੇ ਨਿਵਤ ਕਾ ਹੋਰਸ ਕਿਸੀ ਨੋ ਨਾਹੀ ਦੇਵਣਾ ਜਾ ਆਪਿ ਦਰਸਨਿ ਆਵਣਾ ਤਾਂ ਹਜ਼ੂਰਿ ਲੈ ਆਪਣਾ ਮਸੰਦ ਮਸੰਦੀਏ ਦੇ*

---

12. ਨੀਸਾਣ ਤੇ ਹੁਕਮਨਾਮੇ, (ਸੰਪਾਦਿਤ ਸ਼ਮਸ਼ੇਰ ਸਿੰਘ ਅਸ਼ੋਕ) ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ, ਪੰ: ੬੮
13. ਉਹੀ, ਪੰ: ੬੪
14. ਉਹੀ, ਪੰ: ੬੫

***ਮਰਣੇ ਪਰਣੇ ਨਾਹੀ ਬੈਠਣਾ...''*** [15] । ਇਸ ਹੁਕਮਨਾਮੇ ਤੋਂ ਮਸੰਦਾਂ ਦੇ ਸਮਾਜਿਕ ਬਾਈਕਾਟ ਦੇ ਆਦੇਸ਼ ਸਪਸ਼ੱਟ ਹਨ। ਇਸ ਲਈ ਖ਼ਾਲਸੇ ਦੀ ਸਿਰਜਣਾ ਦੇ ਸਾਲ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ। ਅਜਿਹਾ ਹੁਕਮਨਾਮਾ ਖ਼ਾਲਸੇ ਦੀ ਸਿਰਜਣਾ ਤੋਂ ਪਿਛੋਂ ਹੀ ਲਿਖਿਆ ਜਾ ਸਕਦਾ ਸੀ। ਸੋ ਖ਼ਾਲਸੇ ਦੀ ਸਿਰਜਣਾ ਦਾ ਸਾਲ ਨਾ ਤਾਂ ੧੬੮੯ ਹੈ ਨਾ ੧੬੯੫ ਤੇ ਨਾ ਹੀ ੧੬੯੮ ਈਸਵੀਂ।

ਖ਼ਾਲਸੇ ਦੀ ਸਿਰਜਣਾ ਕਲਗੀਆਂ ਵਾਲੇ ਪਾਤਸ਼ਾਹ ਨੇ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਆਨੰਦਪੁਰ ਸਾਹਿਬ ਦੀ ਪਾਵਨ ਧਰਤੀ ਤੇ ਪਹਿਲੀ ਵੈਸਾਖ ੧੭੫੬ ਬਿਕਰਮੀ ਭਾਵ ੩੦ ਮਾਰਚ ੧੬੯੯ ਈਸਵੀਂ ਨੂੰ ਕੀਤੀ। ਇਹ ਦਿਹਾੜਾ ਖ਼ਾਲਸੇ ਦੀ ਅਟੱਲਤਾ ਤੇ ਖ਼ਾਲਸੇ ਦੀਆਂ ਖੁਸ਼ੀਆਂ ਦਾ ਪ੍ਰਤੀਕ ਹੈ।

ൽൾ

---

15. ਉਹੀ, ਪੰ: ੬੯

# ਖ਼ਾਲਸਾ ਸਿਰਜਣਾ ਦੇ ਕਾਰਨ

ਖ਼ਾਲਸਾ ਸਿਰਜਣਾ ਸਿੱਖ ਧਰਮ ਦੇ ੨੦੦ ਸਾਲ ਦੇ ਇਤਿਹਾਸ ਦੀ ਸਿਖਰ ਸੀ। ਇਹ ਸਮੇਂ ਦੀ ਲੋੜ ਅਨੁਸਾਰ ਤੇ ਸਮਕਾਲੀ ਰਾਜਸੀ, ਧਾਰਮਕ ਤੇ ਸਮਾਜਿਕ ਸਥਿਤੀ ਦੇ ਅਨੁਕੂਲ ਸੀ। ਜੋ ਕੁਝ ਰਾਜਸੀ ਪਿੜ ਵਿਚ ਵਾਪਰ ਰਿਹਾ ਸੀ, ਜੋ ਕੁਝ, ਹੁਣ ਤਕ, ਮਸੰਦ ਤੇ ਨਕਲੀ ਗੁਰੂ ਬਣੇ ਬੈਠੇ ਵਿਰੋਧੀ ਕਰ ਚੁੱਕੇ ਸਨ ਤੇ ਕਰ ਰਹੇ ਸਨ, ਉਸ ਸਭ ਕੂੜ ਪਾਸਾਰੇ ਦਾ ਭੋਗ ਪੈਣਾ ਜ਼ਰੂਰੀ ਸੀ। ਜੇ ਗੁਰੂ ਗੋਬਿੰਦ ਸਿੰਘ ਜੀ ਸਿੱਖ ਧਰਮ ਨੂੰ ਮਨੋਵਿਗਿਆਨਕ ਪੱਖ ਤੋਂ ਇਕ ਨਵਾਂ ਕ੍ਰਿਸ਼ਮਾਂ ਕਰਕੇ ਸ਼ਕਤੀਸ਼ਾਲੀ ਦਿਸ਼ਾ ਪ੍ਰਦਾਨ ਨ ਕਰਦੇ, ਤਾਂ ਸਿੱਖ ਧਰਮ ਇਤਿਹਾਸ ਵਿਚ ਆਪਣੀ ਭਾਵੀ ਭੂਮਿਕਾ ਨਿਭਾਉਣ ਦੇ ਸ਼ਾਇਦ ਸਮਰੱਥ ਨਾ ਹੁੰਦਾ।

ਇਤਿਹਾਸ ਦਾ ਵਰਤਾਰਾ ਹੀ ਅਜਿਹਾ ਹੈ ਕਿ ਉਸ ਵਿਚ ਹੋਣ ਵਾਲੇ ਵਿਸ਼ੇਸ਼ ਕੌਤਕ ਦਾ ਪ੍ਰਗਟਾਵਾ ਵਿਸ਼ੇਸ਼ ਲੋੜ ਤੇ ਹਾਲਾਤ ਨਾਲ ਜੁੜਿਆ ਹੁੰਦਾ ਹੈ। ਜੋ ਕੁਝ ਵਾਪਰਦਾ ਹੈ ਸਮੇਂ ਦੀ ਅਨੁਕੂਲਤਾ ਦੇ ਨਾਲ ਹੀ ਵਾਪਰਦਾ ਹੈ। ਗੁਰੂ ਨਾਨਕ ਦੇ ਨਿਰਮਲ ਪੰਥ ਵਿਚ ਗੁਰੂ ਹਰਿਗੋਬਿੰਦ ਦੇ ਸਮੇਂ ਸੰਤ-ਸਿਪਾਹੀ ਦੀ ਸਿਰਜਣਾ ਪਹਿਲੀ ਵੱਡੀ ਤਬਦੀਲੀ ਸੀ। ਮਾਲਾ ਦੇ ਨਾਲ ਤਲਵਾਰ, ਭਗਤੀ ਨਾਲ ਸ਼ਕਤੀ, ਜਹਾਂਗੀਰ ਦੀ ਕਟੱੜਤਾ ਦਾ ਉੱਤਰ ਸੀ। ਜਦੋਂ ਆਲਮਗੀਰੀ ਜ਼ੁਲਮ ਦੇ ਫਲਸਰੂਪ ਗੁਰੂ ਤੇਗ ਬਹਾਦਰ ਦੀ ਦਿੱਲੀ ਚਾਂਦਨੀ ਚੌਂਕ ਵਿਚ ੧੧ ਨਵੰਬਰ ੧੬੭੫ ਈ: ਨੂੰ ਸ਼ਹਾਦਤ ਹੋਈ ਅਤੇ ਅਦੁੱਤੀ ਕੁਰਬਾਨੀ ਕਰਨ ਵਾਲੇ ਮਹਾਨ ਗੁਰੂ ਦੇ ਸੀਸ ਨੂੰ ਆਦਰ ਸਤਿ-ਕਾਰ ਨਾਲ ਉੱਥੋਂ ਉਠਾਕੇ ਭਾਈ ਜੈਤੇ ਤੋਂ ਬਿਨਾਂ ਹੋਰ ਕੋਈ ਅਖੌਤੀ ਉੱਚੀ-ਕੁਲਾਂ ਵਾਲੇ ਸਿੱਖ ਅੱਗੇ ਨ ਆਏ ਤੇ ਕਾਇਰਤਾ ਦਿਖਾ ਗਏ, ਮਸੰਦਾਂ ਨੇ ਸਿੱਖਾਂ ਨਾਲ ਕਪਟ-ਛਲ ਖੇਡਣਾ ਸ਼ੁਰੂ ਕਰ ਦਿੱਤਾ ਤੇ ਪਹਾੜੀ ਰਾਜੇ ਜੋ ਹਿੰਦੂ ਰਾਜਪੂਤ ਸਨ, ਜਾਤ-ਪਾਤ ਤੇ ਬੁੱਤ-ਪੂਜਾ ਤੋਂ ਉੱਪਰ ਨਾ ਉੱਠ ਸਕੇ ਤਾਂ ਗੁਰੂ ਗੋਬਿੰਦ ਸਿੰਘ ਨੇ ਇਕ ਅਜਿਹਾ ਸੰਕਲਪ ਧਾਰਿਆ ਜਿਸ ਵਿਚ ਗੁਰੂ ਤੇ ਸਿੱਖ ਦਾ ਸੰਬੰਧ ਅਨਿੱਖੜ ਰਹੇ। ਬਿਨਾਂ ਜਾਤ-ਭੇਦ ਦੇ ਇਕ ਨਵੀਂ ਪ੍ਰਕ੍ਰਿਆ ਰਾਹੀਂ ਚਿੜੀ ਨੂੰ ਬਾਜ ਬਣਾਉਣਾ ਇਤਿਹਾਸ ਦਾ ਅਨੋਖਾ ਚਮਤਕਾਰ ਸੀ।

ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਖ਼ਾਲਸੇ ਦੀ ਸਿਰਜਣਾ ੧੬੯੯ ਈ: ਵਿਚ ਬੜੀ ਲੰਮੀ ਸੋਚ ਵਿਚਾਰ ਪਿਛੋਂ ਹੀ ਕੀਤੀ ਗਈ। ਗੁਰ-ਗੱਦੀ ਸੰਭਾਲਣ ਵੇਲੇ ਗੁਰੂ ਗੋਬਿੰਦ ਸਿੰਘ ਦੀ ਆਯੂ ਕੇਵਲ ੯ ਸਾਲ ਸੀ। ੧੬੭੫-੯੯

ਤਕ ਦੇ ੨੪ ਸਾਲ ਸਿੱਖ ਜਥੇਬੰਦੀ 'ਚ ਆਈ ਕਮਜ਼ੋਰੀ, ਮੁਗਲ ਹਕੂਮਤ ਦੀ ਕੱਟੜਤਾ, ਨਿਰਦੈਤਾ ਅਤੇ ਪਹਾੜੀ ਰਾਜਿਆਂ ਦੀ ਕਾਇਰਤਾ ਘੋਖਣ ਲਈ ਹੀ ਗੁਰੂ ਸਾਹਿਬ ਨੇ ਲਾਏ। ਇਸ ਸਮੇਂ ਉਹਨਾਂ ਨੇ ਯੁੱਧ ਵੀ ਲੜੇ। ਜਿੱਤਾਂ ਵੀ ਪ੍ਰਾਪਤ ਕੀਤੀਆਂ। ਸਿੱਖ ਜਥੇਬੰਦੀ ਨੂੰ ਮਜ਼ਬੂਤ ਕਰਨ ਲਈ ਹੁਕਮਨਾਮਿਆਂ ਰਾਹੀਂ ਆਪਣੀ ਇੱਛਾ ਦੇ ਸੰਕੇਤ ਵੀ ਦਿੱਤੇ। ਗੁਰ-ਗੱਦੀ ਦੇ ਦੋਖੀਆਂ ਨੂੰ ਥਾਂ-ਟਿਕਾਣੇ ਰੱਖਣ ਲਈ ਕੁਝ ਕਾਰਜ ਕੀਤੇ। ਪਰ ਇਹ ਕੰਮ ਇਤਨਾ ਆਸਾਨ ਨਹੀਂ ਸੀ। ਡਾ: ਇੰਦੂ ਭੂਸ਼ਨ ਬੈਨਰਜੀ ਠੀਕ ਹੀ ਲਿਖਦਾ ਹੈ: "ਉਨ੍ਹਾਂ ਨੇ ਆਪਣੇ ਆਪ ਨੂੰ ਅਸਾਧਾਰਣ ਕਠਿਨਾਈਆਂ ਦੀ ਹਾਲਤ ਵਿਚ ਪਾਇਆ। ਇਸ ਵਕਤ ਸਿੱਖ ਧਰਮ ਨੂੰ ਅੰਦਰੂਨੀ ਝਗੜਿਆਂ ਅਤੇ ਬਾਹਰਲੀਆਂ ਭਿਆਨਕ ਕਾਰਵਾਈਆਂ ਤੋਂ ਇਕੋ ਜਿਹਾ ਹੀ ਖ਼ਤਰਾ ਸੀ।"[1] ਖਤਰੇ ਇਤਨੇ ਵਧੀਕ ਸਨ, ਕਿ ਸਿੱਖ ਧਰਮ ਦੇ ਪੂਰਨ ਰੂਪ ਵਿਚ ਨਸ਼ਟ ਹੋ ਜਾਣ ਦਾ ਭੈ ਸੀ। ਗੁਰੂ ਹਰਿਗੋਬਿੰਦ ਦੇ ਜੋਤੀ ਜੋਤ ਸਮਾਉਣ ਤੋਂ ਲੈ ਕੇ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਤਕ ਦਾ ੩੦ ਸਾਲ ਦਾ ਸਮਾਂ ਭਾਵੇਂ "ਸ਼ਾਂਤੀਪੂਰਣ ਮੱਧ-ਅੰਤਰ" ਦਾ ਸਮਾਂ ਕਿਹਾ ਜਾਂਦਾ ਹੈ, ਪਰ ਇਸ ਸਮੇਂ ਹੀ ਸਿੱਖ ਧਰਮ ਉੱਪਰ ਰਾਜਸੀ, ਧਾਰਮਕ ਤੇ ਰਵਾਇਤੀ ਦਬਾਓ ਵਧ ਰਹੇ ਸਨ। ਗੁਰੂ ਦੀ ਸ਼ਕਤੀ ਨੂੰ ਕਮਜ਼ੋਰ ਕੀਤਾ ਜਾ ਰਿਹਾ ਸੀ ਜਾਂ ਸਮਝਿਆ ਜਾ ਰਿਹਾ ਸੀ। ਇਕ ਪਾਸੇ ਧੀਰਮੱਲ, ਰਾਮ ਰਾਏ ਆਦਿ ਦੇ ਗੱਦੀ ਲਈ ਦਾਅਵੇ ਸਨ, ਦੂਸਰੇ ਪਾਸੇ ਸ਼ਾਹਜਹਾਨ ਤੇ ਔਰੰਗਜ਼ੇਬ ਦੀ ਸਿੱਖ ਧਰਮ ਪ੍ਰਤੀ ਘ੍ਰਿਣਾ ਦਿਨ-ਬ-ਦਿਨ ਜ਼ੋਰ ਫੜ ਰਹੀ ਸੀ। ਸਿੱਖ ਮੱਤ ਦਾ ਸੰਗਠਨ ਗੁਰੂ ਦੀ ਸ਼ਕਤੀ ਤੇ ਹੀ ਨਿਰਭਰ ਕਰਦਾ ਸੀ। ਗੁਰੂ ਦੀ ਸ਼ਕਤੀ ਕਮਜ਼ੋਰ ਹੋ ਜਾਣ ਕਰਕੇ ਸਿੱਖ ਸੰਪਰਦਾ ਵਿਚ ਅਵਿਵਸਥਾ ਅਤੇ ਗੜਬੜ ਦਾ ਹੋਣਾ ਸੁਭਾਵਿਕ ਸੀ।[2] ਮਸੰਦਾਂ ਨੇ ਇਸ ਸਾਰੇ ਸਮੇਂ ਵਿਚ ਕਪਟ-ਭਰਿਆ ਵਤੀਰਾ ਧਾਰਨ ਕੀਤਾ। ਇਸੇ ਲਈ ਗੁਰੂ ਗੋਬਿੰਦ ਸਿੰਘ ਨੇ ਗੁਰ-ਗੱਦੀ ਤੇ ਬਿਰਾਜਮਾਨ ਹੋਣ ਸਮੇਂ ਸਿੱਖ ਧਰਮ ਦੇ ਵਿਰੁੱਧ ਉਠ ਰਹੇ ਹਾਲਾਤ ਦੀ ਡੂੰਘੀ ਘੋਖ ਪਰਖ ਕੀਤੀ। ਪਹਾੜੀ ਰਾਜਿਆਂ ਨਾਲ ਭੰਗਾਣੀ ਦਾ ਯੁੱਧ ਤੇ ਪਹਾੜੀ ਰਾਜਿਆਂ ਦੀ ਸਹਾਇਤਾ ਕਰਕੇ ਮੁਗਲਾਂ ਵਿਰੁੱਧ ਲੜੇ ਗਏ ਨਿਦੌਨ ਦੇ ਯੁੱਧ ਪਿਛੋਂ ਗੁਰੂ ਜੀ ਨੂੰ ਸਪੱਸ਼ਟ ਹੋ ਗਿਆ ਸੀ ਕਿ ਮੁਗਲਾਂ ਤੇ ਪਹਾੜੀ ਰਾਜਿਆਂ ਵਿਚੋਂ ਕਿਸੇ ਉੱਪਰ ਵੀ ਭਰੋਸਾ ਨਹੀਂ ਕੀਤਾ ਜਾ ਸਕਦਾ। ਪਹਾੜੀ ਰਾਜਿਆਂ ਤੋਂ ਮੁਗਲ ਹਕੂਮਤ ਦੇ ਜ਼ਬਰ ਦੇ ਵਿਰੁੱਧ ਤਲਵਾਰ ਉਠਾਉਣ ਦੀ ਆਸ ਕੀਤੀ ਜਾ ਸਕਦੀ ਸੀ। ਪਰ ਗੁਰੂ ਸਾਹਿਬ ਨੇ ਇਹ ਨਿੱਜੀ ਅਨੁਭਵ ਦੇ ਆਧਾਰ ਤੇ ਵੇਖ ਲਿਆ ਸੀ ਕਿ ਇਹਨਾਂ ਤਿਲਾਂ ਵਿਚ ਤੇਲ ਨਹੀਂ ਸੀ। ਪਹਾੜੀ ਰਾਜੇ ਬ੍ਰਾਹਮਣਵਾਦ, ਜਾਤ-ਪਾਤ ਤੇ ਬੁੱਤ-ਪੂਜਾ ਦੇ ਸਕੰਜੇ ਵਿਚ

1. Dr. Indu Bannerjee, Evolution of the Khalsa, vol. II p. 64.

2. ਉਹੀ, ਪੰ: ੬੪

ਜਕੜੇ ਹੋਏ ਸਨ। ਮੁਗਲ ਹਾਕਮ ਸਾਰੇ ਹਿੰਦੁਸਤਾਨ ਨੂੰ ਇਸਲਾਮ ਦੇ ਘੇਰੇ ਵਿਚ ਲਿਆਉਣਾ ਚਾਹੁੰਦੇ ਸਨ। ਗੁਰੂ ਸਾਹਿਬ ਦਾ ਕਾਰਜ ਸਮਾਜਿਕ ਤੇ ਰਾਜਸੀ ਗੁਲਾਮੀ ਦੋਹਾਂ ਤੋਂ ਭਾਰਤੀ ਲੋਕਾਂ ਨੂੰ ਸੁਤੰਤਰਤਾ ਲਈ ਤਿਆਰ ਕਰਨਾ ਸੀ। ਅਸਲ ਵਿਚ ਗੁਰੂ ਸਾਹਿਬ ਨੇ ਸਿੱਖ ਮੱਤ ਨੂੰ ਨਵਾਂ ਰੂਪ ਦੇਣ ਦਾ ਵਿਚਾਰ ਇਹਨਾਂ ਪਰਸਥਿਤਿਆਂ ਕਰਕੇ ਹੀ ਬਣਾਇਆ।

ਗੁਰੂ ਗੋਬਿੰਦ ਸਿੰਘ ਨੇ 'ਖ਼ਾਲਸਾ ਪੰਥ' ਦੀ ਸਿਰਜਣਾ ਕਿਉਂ ਕੀਤੀ ? ਇਸ ਦੇ ਅਨੇਕਾਂ ਕਾਰਨ ਸਨ ਪਰ ਸਭ ਤੋਂ ਮੁੱਖ ਕਾਰਨ ਤਾਂ ਉਸ ਮਿਸ਼ਨ ਦੀ ਪੂਰਤੀ ਸੀ, ਜਿਸ ਲਈ 'ਅਕਾਲ ਪੁਰਖ' ਵਲੋਂ ਉਹਨਾਂ ਨੂੰ ਸੰਸਾਰ ਵਿਚ ਭੇਜਿਆ ਗਿਆ ਸੀ। ਗੁਰੂ ਤੇਗ ਬਹਾਦਰ ਦੀ ਸ਼ਹਾਦਤ ਸਮੇਂ ਸਿੱਖਾਂ ਵਿਚ ਆਈ ਸਿਥਲਤਾ ਵੀ ਇਸ ਕਾਰਜ ਦਾ ਇਕ ਹੋਰ ਕਾਰਨ ਸੀ। ਇਸ ਦੇ ਨਾਲ ਹੀ ਮਸੰਦ ਪ੍ਰਥਾ 'ਚ ਆਈ ਗਿਰਾਵਟ ਵੀ ਖ਼ਾਲਸੇ ਦੀ ਸਿਰਜਣਾ ਦਾ ਕੋਈ ਘੱਟ ਮਹੱਤਵਪੂਰਨ ਕਾਰਨ ਨਹੀਂ ਸੀ। ਇਹਨਾਂ ਕਾਰਨਾਂ ਦੀ ਵਿਸਥਾਰਪੂਰਵਕ ਚਰਚਾ ਕਰਨ ਤੋਂ ਪਹਿਲਾਂ ਰਤਨ ਸਿੰਘ ਭੰਗੂ ਦੀ ੧੯ਵੀਂ ਸਦੀ 'ਚ ਰਚੀ ਗਈ ਪੋਥੀ "ਪ੍ਰਾਚੀਨ ਪੰਥ ਪ੍ਰਕਾਸ਼" ਵਲ ਧਿਆਨ ਦੇਣ ਦੀ ਲੋੜ ਹੈ। ਇਥੇ ਇਸ ਵਿਚਾਰ ਨੂੰ ਵੇਰਵੇ ਨਾਲ ਪੇਸ਼ ਕੀਤਾ ਗਿਆ ਹੈ ਕਿ ਗੁਰੂ ਜੀ ਨੇ ਖ਼ਾਲਸੇ ਦੀ ਸਿਰਜਣਾ ਕਿਉਂ ਕੀਤੀ।[3] ਭੰਗੂ ਲਿਖਦਾ ਹੈ ਕਿ ਪਹਿਲਾਂ ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਨੂੰ ਤਿਆਰ ਕੀਤਾ ਕਿ ਉਹ ਮੁਗਲਾਂ ਨਾਲ ਲੋਹਾ ਲੈਣ, ਪ੍ਰੰਤੂ ਗੁਰੂ ਸਾਹਿਬ ਨੇ ਵਿਚਾਰ ਕੀਤੀ ਕਿ ਪੱਥਰ-ਪੂਜਕ ਸਿੱਖ ਨਹੀਂ ਬਣ ਸਕਦੇ ਤੇ ਜਦੋਂ ਗੁਰੂ ਜੀ ਨੇ ਸਿੱਖਾਂ ਨੂੰ ਮੁਗਲਾਂ ਨਾਲ ਟੱਕਰ ਲੈਣ ਲਈ ਆਖਿਆ ਤਾਂ ਉਹਨਾਂ ਵੀ ਕਮਜ਼ੋਰੀ ਵਿਖਾਈ। ਰਤਨ ਸਿੰਘ ਪਹਾੜੀ ਰਾਜਿਆਂ ਬਾਰੇ ਲਿਖਦਾ ਹੈ:-

*ਸਤਿਗੁਰ ਚਿਤ ਮਧ ਇਮ ਠਟੀ ਦਈਐ ਰਾਜਨ ਰਾਜ ਉਠਾਇ।*
*ਸਭ ਰਾਜਨ ਦੇ ਪਰਬਤੀ ਦਯੈ ਖੰਡੋ ਫੜਵਾਇ।*
*ਫਿਰ ਸਤਿਗੁਰ ਚਿਤ ਸੋਝੀ ਆਈ। ਏਹ ਕਬ ਸਿੱਖ ਬਨੈ ਹਮ ਆਈ।*

..........................................................................................................................................

*ਓਇ ਪੱਥਰ ਪੂਜਕ ਭਿੱਜ ਨ ਨੀਰੋ। ਓਇ ਆਦਿ ਅਕ੍ਰਿਤਘਣ ਘਰ ਗੁਰਤੀਰੋ।*
*ਰਾਜਪੂਤ ਸਦਾਵੈ ਆਪ ਸਿਪਾਹੀ। ਓਇ ਕਹੈ ਕਦੋਂ ਗੁਰਦਈ ਪਤਿਸ਼ਾਹੀ।*
*ਅਬ ਦਯੈ ਪਾਤਸ਼ਾਹੀ ਗਰੀਬਨ ਉਠਾਇ। ਵੈ ਜਾਨੈ ਗੁਰਦਈ ਹੈ ਮਾਇ।*[4]

ਫਿਰ ਗੁਰੂ ਜੀ ਨੇ ਸਿੱਖਾਂ ਨੂੰ ਸੱਦਿਆ। ਉਹਨਾਂ ਨੂੰ ਸ਼ਸ਼ਤਰਧਾਰੀ ਹੋ ਕੇ ਮੁਗਲਾਂ ਨੂੰ

3. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਨਵੀਂ ਦਿੱਲੀ, ੧੯੯੩, ਪੰ: ੪੧-੪੨

4. ਉਹੀ, ਪੰ: ੪੧

ਲਲਕਾਰਨ ਲਈ ਵੰਗਾਰਿਆ।

*ਇਨ ਗ੍ਰੀਬ ਸਿੰਘਨ ਕੋ ਦਯੈ ਪਤਿਸਾਹੀ। ਏ ਯਾਦ ਰਖੈ ਹਮਰੀ ਗੁਰਿਆਈ।*
*ਤੌ ਸਦ ਸਤਿਗੁਰ ਸਿਖ ਲਲਕਾਰੇ। ਫੜੋ ਸ਼ਸ਼ਤ੍ਰਨ ਲਿਹ ਤੁਰਕਨ ਮਾਰੇ।*
*ਤੌ ਸਿਖਨ ਨੇ ਨਹਿੰ ਮਨਯੋ, ਤੁਰਕਨ ਤੇ ਖੌਫ ਕੀਨ।*
*ਉਨ ਪਹਿ ਫੌਜੈਂ ਅਤਿ ਘਨੀ ਕਬ ਛੋੜੈਂ ਰਾਜ ਜ਼ਮੀਨ।*
*ਤੌ ਸਿਖਨ ਯੌ ਮੰਨੀ ਨ ਬਾਤ। ਹਮ ਤੇ ਤੁਰਕ ਕਬ ਮਾਰੇ ਜਾਤ।*
*ਅਸੀਂ ਚਿਰੀਆਂ ਵੈ ਸਾਨੀ ਬਾਜ। ਹਮ ਛੇਲੇ ਵੈ ਬਘਯਾੜਨ ਸਾਜ।*

.................................................................................................................

*ਵਹੁ ਆਦਿ ਸਿਪਾਹੀ ਮੁਗਲ ਪਠਾਨ। ਹਮ ਜੱਟ ਬੂਟ ਨਾਈ ਤਰਖਾਣ।*
*ਤੁਮ ਟੋਲੇ ਸਭ ਜਾਤ ਕਮੀਨ। ਹੁਤੇ ਜੋਊ ਸਭ ਸ਼ਸ਼ਤਰ ਹੀਨ।*
*ਲਲਕਾਰੋ ਰਾਜਪੂਤਹਿ ਰਾਜੇ। ਜੋਊ ਸਵਾਰੈਂ ਤੁਮਰੇ ਕਾਜੈ।*

ਤਦ ਸਿੱਖਾਂ ਦਾ ਉੱਤਰ ਸੁਣਕੇ ਗੁਰੂ ਜੀ ਨੇ ਸੋਚਿਆ ਕਿ ਸਿੱਖਾਂ ਵਿਚ ਇਹ ਸ਼ਾਂਤੀ "ਚਰਣ-ਪਾਹੁਲ" ਦੇ ਪ੍ਰਭਾਵ ਕਾਰਨ ਹੈ। ਇਹਨਾਂ ਨੂੰ ਸ਼ਸਤ੍ਰ ਫੜਾਉਣ ਲਈ ਵੱਡੀ ਕ੍ਰਾਂਤੀਕਾਰੀ ਤੇ ਮਨੋਵਿਗਿਆਨਕ ਤਬਦੀਲੀ ਦੀ ਲੋੜ ਹੈ:

*ਤੌ ਸ੍ਰੀ ਸਤਿਗੁਰ ਸੋਚਿਓ 'ਕਯਾ ਯਹਿ ਸਿੱਖਨ ਕੀਨ।*
*ਹਮ ਚਹਿੰ ਦੇ ਪਾਤਿਸਾਹੀ ਸਿੱਖਨ ਉਨਨੈ ਨਾਹਿ ਨਾਹਿ ਕੀਨ।*
*ਹੁਤੋ ਗੁਰੂ ਸ੍ਰੀ ਜਾਣੀ ਜਾਣ। ਸਭੀ ਬਿਧੀ ਗੁਰੂ ਲਈ ਪਛਾਣ।*
*ਯਹ ਚਰਣ ਪਾਹੁਲ ਹੈ ਸ਼ਾਂਤ ਸਰੂਪ। ਤੇਜ ਨਾਹਿ ਯਹਿ ਮਾਂਹਿ ਅਨੂਪ।*
*ਸੇਹਲੀ ਟੋਪੀ ਸਿਰ ਧਰੈਂ ਦਾਸਹਿ ਨਾਮ ਕਹਾਇ।*
*ਹੁਤੀ ਦਯਾ ਮੱਧ ਰੂਪ ਬਹੁ ਇਮ ਸਸਤ੍ਰ ਫੜਾਇ।*

ਇਸ ਤਰ੍ਹਾਂ ਗੁਰੂ ਜੀ ਨੇ ਦੀਰਘ ਸੋਚ ਪਿਛੋਂ ਸਿੱਖਾਂ ਨੂੰ ਸਿੰਘ ਬਣਾਉਣ ਲਈ ਜੋ ਤਬਦੀਲੀ ਲਿਆਂਦੀ, ਉਸ ਵਿਚ ਸੇਹਲੀ ਟੋਪੀ ਦੀ ਥਾਂ ਦਸਤਾਰ, ਚਰਣ-ਪਾਹੁਲ ਦੀ ਥਾਂ 'ਖੰਡੇ ਦੀ ਪਾਹੁਲ', ਕਾਇਰਤਾ ਦੀ ਥਾਂ ਬੀਰਤਾ, ਸ਼ਾਂਤੀ ਦੀ ਥਾਂ ਸਸ਼ਤ੍ਰ ਸਿੱਖ ਰਹਿਤ ਦੇ ਅੰਗ ਬਣਾ ਦਿੱਤੇ।

*ਔਬ ਸਿੱਖਨ ਰੂਪ ਪਲਟਾਈਏ। ਤੇਜ ਧਾਰੀ ਜਿਮ ਲਖ ਭੈਖਾਈਐ।*
*ਤੇਜ ਨਾਮ ਕੋਊ ਇਨੈ ਧਰੱਯੈ। ਕਰ ਪਾਹੁਲ ਇਨੌਂ ਤੇਜ ਪਿਲੱਯੈ।*
*ਯੋ ਸਤਿਗੁਰ ਸ੍ਰੀ ਚਿਤ ਲਯੋ ਧਾਰ। ਸੋ ਉੱਦਮ ਕੀਓ ਗੁਰੂ ਬਿਚਾਰ।*
*ਛਤ੍ਰੀ ਰੂਪ ਸੁੰਦਰ ਅਤਿ ਲਾਗੇ। ਕੇਸ ਸੀਸ ਸਿਰ ਬਾਂਧੈ ਪਾਗੇ।*

*ਨਾਮ ਸਿੰਘ ਹੁਤੋ ਛਤ੍ਰੀਨ ਕੇਰੋ। ਸ੍ਰੀ ਗੁਰੂ ਜਾਨਯੋ ਯਹੀ ਭਲੇਰੋ।*
*ਖੰਡੇ ਪਾਹੁਲ ਚਿਤ ਮਧ ਠਟੀ। ਇਮ ਹੋਵੇਗੋ ਖਾਲਸਾ ਹਠੀ।*[5]

ਭਾਵੇਂ ਰਤਨ ਸਿੰਘ ਭੰਗੂ ਦਾ ਇਹ ਵਿਚਾਰ ਲਿਖਣਾ ਉਸਦੀ ਇਤਿਹਾਸਕ ਪਿਛਲ-ਦ੍ਰਿਸ਼ਟੀ ਦਾ ਫਲ ਹੈ ਕਿਉਂਕਿ ਘਟਨਾਵਾਂ ਵਾਪਰਨ ਪਿਛੋਂ ਲੇਖਕ ਇੰਝ ਸਿੱਟੇ ਆਮ ਹੀ ਕੱਢ ਲੈਂਦੇ ਹਨ, ਫੇਰ ਵੀ ਭੰਗੂ ਦੇ ਮਨਤਕ ਨੂੰ ਨਿਰਾਧਾਰ ਨਹੀਂ ਕਿਹਾ ਜਾ ਸਕਦਾ। ਗੁਰੂ ਗੋਬਿੰਦ ਸਿੰਘ ਜੀ ਨੇ ਕੌਮ 'ਚ ਆ ਰਹੇ ਨਿਘਾਰ ਤੇ ਸਮਕਾਲੀ ਪ੍ਰਸਥਿਤੀਆਂ ਦੇ ਮਾਰੂ ਪ੍ਰਭਾਵਾਂ ਨਾਲ ਨਜਿੱਠਣ ਲਈ ਇਹ ਇਨਕਲਾਬੀ ਕੌਤਕ ਵਰਤਾ ਕੇ ਕੌਮ 'ਚ ਨਵੀਂ ਰੂਹ ਭਰੀ। ਇਸੇ ਵਿਚਾਰ ਨੂੰ ਗੁਰੂ ਗੋਬਿੰਦ ਸਿੰਘ ਦਾ ਦਰਬਾਰੀ ਕਵੀ ਭਾਈ ਗੁਰਦਾਸ ਦੂਸਰਾ ਵੀ ਅਜਿਹੇ ਸ਼ਬਦਾਂ ਵਿਚ ਵਿਅਕਤ ਕਰਦਾ ਹੈ:-

*ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ।*
*ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।*
*ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ।*[6]

ਖ਼ਾਲਸੇ ਦੀ ਸਿਰਜਣਾ ਪਿੱਛੇ ਨਿਸਚਿਤ ਰੂਪ ਵਿਚ ਕੋਈ ਇਕ ਕਾਰਨ ਕੰਮ ਨਹੀਂ ਸੀ ਕਰ ਰਿਹਾ। ਸਿੱਖ ਪੰਥ ਦੀ ਢਹਿੰਦੀ ਕਲਾ ਵਿਚ ਨਵੀਂ ਰੂਹ ਭਰਨਾਂ ਗੁਰੂ ਜੀ ਦਾ ਉਦੇਸ਼ ਸੀ ਤੇ ਸਿੱਖ ਧਰਮ ਨੂੰ ਸਮੇਂ ਦੇ ਹਾਣ ਦਾ ਹੀ ਨਹੀਂ ਸਗੋਂ ਭਵਿੱਖ ਦੇ ਵਰਤਾਰੇ ਅਨੁਕੂਲ ਬਣਾਕੇ ਪਰਵਾਨ ਚੜ੍ਹਾਉਣਾ ਸੀ। ਇਸ ਆਏ ਨਿਘਾਰ ਵਿਚ ਮਸੰਦ ਪ੍ਰਥਾ ਦੀ ਗਿਰਾਵਟ ਦੀ ਖਾਸ ਥਾਂ ਸੀ। ਮਸੰਦ ਪ੍ਰਥਾ ਦਾ ਅੰਤ ਜ਼ਰੂਰੀ ਸੀ। ਇਸ ਲਈ ਖ਼ਾਲਸਾ ਸਿਰਜਣਾ ਅਵੱਸ਼ਕ ਸੀ। ਇਕ ਪ੍ਰਥਾ ਦਾ ਅੰਤ ਦੂਸਰੀ ਦਾ ਆਰੰਭ ਸੀ। ਉਸ ਸਮੇਂ ਤਾਂ ਹੈਂਕੜ ਵਿਚ ਆਏ ਮਸੰਦ ਆਪਣੇ ਆਪ ਨੂੰ ਹੀ ਗੁਰੂ ਦੇ ਤੁੱਲ ਸਮਝ ਬੈਠੇ ਸਨ। ਸਦਾਚਾਰਕ ਗਿਰਾਵਟ ਇਸ ਨਵੇਂ ਧਰਮ ਦੀਆਂ ਨੀਂਹਾਂ ਖੋਰ ਰਹੀ ਸੀ। ਇਹੋ ਕਾਰਨ ਜਾਪਦਾ ਹੈ ਕਿ ਖ਼ਾਲਸੇ ਦੀ ਸਿਰਜਣਾ ਦੇ ਅਨੇਕਾਂ ਹੋਰ ਕਾਰਨਾਂ ਨਾਲੋਂ ਸੈਨਾਪਤਿ ਤੇ ਹੋਰ ਨਿਕਟ ਸਮਕਾਲੀਨ ਲੇਖਕਾਂ ਵਲੋਂ ਜੋ ਸੰਕੇਤ ਮਸੰਦ ਪ੍ਰਥਾ ਬਾਰੇ ਦਿੱਤੇ ਗਏ ਹਨ, ਉਹ ਬਹੁਤ ਮਹੱਤਵ ਪੂਰਨ ਹਨ। ਸੱਚ ਹੈ ਕਿ ਇਤਿਹਾਸ ਦਾ ਹਰ ਵਰਤਾਰਾ ਸਮੇਂ ਦੀ ਲੋੜ ਤੇ ਅਨੁਕੂਲਤਾ ਅਨੁਸਾਰ ਹੀ ਵਾਪਰਦਾ ਹੈ। ਸਿੱਖ ਧਰਮ ਦੇ ਵਿਕਾਸ ਵਿਚ ਗੁਰੂ ਰਾਮਦਾਸ ਜੀ ਤੋਂ ਲੈ ਕੇ ਮਸੰਦਾਂ ਦਾ ਯੋਗਦਾਨ ਤੇ ਭੂਮਿਕਾ ਬੜੀ

---

5. ਉਹੀ, ਪੰ: ੪੨

6. ਵਾਰਾਂ ਭਾਈ ਗੁਰਦਾਸ ਵਾਰ ੪੧, (ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ ਵੀ ਕੀ) ਪੰ: ੪੪੦

ਹੀ ਹਾਂ ਪੱਖੀ ਰਹੀ ਹੈ ਤੇ ਸਿੱਖ ਆਰਥਿਕਤਾ ਨੂੰ ਇਸ ਪ੍ਰਥਾ ਕਾਰਨ ਬਹੁਤ ਬਲ ਮਿਲਿਆ। ਸਿੱਖੀ ਦਾ ਫੈਲਾਓ ਸਿੰਧ, ਕਾਬਲ, ਬਨਾਰਸ, ਪਟਨਾ ਆਦਿ ਥਾਵਾਂ ਤੱਕ ਹੋਇਆ ਤੇ ਸਿੱਖ ਗੁਰੂ ਸਾਹਿਬਾਨ ਨੇ ਅੰਮ੍ਰਿਤਸਰ, ਤਰਨ ਤਾਰਨ, ਕਰਤਾਰਪੁਰ, ਕੀਰਤਪੁਰ ਆਦਿ ਅਨੇਕ ਅਸਥਾਨਾਂ ਨੂੰ ਸਿੱਖੀ ਦੇ ਕੇਂਦਰਾਂ ਵਜੋਂ ਉਸਾਰਿਆ। ਇਸ ਦੂਹਰੇ ਕਾਰਜ ਵਿਚ ਮਸੰਦਾਂ ਦੀ ਭੂਮਿਕਾ ਮਹੱਤਵਪੂਰਨ ਰਹੀ ਸੀ। ਪ੍ਰੰਤੂ ਗੁਰੂ ਗੋਬਿੰਦ ਸਿੰਘ ਦੇ ਗੁਰਗੱਦੀ ਤੇ ਬੈਠਣ ਦੇ ੩੦ ਸਾਲ ਪੂਰਵ ਤੇ ਪੂਰਵ ਖ਼ਾਲਸਾ ਦੇ ੨੦ ਸਾਲਾਂ ਵਿਚ ਮਸੰਦਾਂ ਨੇ ਹਨੇਰ ਮਚਾ ਛੱਡਿਆ ਸੀ। ਇਹ ਮਸੰਦ ਜੋ ਸਿੱਖੀ ਚਰਿੱਤਰ ਦਾ ਆਦਰਸ਼ ਹਨ, ਨਿੱਘਰ ਗਏ ਸਨ ਤੇ ਸਿੱਖਾਂ ਦੀ ਭੇਟ ਗੁਰੂ ਤਕ ਪਹੁੰਚਾਣ ਦੀ ਥਾਂ ਖੁਦ ਹੜੱਪ ਕਰਨ ਲੱਗ ਪਏ ਸਨ। ਮਸੰਦ ਪ੍ਰਥਾ ਜੋ ਪੰਜਵੇਂ ਗੁਰੂ ਦੇ ਸਮੇਂ ਸਿੱਖ ਅਰਥਚਾਰੇ ਦੀ ਮਜ਼ਬੂਤੀ ਦੀ ਧੁਰੀ ਸੀ, ਹੁਣ ਵੱਡੀ ਕਮਜ਼ੋਰੀ ਬਣ ਗਈ ਸੀ। ਇਸ ਲਈ ਗੁਰੂ ਗੋਬਿੰਦ ਸਿੰਘ 'ਸੰਗਤਿ' ਨੂੰ 'ਖ਼ਾਲਸਾ' ਰੂਪ ਦੇ ਕੇ ਆਪਣੇ ਨਾਲ ਸਿੱਧਾ ਸੰਬੰਧਿਤ ਕਰਦੇ ਹਨ ਤੇ 'ਮਸੰਦਾਂ ਦੀ ਵਿਚੋਲਗੀ' ਖਤਮ ਕਰਨ ਦਾ ਇਤਿਹਾਸਕ ਨਿਰਣਾ ਲੈਂਦੇ ਹਨ।

ਇਹ ਚਰਚਾ ਕਰਨ ਤੋਂ ਪਹਿਲਾਂ ਕਿ ਗੁਰੂ ਜੀ ਨੇ ਮਸੰਦ ਪ੍ਰਥਾ ਦੀ ਸਮਾਪਤੀ ਲਈ ਕੀ ਕਦਮ ਉਠਾਏ, ਇਹ ਜਾਣ ਲੈਣਾ ਵੀ ਜ਼ਰੂਰੀ ਹੈ ਕਿ ਮਸੰਦਾਂ ਨੇ ਕੀ ਉਪੱਦ੍ਰਵ ਮਚਾਏ।

ਮਸੰਦਾਂ ਦੇ ਜ਼ੁਲਮਾਂ, ਕੁਕਰਮਾਂ ਤੇ ਵਧੀਕੀਆਂ ਦੀਆਂ ਕਹਾਣੀਆਂ ਤਾਂ ਅਨੇਕਾਂ ਹਨ। ਕੁਝ ਇਕ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਮਹਿਮਾ ਪ੍ਰਕਾਸ਼ ਦੇ ਕਰਤਾ ਬਾਵਾ ਸਰੂਪ ਦਾਸ ਭੱਲਾ ਮਸੰਦਾਂ ਦੀ ਵਧੀਕੀ ਦਾ ਉਲੇਖ ਕਰਦੇ ਹੋਏ ਲਿਖਦੇ ਹਨ:

(ੳ) "ਇਕ ਮਸੰਦ ਕਿਸੇ ਗ਼ਰੀਬ ਸਿੱਖ ਦੇ ਘਰ ਗਿਆ। ਮਸੰਦ ਨਾਲ ਵੇਸਵਾ ਹੈ ਤੇ ਉਸ ਕੋਲ ਸ਼ਰਾਬ ਵੀ ਹੈ। ਸਿੱਖ ਦੀ ਦਾਲ ਸਬਜ਼ੀ ਤੇ ਫੁਲਕੇ ਉਸਨੇ ਵਗਾਹ ਮਾਰੇ। ਮਸੰਦ ਨੇ ਸਿੱਖ ਕੋਲੋਂ ਕੜਾਹ ਤੇ ਮਾਸ ਮੰਗਿਆ। ਸਿੱਖ ਨੇ ਘਰਵਾਲੀ ਦੇ ਜ਼ੇਵਰ ਵੇਚਕੇ ਪ੍ਰਸ਼ਾਦ ਤਿਆਰ ਕੀਤਾ। ਫਿਰ ਥੋੜ੍ਹੀ ਭੇਟਾ ਧਰਨ ਕਾਰਨ ਮਸੰਦ ਨੇ ਸਿੱਖ ਨੂੰ ਲੱਤਾਂ ਮਾਰੀਆਂ। ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਮਸੰਦ ਫੜ ਲਏ ਤੇ ਪੰਜ ਦਿਨ ਕੈਦ ਰੱਖੇ। ਫਿਰ ਕਈਆਂ ਨੂੰ ਕੁੱਟ-ਕੁੱਟ ਕੇ ਮਾਰਿਆ ਤੇ ਕਈਆਂ ਨੂੰ ਤੇਲ ਪਾ ਕੇ ਸਾੜਿਆ। ਫਿਰ ਗੁਰੂ ਜੀ ਨੇ ਹੁਕਮ ਦਿੱਤਾ ਕਿ ਮੇਰਾ ਸਿੱਖ ਮਸੰਦਾਂ ਨਾਲ ਕਿਸੇ ਕਿਸਮ ਦਾ ਮਿਲਵਰਤਣ ਨਾ ਕਰੇ।" [7]

(ਅ) ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ ਚੇਤੂ ਮਸੰਦ ਦੀ ਕਰਤੂਤ ਦਾ

---

7. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ । (ਇਸ ਦਾ ਵੇਰਵਾ ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਭਾਗ ਦੂਜਾ, ੧੯੮੩, ਲੁਧਿਆਣਾ, ਪੰ: ੨੪੬ 'ਚੋਂ ਲਿਆ ਗਿਆ ਹੈ)

ਵਰਣਨ ਕਰਨਾ ਵੀ ਉਚਿਤ ਹੋਵੇਗਾ। ਉਹ ਲਿਖਦੇ ਹਨ:-

"ਮੁਲਤਾਨ ਦੀ ਸੰਗਤ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਈ ਹੋਈ ਸੀ। ਓਸ ਸਮੇਂ ਭਾਈ ਸ਼ੇਰ ਸਿੰਘ ਨੇ ਜੋ ਬੜਾ ਹਾਠਾ ਬਹਾਦਰ, ਦਲੇਰ ਸੂਰਬੀਰ ਸਿੱਖ ਸੀ, ਇਕ ਬਾਦਲੇ ਥਾਨ ਤੇ ਹੋਰ ਬੜੇ ਕੀਮਤੀ ਕਈ ਬਸਤ੍ਰ ਮਾਈਆਂ ਲਈ ਅਰਪਣ ਕੀਤੇ। ਜਦ ਗੁਰੂ ਜੀ ਨੇ ਉਨ੍ਹਾਂ ਵਲ ਝਾਤੀ ਪਾਈ ਤਾਂ ਉਸ ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ ! ਇਕ ਥਾਨ ਮਾਤਾ ਜੀ ਦੇ ਲਈ ਏਦੂੰ ਚੰਗਾ ਭਾਈ ਚੇਤੂ ਮਸੰਦ ਦੇ ਹੱਥ ਅੱਗੇ ਘਲਿਆ ਸੀ, ਸੋ ਆਪ ਨੇ ਦੇਖਯਾ ਹੋਵੇਗਾ। ਗੁਰੂ ਜੀ ਬੋਲੇ ਨਾ ਸਾਡੇ ਆਇਆ ਹੈ ਤੇ ਨਾ ਹੀ ਅਸਾਂ ਦੇਖਯਾ ਹੈ। ਫੇਰ ਸਿੱਖ ਕਹਿਣ ਲੱਗਾ ਕਿ ਮੋਤੀਆਂ ਦਾ ਕੰਠਾ ਤੇ ਜੜਾਊ ਕੰਙਣ ਜੋ ਸਾਹਿਬਜ਼ਾਦੇ ਲਈ ਭੇਜੇ ਸੇ ਉਹ ਭੀ ਨਹੀਂ ਪਹੁੰਚੇ ਹੋਣੇ ? ਇਕ ਸਿੱਖ ਪਾਸੋਂ ਬੋਲਯਾ ਕਿ ਬਾਦਲੇ ਦੀ ਘਗਰੀ ਚੇਤੂ ਦੀ ਇਸਤ੍ਰੀ ਦੇ ਲੱਕ ਤੇ ਸੋਨੇ ਦੇ ਜੜਾਉ ਕੰਙਣ ਮੁੰਡੇ ਦੇ ਹੱਥੀਂ ਮੈਂ ਦੇਖੇ ਹਨ, ਕਿਉਂਕਿ ਉਹ ਪਹਿਨ ਕੇ ਸਾਡੇ ਘਰ ਵਿਆਹ ਵਿਚ ਆਏ ਸੇ। ਗੁਰੂ ਜੀ ਨੇ ਉਸ ਵੇਲੇ ਚੇਤੂ ਨੂੰ ਬੁਲਾ ਕੇ ਪੁੱਛਿਆ, ਤਾਂ ਓਸ ਆਖਿਆ, ਏਸ ਸਿੱਖ ਨੂੰ ਚੋਰੀ ਕਰਨ ਦੇ ਸਬੱਬ ਝੂਠ ਬੋਲਣ ਦੀ ਬਾਣ ਹੈ। ਕਿਸ ਦੇ ਸਾਮ੍ਹਣੇ ਮੈਨੂੰ ਏਡੀਆਂ ਕੀਮਤੀ ਚੀਜ਼ਾਂ ਦਿੱਤੀਆਂ ਹਨ ? ਗੁਰੂ ਸਾਹਿਬ ਜੋ ਘਟ ਘਟ ਦੀ ਜਾਨਣਹਾਰੇ ਸਨ ਉਨ੍ਹਾਂ ਦੇ ਪ੍ਰੇਰੇ ਹੋਏ ਪੱਖਾ ਕਰਨ ਵਾਲੇ ਸਿੱਖ ਨੇ ਚੇਤੂ ਦੀ ਜੋ ਵੱਡੀ ਸਾਰੀ ਪੱਗ ਬੰਨ੍ਹੀ ਹੋਈ ਸੀ, ਪੱਖਾ ਮਾਰ ਕੇ ਉਤਾਰ ਸਿੱਟੀ, ਜਿਸ ਵਿਚੋਂ ਓਹੋ ਮੋਤੀ ਤੇ ਛੱਲੇ ਛਾਪਾਂ ਜੜਾਓ ਨਿਕਲ ਪਏ ਤਾਂ ਸਿੱਖ ਨੇ ਪਛਾਣ ਕੇ ਬੇਨਤੀ ਕੀਤੀ, ਸੱਚੇ ਪਾਤਸ਼ਾਹ ! ਦਸਵੇਂ ਹਿੱਸੇ ਦਾ ਮਾਲ ਕੰਙਣ ਜੜਾਓ, ਮੋਤੀਆਂ ਦੀ ਮਾਲਾ, ਮੋਹਰਾਂ, ਇਕ ਬਾਦਲੇ ਦਾ ਥਾਨ ਗੁਰੂ ਦੀ ਭੇਟਾ ਜੀਕੂੰ ਏਹ ਭੇਜੀ ਸੀ ਏਸੇ ਤਰ੍ਹਾਂ ਭਾਈ ਚੇਤੂ ਮਸੰਦ ਦੇ ਹੱਥ ਪਹਿਲੇ ਭੇਜਦੇ ਰਹੇ ਹਾਂ। ਏਹ ਬ੍ਰਿਤਾਂਤ ਸੁਣਕੇ ਗੁਰੂ ਜੀ ਨੇ ਚੇਤੂ ਨੂੰ ਪੁੱਛਿਆ, ਉਹ ਮੁਕਰ ਗਿਆ। ਜਦ ਉਸਦੇ ਘਰ ਦੀ ਤਲਾਸ਼ੀ ਕਰਾਈ ਗਈ ਤਾਂ ਕਈ ਚੀਜ਼ਾਂ ਜੋ ਸਿੱਖਾਂ ਨੇ ਗੁਰੂ ਜੀ ਨਮਿੱਤ ਭੇਜੀਆਂ ਸਨ, ਉਸਦੇ ਘਰੋਂ ਨਿਕਲ ਆਈਆਂ ਜਿਸ ਤੋਂ ਉਹ ਬਹੁਤ ਸ਼ਰਮਿੰਦਾ ਹੋਇਆ, ਓਸ ਦੀ ਇਸਤ੍ਰੀ ਨੇ ਜਾ ਕੇ ਮਾਤਾ ਜੀ ਦੇ ਚਰਨ ਫੜ ਲਏ। ਭਾਵੇਂ ਮਾਤਾ ਜੀ ਨੇ ਉਸਦੀ ਇਸਤ੍ਰੀ ਪੁਰ ਦਇਆ ਕਰਕੇ ਚੇਤੂ ਨੂੰ ਗੁਰੂ ਜੀ ਪਾਸੋਂ ਛੁਡਾ ਦਿੱਤਾ, ਪਰ ਤਾੜਨਾ ਸਭਨਾਂ ਮਸੰਦਾਂ ਨੂੰ ਬਹੁਤ ਹੋਈ, ਜਿਸ ਕਰਕੇ ਡਰਦੇ ਮਾਰੇ ਬਹੁਤ ਵਸਤਾਂ ਜੋ ਸਿੱਖਾਂ ਦੇ ਘਰਾਂ ਤੋਂ ਲਿਆ ਕੇ ਚੁਰਾ ਰੱਖੀਆਂ ਸਨ, ਅੱਗੇ ਪਿੱਛੇ ਹਨੇਰੇ ਸਵੇਰੇ ਮਾਤਾ ਜੀ ਪਾਸ ਪੁਚਾ ਦਿੱਤੀਆਂ ਤੇ ਅੱਗੇ ਨੂੰ ਅਜੇਹੇ ਕੰਨ ਹੋਏ ਕਿ ਜੋ ਕੁਝ ਸਿੱਖਾਂ ਪਾਸੋਂ ਮਸੰਦ ਲਿਆਉਣ ਉਹ ਸਭ ਵਸਤੂ ਗੁਰੂ ਕਿਆਂ ਅਗੇ ਲਿਆ ਰੱਖਣ, ਪਰ ਸਲਾਹਾਂ ਗੁਰੂ ਕੇ ਵਿਰੁੱਧ ਬਹੁਤ ਕਰਨ ਲੱਗ ਪਏ ਜਿਸ ਕਰਕੇ ਸੰਗਤਾਂ ਵਿਚੋਂ ਭੀ ਓਨਾਂ ਦਾ ਵਿਸਾਹ ਉਠ

ਗਿਆ।[8]

(ੲ) ਮਸੰਦਾਂ 'ਚ ਆਈ ਗਿਰਾਵਟ ਕਾਰਨ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਥਾ ਦਾ ਭੋਗ ਪਾਉਣਾ ਜ਼ਰੂਰੀ ਸਮਝਿਆ। ਜੇਕਰ ਗੁਰੂ ਜੀ ਦੇ ਹੁਕਮਨਾਮਿਆਂ ਨੂੰ ਵਿਚਾਰੀਏ ਤਾਂ ਪਤਾ ਚਲਦਾ ਹੈ ਕਿ ਮੁਢਲੇ ਹੁਕਮਨਾਮੇ ਮਸੰਦਾਂ ਨੂੰ ਹੀ ਲਿਖੇ ਜਾਂਦੇ ਸਨ ਜਾਂ ਪ੍ਰਮੁੱਖ ਸਿੱਖਾਂ ਨੂੰ ਲਿਖਿਆ ਜਾਂਦਾ ਸੀ ਕਿ ਉਹ ਕਾਰ ਭੇਟਾ ਮਸੰਦਾਂ ਰਾਹੀਂ ਭੇਜਣ।[9] ਪ੍ਰੰਤੂ ਸੰਮਤ ੧੭੫੫ ਚੇਤ ੧੪ ਦੇ ਹੁਕਮਨਾਮੇ ਵਿਚ ਮਸੰਦਾਂ ਰਾਹੀਂ ਕਾਰ ਸੇਵਾ ਭੇਜਣ ਤੋਂ ਰੋਕ ਦਿੱਤਾ ਗਿਆ। ਜ਼ਰੂਰ ਹੀ ਗੁਰੂ ਜੀ ਕੋਲ ਮਸੰਦਾਂ ਵਿਰੁੱਧ ਸ਼ਿਕਾਇਤਾਂ ਪਹੁੰਚੀਆਂ ਹੋਣਗੀਆਂ। ਮਾਛੀਵਾੜੇ ਦੀ ਸੰਗਤ ਨੂੰ ਗੁਰੂ ਜੀ ਨੇ ਬਿਕਰਮੀ ਸੰਮਤ ੧੭੫੫ ਵਿਚ ਲਿਖਿਆ:-[10]

> *"੧ੴ ਸਤਿਗੁਰੂ ਜੀ॥*
> *ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਕਲਿਆਣ ਰਾਇ ਸਰਬਤ*
> *ਸੰਗਤਿ ਮਾਛੀਵਾੜੇ ਕੀ ਗੁਰੂ ਰਖੇਗਾ ਸੰਗਤਿ ਮੇਰਾ ਖ਼ਾਲਸਾ ਹੈ।*
> *ਇਕੁ ਤੋਲੇ ਸੁਇਨੇ ਕਾ ਹੁਕਮੁ ਲਿਖਿਆ ਹੈ ਦੇਖਦੇ ਸਿਤਾਬੀ*
> *ਹਜ਼ੂਰ ਭੇਜਣਾ ਜੋ ਗੁਰੂ ਕੇ ਨਵਿਤ ਕਾ ਹੋਵੈ ਗੋਲਕ ਦਸਵੰਧ*
> *ਮੰਨਤ ਸੋ ਹਜ਼ੂਰ ਆਪ ਲੈ ਆਵਣਾ ਮਸੰਦਾਂ ਨੋ ਮੰਨਣਾ ਨਾਹੀ......"*

ਇਸੇ ਤਰ੍ਹਾਂ ਸੰਮਤ ੧੭੫੬ ਕੱਤਕ ੪ ਨੂੰ ਨਉਸਹਰੇ ਦੀ ਸੰਗਤ ਨੂੰ ਗੁਰੂ ਜੀ ਨੇ ਲਿਖਿਆ:

*"......ਸੰਗਤਿ ਦਿਵਾਲੀ ਨੋ ਦਰਸਨਿ ਆਵਣਾ ਜੋ ਗੁਰੂ ਕੇ ਨਿਵਤ ਕਾ ਹੋਵੈ ਸੋ ਆਪੇ ਲੈ ਆਵਣਾ ਹੋਰਸ ਕਿਸੈ ਨੋ ਨਾਹੀ ਦੇਵਣਾ....."*[11]

ਉਂਝ ਖ਼ਾਲਸਾ ਸਾਜਣ ਤੱਕ ਸਾਰੇ ਮਸੰਦ ਰੱਦ ਨਹੀਂ ਕੀਤੇ ਗਏ ਸਨ। ਕਈ ਮਸੰਦ ਚਰਿੱਤਰਵਾਨ ਵੀ ਸਨ, ਉਹਨਾਂ ਰਾਹੀਂ ਗੁਰੂ ਜੀ ਕੋਲ ਸੰਗਤਾਂ ਦੀ ਕਾਰ ਭੇਟਾ ਵੀ ਪਹੁੰਚਦੀ ਰਹੀ ਹੈ, ਪ੍ਰੰਤੂ ਗੁਰੂ ਜੀ ਸੰਗਤਾਂ ਨੂੰ ਸਾਵਧਾਨ ਜ਼ਰੂਰ ਕਰਦੇ ਰਹੇ ਸਨ। ਪਟਣ ਫਰੀਦ ਦੀ ਸੰਗਤ ਦੇ ਨਾਮ ਹੁਕਮਨਾਮੇ ਤੋਂ ਇਸ ਕਥਨ ਦੀ ਤਸਦੀਕ ਹੋ ਜਾਂਦੀ ਹੈ:-

---

8. ਭਾਈ ਗਿਆਨ ਸਿੰਘ ਗਿਆਨੀ, ਤਵਾਰੀਖ ਗੁਰੂ ਖ਼ਾਲਸਾ, ਹਿੱਸਾ ਪਹਿਲਾ, ਦੂਜੀ ਵਾਰ ੧੯੭੦, ਭਾਸ਼ਾ ਵਿਭਾਗ, ਪਟਿਆਲਾ, ਪੰ: ੮੬੬
9. ਨੀਸਾਣ ਤੇ ਹੁਕਮਨਾਮੇ, (ਸ: ਸ਼ਮਸ਼ੇਰ ਸਿੰਘ ਅਸ਼ੋਕ) ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਵੇਖੋ ਪੰ: ੫੫, ੫੮, ੫੯
10. ਉਹੀ, ਪੰ: ੬੪
11. ਉਹੀ, ਪੰ: ੬੫

*ੴ ਸਤਿਗੁਰੂ ਜੀਉ*

*ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤ ਸੰਗਤਿ ਪਟਣ ਫਰੀਦ ਕੇ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਡਿਉਢੁ ਤੋਲੇ ਸੋਨੇ ਦੀ ਫੁਰਮਾਇਸਿ ਰੁਪਈਏ ਉਨੀ ਸਵਾ (੧੯੧) ਸੰਤੋਖੇ ਮੇਵੜੇ ਹਥਿ ਮਿਤੀ ਮਾਹੋ ੬ ਸੰਮਤ ੧੭੫੬ ਹਜ਼ੂਰਿ ਪਹੁਤੇ ਖੁਸ਼ੀ ਹੋਈ ਨਿਹਾਲੁ ਹੋਏ ਸੰਗਤਿ ਮੇਰਾ ਖ਼ਾਲਸਾ ਹੈ ਗੁਰੂ ਕੇ ਨਿਵਤ ਕਾ ਹੋਵੈ ਸੋ ਵਿਸੋਏ ਨੂ ਹਜ਼ੂਰਿ ਲੈ ਕੇ ਦਰਸ਼ਨ ਆਵਣਾ ਮੇਰੀ ਖੁਸੀ ਹੈ ਆਵਗੁ ਸੋ ਨਿਹਾਲੁ ਹੋਗੁ ਹੋਰਸ ਕਿਸੇ ਮਸੰਦ ਨੂੰ ਨਾਹੀਂ ਮੰਨਣਾ (੩) ਤ੍ਰੈ ਪਗਾਂ ਸਿਰਪਾਉ ਭੇਜੇ ਹੈਨਿ ਰਖਾਵਣੇ ਸੰਗਤਿ ਕੇ ਮਨੋਰਥ ਗੁਰੂ ਪੂਰੇ ਕਰੇਗਾ ਮਿਤੀ ਫਾਗੋ ੪ ਸੰਮਤੁ ੧੭੫੬ ਸਤਰਾਂ ੧੦.*[12]

ਸੰਮਤ ੧੭੫੬ ਦੀ ਪਹਿਲੀ ਵੈਸਾਖ (੩੦ ਮਾਰਚ ੧੬੯੯ ਈ:) ਨੂੰ ਖ਼ਾਲਸਾ ਦੀ ਸਿਰਜਣਾ ਹੋਈ ਹੈ। ਇਸ ਤੋਂ ਪਿਛੋਂ ਕਿਸੇ ਵੀ ਹੁਕਮਨਾਮੇ ਵਿਚ ਮਸੰਦਾਂ ਦਾ ਜ਼ਿਕਰ ਨਹੀਂ, ਜੇ ਹੈ ਤਾਂ ਬੜਾ ਕਰੜਾ ਹੁਕਮ ਹੈ ਕਿ ਮਸੰਦਾਂ ਨਾਲ ਮੇਲ ਨਹੀਂ ਕਰਨਾ। ਸੰਮਤ ੧੭੫੭ ਮਘਰੋਂ ੪ ਨੂੰ ਜੋ ਹੁਕਮਨਾਮਾ ਨਉਸਹਰਾ ਦੀ ਸਰਬਤਿ ਸੰਗਤਿ ਨੂੰ ਲਿਖਿਆ ਗਿਆ ਹੈ, ਉਹ ਸਾਰੀ ਸਥਿਤੀ ਨੂੰ ਸਪੱਸ਼ਟ ਕਰਦਾ ਹੈ। ਇਸ ਵਿਚ ਹੁਕਮ ਹੈ

*"...ੴ ਸਤਿਗੁਰੂ ਜੀਉ, ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤਿ ਸੰਗਤਿ ਨਉਸਹਰਾ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ਸੰਗਤਿ ਮੇਰਾ ਖ਼ਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਇ ਸੋ ਆਪੋ ਆਪਣੇ ਪਾਸ ਰਖਣਾ ਹੋਰਸ ਕਿਸੈ ਨੋ ਨਾਹੀ ਦੇਣਾ ਜਾਂ ਆਵਣਾ ਤਾਂ ਲੇਇ ਆਵਣਾ ਜਿਸਦਾ ਨ ਹੋਵੈ ਆਵਣਾ ਤਿਨ ਹੁਕਮੁ ਦੇਖਿ ਕੈ ਹੁੰਡੀ ਕਰਾਇ ਭੇਜਣੀ ........... ਮਸੰਦ ਮਸੰਦੀਏ ਦੇ ਮਰਣੇ ਪਰਣੇ ਨਾਹੀ ਬੈਠਣਾ ................"*[13]

ਇਸੇ ਤਰ੍ਹਾਂ ਇਸੇ ਮਿਤੀ ਤੇ ਸੰਮਤ ਨੂੰ ਦਸੂਹੇ ਦੀ ਸੰਗਤਿ ਨੂੰ ਹੁਕਮਨਾਮੇ ਵਿਚ ਵੀ ਮਸੰਦਾਂ ਦੇ ਪੂਰਨ ਬਾਈਕਾਟ ਦਾ ਹੁਕਮ ਹੈ-

*"... ਗੁਰੂ ਕੇ ਨਵਿਤ ਕਾ ਹੋਰਸ ਕਿਸੇ ਨੋ ਨਾਹੀ ਦੇਣਾ ਜਾਂ ਆਪਿ ਆਵਣਾ ਤਾਂ ਆਪੇ ਹੀ ਲੈ ਆਵਣਾ ਅਰੁ ਮਸਦ ਮਸੰਦੀਏ ਦੈ ਮਰਣੈ ਪਰਣੈ ਗੁਰੂ ਕੇ ਸਿੱਖ ਨਾਹੀ ਜਾਣਾ..."*[14]

ਇਸ ਤੋਂ ਮਗਰੋਂ ਗੁਰੂ ਜੀ ਵਲੋਂ ਪਟਣ ਫਰੀਦ ਦੀ ਸੰਗਤਿ ਨੂੰ ਮਘਰ ੪, ੧੭੫੭[15], ਨਉਸਹਰੇ[16] ਦੀ ਸੰਗਤ ਨੂੰ ਸਮਤੁ ੧੭੫੮ ਮਿਤੀ ਫਾਗੋ ੧੦ ,

---

12. ਉਹੀ ਪੰ: ੬੮
13. ਉਹੀ, ਪੰਨਾ ੬੯
14. ਉਹੀ ਪੰ: ੭੦
15. ਓਹੀ ਪੰ: ੭੧
16. ਉਹੀ ਪੰ: ੭੨

ਪਿਰਾਗ [17] ਦੀ ਸੰਗਤਿ ਨੂੰ ਵੀ ਫਾਗੋ ੧੦ ਸੰਮਤ ੧੭੫੮ ਨੂੰ ਵੀ ਕ੍ਰਮਵਾਰ ਲਿਖਿਆ....... "ਸੰਗਤਿ ਮੇਰਾ ਖ਼ਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਵੈ ਸੋ ਕਿਸੈ ਮਸੰਦ ਨੋ ਨਾਹੀ ਦੇਵਣਾ", ... "ਸੰਗਤਿ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ...." .."ਸਰਬਤ ਸੰਗਤਿ ਪਿਰਾਗ ਕੀ ਮੇਰਾ ਖ਼ਾਲਸਾ ਹੈ... ਸੰਗਤਿ ਮਸੰਦ ਮਸੰਦੀਏ ਨੋ ਨਾਹੀ ਮਿਲਣਾ ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਹੋਰ ਕਿਸੈ ਨੋ ਨਾਹੀ ਦੇਣਾ ਹਜ਼ੂਰਿ ਪਹੁਚਾਵਣਾ ਜੋ ਸਿੱਖ ਮਿਲੈ ਸੋ ਮੇਲ ਲੇਵਣਾ ਦਿਕਤਿ ਨਾਹੀ ਕਰਣੀ ਮੇਰੀ ਖੁਸ਼ੀ ਹੈ ਆਪ ਵਿਚਿ ਪਿਆਰੁ ਕਰਣਾ ..."

ਸਪੱਸ਼ਟ ਹੈ ਕਿ ਗੁਰੂ ਜੀ ਕਾ ਹੁਕਮ ਮਸੰਦਾਂ ਦੇ ਤਿਆਗ ਬਾਰੇ ਅਟੱਲ ਹੈ ਪਰ ਜੋ ਸਿੱਖ ਭੁੱਲੜ ਸਨ, ਮਸੰਦਾਂ ਜਾਂ ਵਿਰੋਧੀਆਂ ਦੇ ਬਹਿਕਾਵੇ ਵਿਚ ਆਏ ਸਨ, ਉਹਨਾਂ ਬਾਰੇ ਗੁਰੂ ਜੀ ਨੇ ਵਤੀਰੇ ਵਿਚ ਨਰਮੀ ਦਿਖਾਈ ਹੈ।

ਸੰਮਤ ੧੭੫੮ ਫਾਗੋ ੧੦ ਨੂੰ ਭਾਈ ਮਿਹਰਚੰਦ [18] ਪੇਸ਼ਕਾਰ ਨੂੰ ਜੋ ਹੁਕਮਨਾਮਾ ਲਿਖਿਆ, ਉਸ ਵਿਚ ਵੀ "ਮਸੰਦ ਅਰੁ ਮਸੰਦੀਏ ਨੋ ਨਾਹੀ ਮਿਲਣਾ" ਤੇ ਜੋ ਹੁਕ-ਮਨਾਮਾ ਭਾਈ ਮਿਹਰਚੰਦੁ ਧਰਮ ਚੰਦੁ ਕਰਮਚੰਦ [19] ਨੂੰ ਸਾਂਝਾ ਲਿਖਿਆ ਹੈ, ਉਸ ਵਿਚ ਵੀ ਆਦੇਸ਼ ਹੈ ਕਿ "ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ਨਾਹੀ ਮੰਨਣਾ ਸੋ ਸਿਖੁ ਮਿਲੈ ਸੋ ਮੇਲਿ ਲੈਣਾ....."

(ਸ) ਹੁਕਮਨਾਮਿਆਂ ਤੋਂ ਬਿਨਾਂ ਦਸਮ ਗ੍ਰੰਥ ਵਿਚ ਗੁਰੂ ਜੀ ਦੇ ੩੩ ਸਵੱਈਆਂ ਵਾਲੀ ਰਚਨਾਂ ਵੀ ਮਸੰਦਾਂ ਦੇ ਪਾਖੰਡੀ ਕਿਰਦਾਰ ਤੇ ਪ੍ਰਕਾਸ਼ ਪਾਉਂਦੀ ਹੈ :-[20]

(੧) *ਜੋ ਜੁਗਿਆਨ ਕੇ ਜਾਇ ਕਹੈ—*
*"ਸਭ ਜੋਗਨ ਕੋ ਗ੍ਰਿਹਿ ਮਾਲ ਉਠੈ ਦੈ"।*
*"ਜੋ ਪਰੋ ਭਾਜਿ ਸਨਯਾਸਿਨ ਦੈ, ਕਹੈ*
*ਦੱਤ ਕੇ ਨਾਮ ਪੈ ਧਾਮ ਲੁਟੈ ਦੈ"।*
*ਜੌ ਕਰਿ ਕੋਉ ਮਸੰਦਨ, ਸੋ ਕਹੈ*
*"ਸਰਬ ਦਰਬ ਲੈ ਮੋਹਿ ਅਬੈ ਦੈ।"*
*ਲੇਉ ਹੀ ਲੇਉ ਕਹੈ ਸਭ ਕੋ ਨਰ,*
*ਕੋਊ ਨ ਬ੍ਰਹਮ ਬਤਾਇ ਹਮੈ ਦੈ॥ ੨੮॥*

---

17. ਉਹੀ ਪੰ: ੭੫
18. ਉਹੀ, ਪੰ: ੭੪
19. ਉਹੀ, ਪੰ: ੭੬
20. ਗੁਰਮਤ ਸੁਧਾਕਰ, ਪੰ: ੭੪,੭੫

(੨) *ਜੋ ਕਰਿ ਸੇਵ ਮਸੰਦਨ ਕੀ, ਕਹੈ*
*"ਆਨਿ ਪ੍ਰਸਾਦਿ ਸਭੈ ਮੁਹਿ ਦੀਜੈ।*
*ਜੋ ਕਛੁ ਮਾਲ ਤਵਾਲਯ ਸੋ*
*ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ।*
*ਮੇਰੋ ਹੀ ਧਯਾਨ ਧਰੋ ਨਿਸ ਬਾਸੁਰ*
*ਭੂਲ ਕੈ ਅਉਰ ਕੋ ਨਾਮ ਨ ਲੀਜੈ"।*
*ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ,*
*ਲੀਨੇ ਬਿਨਾ ਨਹਿ ਨੈਕ ਪ੍ਰਸੀਜੈ॥ ੨੯॥*

ਇਹਨਾਂ 'ਸਵੱਯਾਂ' ਵਿਚ ਗੁਰੂ ਜੀ ਕੇ ਮਸੰਦਾਂ ਦੀ ਲੋਭ ਵਾਲੀ ਪ੍ਰਵਿਰਤੀ ਦਾ ਉਲੇਖ ਕੀਤਾ ਹੈ। ਇਸ ਲਈ ਨਵੇਂ ਸਮਾਜ ਦੀ ਉਸਾਰੀ ਲਈ ਮਸੰਦ ਪ੍ਰਥਾ ਦਾ ਖਾਤਮਾ ਲਾਜ਼ਮੀ ਹੀ ਸੀ ਤੇ ਸਮੇਂ ਦੀ ਲੋੜ ਵੀ। ਗੁਰੂ ਜੀ ਨੇ ਸੱਚ ਮੁੱਚ ਹੀ ਮਸੰਦ ਪ੍ਰਥਾ ਨੂੰ ਇਕ ਭਾਰੀ ਰੋਕ ਮੰਨਿਆ ਇਸ ਕਰਕੇ "ਖ਼ਾਲਸੇ ਦੀ ਸਿਰਜਣਾ" ਅਵਸ਼ੱਕ ਹੋ ਗਈ ਤੇ ਮਸੰਦਾਂ ਦਾ ਤਿਆਗ ਸਿੱਖਾਂ ਤੇ ਸਿੱਖ ਸੰਗਤਾਂ ਲਈ ਲਾਜ਼ਮੀ। ਮਸੰਦ ਆਪਣਾ ਕਰਤੱਵ ਭੁੱਲ ਚੁਕੇ ਸਨ ਤੇ ਕਿਰਦਾਰ ਗੁਆ ਚੁਕੇ ਸਨ; ਇਸੇ ਲਈ ਗੁਰੂ ਜੀ ਨੇ ਮਸੰਦ ਪ੍ਰਥਾ ਨੂੰ ਖਤਮ ਕਰਕੇ ਸਿੱਖਾਂ ਨੂੰ ਐਸਾ ਪ੍ਰਬੰਧ ਦੇਣ ਦਾ ਸੰਕਲਪ ਧਾਰਿਆ ਜਿਸ ਅਨੁਸਾਰ ਸਿੱਖ ਸੰਗਤ ਦੀ ਸਰਵ ਉੱਚਤਾ ਸਥਾਪਿਤ ਹੋ ਸਕੇ,[21] ਆਤਮ ਵਿਸਵਾਸ਼ ਸੁਦ੍ਰਿੜ੍ਹ ਹੋਵੇ ਤੇ ਭ੍ਰਿਸ਼ਟ ਤੱਤਵਾਂ ਨੂੰ ਸਮਾਜ 'ਚੋਂ ਛੇਕਿਆ ਜਾ ਸਕੇ। ਅਸਲ ਵਿਚ ਖ਼ਾਲਸੇ ਦੀ ਸਿਰਜਣਾ ਦਾ ਇਹ ਸੰਕਲਪ ਧਾਰਮਕ ਤੇ ਅਧਿਆਤਮਕ ਜਮਹੂਰੀਅਤ ਦਾ ਮੇਲ ਸੀ ਜਿਸ ਵਿਚ ਲਾਲਚੀ ਤੇ ਕਪਟੀ ਲੋਕਾਂ ਲਈ ਕੋਈ ਥਾਂ ਨਹੀਂ ਸੀ। ਮਸੰਦ ਸਿਸਟਮ ਦੇ ਖਾਤਮੇ ਨਾਲ ਸੰਗਤਾਂ ਉਪਰੋਂ ਮਸੰਦਾਂ ਦਾ ਕੰਟਰੋਲ ਸਮਾਪਤ ਹੋ ਗਿਆ ਤੇ ਸੰਗਤਾਂ ਸਿੱਧੀਆਂ ਗੁਰੂ ਨਾਲ ਜੁੜ ਗਈਆਂ ਤੇ ਪ੍ਰਬੰਧ ਕਰਨ ਲਈ ਵੀ ਅਧਿਕਾਰਸ਼ਾਲੀ ਹੋ ਗਈਆਂ। ਇਸ ਤਰ੍ਹਾਂ ਖ਼ਾਲਸੇ ਦੀ ਸਿਰਜਣਾ ਮਸੰਦ ਪ੍ਰਣਾਲੀ ਦੇ ਖਾਤਮੇ ਪਿਛੋਂ ਸਿੱਖ ਜਥੇਬੰਦੀ ਦਾ ਨਵਾਂ ਰੂਪ ਸੀ, ਜੋ ਕੁਝ ਸਿਧਾਂਤਾਂ ਤੇ ਮਰਯਾਦਾਵਾਂ ਦੇ ਸੁਮੇਲ ਨਾਲ ਇਕ ਸੰਕਲਪ ਵੀ ਬਣ ਗਿਆ। ਮਸੰਦ ਪ੍ਰਥਾ ਦੇ ਖਾਤਮੇ ਪਿਛੋਂ ਹੀ ਖ਼ਾਲਸਾ ਸੰਸਥਾ ਦੀ ਸਥਾਪਨਾ ਸੰਭਵ ਹੋਈ। ਇੰਝ ਖ਼ਾਲਸਾ ਪੰਥ ਦਾ ਨਵਾਂ ਸੰਕਲਪ ਹੋਂਦ ਵਿਚ ਆਇਆ ਤੇ ਪ੍ਰਬੰਧ ਦ੍ਰਿਸ਼ਟੀ ਤੋਂ ਮਸੰਦ ਪ੍ਰਥਾ ਦੀ ਥਾਂ ਇਕ ਨਵੀਂ ਸੰਸਥਾ ਵਜੋਂ ਸਿੱਖਾਂ ਦੇ ਜੀਵਨ-ਵਿਵਹਾਰ ਦੀ ਸੇਧ ਤੇ ਦਿਸ਼ਾ ਲਈ ਪ੍ਰੇਰਕ ਤੇ ਨਿਰਦੇਸ਼ਕ ਸਿੱਧ ਹੋਇਆ।

---

21. ਪੰਜਾਬ ਹਿਸਟਰੀ ਕਾਨਫਰੰਸ ਪ੍ਰੋਸੀਡਿੰਗਜ਼, ੧੯੮੮ (ਖ਼ਾਲਸਾ ਪੰਥ ਦੀ ਸਾਜਨਾ, ਸੁਖਦਿਆਲ ਸਿੰਘ) ਪੰ: ੧੧੦

ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਅਤੇ 'ਸਵੱਯੇ' ਸਿੱਧ ਕਰਦੇ ਹਨ ਕਿ ਖ਼ਾਲਸੇ ਦੀ ਸਿਰਜਣਾ ਦੇ ਕਾਰਨਾਂ ਵਿਚੋਂ ਮਸੰਦ ਪ੍ਰਥਾ ਦਾ ਭ੍ਰਿਸ਼ਟ ਹੋਣਾ ਮੁੱਖ ਕਾਰਨ ਬਣਿਆ।

(ਸ) ਇਸ ਧਾਰਨਾ ਨੂੰ ੧੮ ਵੀਂ ਸਦੀ ਦੇ ਲਗਪਗ ਸਾਰੇ ਗ੍ਰੰਥਕਾਰਾਂ ਨੇ ਪ੍ਰਮੁੱਖਤਾ ਦਿੱਤੀ ਹੈ। ਗੁਰੂ ਜੀ ਦਾ ਦਰਬਾਰੀ ਕਵੀ ਸੈਨਾਪਤਿ ਆਪਣੀ ਰਚਨਾ "ਸ੍ਰੀ ਗੁਰ ਸੋਭਾ" ਵਿਚ ਇਸਦਾ ਵਿਸਥਾਰ ਨਾਲ ਉਲੇਖ ਕਰਦਾ ਹੈ:- [21]

***ਗੋਬਿੰਦ ਸਿੰਘ ਕਰੀ ਖੁਸ਼ੀ ਸੰਗਤਿ ਕਰੀ ਨਿਹਾਲ।***
***ਕੀਉ ਪ੍ਰਗਟ ਤਬ ਖ਼ਾਲਸਾ ਚੁਕਿਓ ਸਕਲ ਜੰਜਾਲ॥ ੪॥***
***ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁਦ੍ਰ ਕੇ ਤੀਰ।***
***ਕੇਤਕ ਸੁਨ ਭਏ ਖ਼ਾਲਸਾ ਕੇਤਕ ਭਏ ਅਧੀਰ॥ ੫॥***
***ਤਜ ਮਸੰਦ ਪ੍ਰਭ ਏਕ ਜਪ ਯਹਿ ਬਿਬੇਕ ਤਹਾ ਕੀਨ।***
***ਸਤਿਗੁਰ ਸੋ ਸੇਵਕ ਮਿਲੇ ਨੀਰ ਮਧਿ ਜੋ ਮੀਨ॥ ੬॥***

ਜਦੋਂ ਕੋਈ ਅੰਗ ਗਲ ਸੜ ਜਾਏ ਤਾਂ ਉਸਦਾ ਖਾਤਮਾ ਜ਼ਰੂਰੀ ਹੋ ਜਾਂਦਾ ਹੈ। ਸਿੱਖ ਪੰਥ ਵਿਚ ਮਸੰਦ ਪ੍ਰਥਾ ਦੇ ਪਾਏ ਵਿਕਾਰਾਂ ਦਾ ਅੰਤ ਕਰਕੇ ਹੀ ਗੁਰੂ ਜੀ ਨੇ ਖ਼ਾਲਸਾ ਪੰਥ ਦੀ ਉਸਾਰੀ ਕੀਤੀ। ਸੰਸਾਰ ਦੇ ਵੱਖ-ਵੱਖ ਧਰਮਾਂ ਵਿਚ ਅਜਿਹੇ ਮੌਕੇ ਆਮ ਤੌਰ ਤੇ ਆਉਂਦੇ ਰਹੇ ਹਨ। ਈਸਾਈ ਧਰਮ ਵਿਚ ਲਾਲਚੀ ਪੋਪ ਨੇ ਜਦੋਂ ਰੋਮ ਵਿਚ ਗਿਰਜਾ ਘਰ ਬਣਾਉਣ ਲਈ ਝੂਠੇ ਮੁਆਫ਼ੀ-ਨਾਮੇ ਵੇਚਣ ਦਾ ਪਖੰਡ ਰਚ ਕੇ ਵਿਸਵਾਸ਼ ਕਰਨ ਵਾਲਿਆਂ ਨੂੰ ਸਵਰਗਾਂ 'ਚ ਥਾਵਾਂ ਰਾਖਵੀਆਂ ਕਰਨ ਦਾ ਲਾਲਚ ਦਿੱਤਾ ਤਾਂ ਜਰਮਨੀ ਦੇ ਪ੍ਰੋਫੈਸਰ ਮਾਰਟਿਨ ਲੂਥਰ ਤੋਂ ਰਿਹਾ ਨ ਗਿਆ ਤੇ ਉਸ ਨੇ ਵਿਦ੍ਰੋਹ ਦਾ ਬੀੜਾ ਉਠਾ ਲਿਆ। ਪ੍ਰੰਤੂ ਲੂਥਰ ਇਕ ਆਮ ਜਗਿਆਸੂ ਸੀ, ਉਸ ਨੂੰ ਪੋਪ ਤੇ ਰਾਜਿਆਂ ਦੀ ਵਿਰੋਧਤਾ ਤੇ ਕਰੋਪੀ ਦਾ ਸ਼ਿਕਾਰ ਹੋਣਾ ਪਿਆ। ਪਰ ਗੁਰੂ ਗੋਬਿੰਦ ਸਿੰਘ ਆਪਣੇ ਸਮੇਂ ਦੇ ਨਹੀਂ, ਸਰਬ-ਕਾਲੀਨ ਸ੍ਰੇਸ਼ਟ ਮਹਾਂ-ਪੁਰਖ ਤੇ ਅਵਤਾਰੀ ਹਸਤੀ ਸਨ, ਉਹਨਾਂ ਨੇ ਆਪਣੇ ਅਧੀਨ ਕੰਮ ਕਰਨ ਵਾਲੇ ਛੋਟੇ ਛੋਟੇ ਪੋਪਾਂ ਦੀਆਂ ਜੜ੍ਹਾਂ ਉਖਾੜਨ ਹਿੱਤ ਮਹਾਨ ਉਸਾਰੂ ਕਾਰਜ ਕੀਤਾ ਤੇ ਸਿੱਖ ਸੰਗਤਾਂ ਨੂੰ ਨਵੀਂ ਸੇਧ ਤੇ ਨਵਾਂ ਬਲ ਦਿੱਤਾ। ਇਹ ਖ਼ਾਲਸਾ, ਜੋ ਪੁਜਾਰੀ ਸ਼੍ਰੇਣੀ, ਲਾਲਚੀਆਂ, ਕਪਟੀਆਂ ਤੇ ਜ਼ਾਲਮ ਹਾਕਮਾਂ ਨਾਲ ਨਿਰਭੈ ਹੋ ਕੇ ਲੋਹਾ ਲੈਣ ਦੇ ਸਮਰੱਥ ਹੋਇਆ, ਨਵੇਂ ਯੁੱਗ ਦਾ ਢੰਡੋਰਚੀ ਤੇ ਚਾਨਣ ਮੁਨਾਰਾ ਬਣਿਆ। ਖ਼ਾਲਸਾ ਦੀ ਰਚਨਾ, ਮਸੰਦਾਂ ਦਾ ਖਾਤਮਾ ਕਰਕੇ ਸੰਸਾਰ ਨੂੰ ਨਿਰਮਲ ਬਣਾਉਣ ਲਈ ਸੀ:

---

21. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੭੮

*ਜਗਤ ਉਧਾਰਨ ਕਾਰਨੇ ਸਤਿਗੁਰ ਕੀਓ ਬਿਚਾਰ।*
*ਕਰ ਮਸੰਦ ਤਵ ਦੂਰ ਸਬ ਨਿਰਮਲ ਕਰ ਸੰਸਾਰ।*
*ਨਿਰਮਲ ਕਰਿ ਸੰਸਾਰ ਜਗਤ ਮੈਂ ਬਚਨਿ ਸੁਨਾਏ।*
*ਕੀਓ ਖਾਲਸਾ ਪ੍ਰਗਟ ਸੁਨਤ ਦੁਰਜਨ ਡਰ ਪਾਏ।* [22]

ਸੈਨਾਪਤਿ ਲਿਖਦਾ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਦਸਵੰਧ, ਮੰਨਤ ਆਦਿ ਆਪ ਲੈ ਕੇ ਆਉਣ ਤੇ ਮਸੰਦਾਂ ਨਾਲ ਮੇਲ ਨ ਰੱਖਣ:-

*ਮੰਨਤ ਗੋਲਕ ਅਰ ਦਸਵੰਧ। ਘਰਿ ਮੈਂ ਰਾਖੋ ਤਜੋ ਮਸੰਦ।*
*ਭੇਟ ਕਾਰ ਸਤਿਗੁਰ ਕੀ ਹੋਇ। ਜਾਇ ਹਜ਼ੂਰਿ ਚੜ੍ਹਾਵੈ ਸੋਇ॥* [23]

ਸੈਨਾਪਤਿ 'ਖ਼ਾਲਸਾ ਸਾਜਣਾ' ਦਾ ਮੁੱਖ ਕਾਰਨ ਸ਼ਾਇਦ ਮਸੰਦਾਂ ਦੇ ਖਾਤਮੇ ਨਾਲ ਹੀ ਜੋੜਦਾ ਹੈ:

*ਕਰਨਹਾਰ ਕਰਤਾਰ ਹੁਕਮੁ ਕਰਤੇ ਕੀਆ।*
*ਕਰ ਮਸੰਦ ਸਭਿ ਦੂਰਿ ਖਾਲਸਾ ਕਰ ਲੀਆ।*
*ਮਾਨਹਿ ਸੇ ਪਰਵਾਨ ਸੁਫਲ ਤਿਨ ਕਾ ਜੀਆ।*
*ਉਨ ਤੋਰੀ ਜਮ ਕੀ ਫਾਸ ਨਾਮ ਅੰਮ੍ਰਿਤ ਪੀਆ॥ ੩੨॥* [24]

(ਹ) ਭਾਈ ਗੁਰਦਾਸ ਦੂਜਾ ਵੀ "ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ਦਸਵੀਂ ਕੀ" ਵਿਚ ਵੀ ਇਹ ਸਪੱਸ਼ਟ ਕਰਦਾ ਹੈ ਕਿ 'ਖੰਡੇ ਕਾ ਪਾਹੁਲ' ਛਕਾਉਣ ਦਾ ਮਨੋਰਥ 'ਸੰਗਤਿ ਨੂੰ ਖ਼ਾਲਸਾ' ਕਰਨਾ ਸੀ, ਜਿਸ ਨਾਲ ਮਨਮੁਖ (ਮਸੰਦ) ਬੜੇ ਦੁੱਖੀ ਹੋਏ:-

*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।*
*ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥ ੧॥*

.........................................................................

*ਸਤਿ ਸੰਗਤਿ ਮੇਲਾਪ ਕਰਿ ਪੰਚ ਦੂਤ ਸੰਘਾਰੇ।*
*ਵਿਚਿ ਸੰਗਤਿ ਢੋਈ ਨਾ ਲਹਨਿ ਜੋ ਖਸਮੁ ਵਿਸਾਰੇ।* [25]

(ਕ) ਕੇਸਰ ਸਿੰਘ ਛਿੱਬਰ ਆਪਣੀ ਰਚਨਾ "ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ" ਵਿਚ ਵੀ ਮਸੰਦਾਂ ਦੇ ਭ੍ਰਿਸ਼ਟ ਹੋਣ ਬਾਰੇ ਵਿਸਥਾਰ ਨਾਲ ਵੇਰਵਾ ਦਿੰਦਾ ਹੈ ਤੇ

---

22. ਉਹੀ, ਪੰ: ੭੯
23. ਉਹੀ, ਪੰ: ੮੦
24. ਉਹੀ, ਪੰ: ੮੧
25. ਵਾਰਾਂ ਭਾਈ ਗੁਰਦਾਸ (ਵਾਰ ੪੧-ਕਰਤਾ ਭਾਈ ਗੁਰਦਾਸ ਦੂਜਾ), ਸ਼੍ਰੋ: ਗੁ:ਪ੍ਰ: ਕਮੇਟੀ, ਅੰਮ੍ਰਿਤਸਰ, ੧੯੮੧, ਪੰ: ੪੩੬

ਗੁਰੂ ਸਾਹਿਬ ਵਲੋਂ ਮਸੰਦਾਂ ਦੀ ਸ਼ਕਤੀ ਸਮਾਪਤ ਕਰਨ ਦਾ ਵੇਰਵਾ ਵੀ। ਚੇਤੋ ਮਸੰਦ ਨੇ ਗੁਰੂ ਨਮਿਤ ਸੰਗਤਿ ਦੀ ਅਮਾਨਤ ਵਿਚ ਖਿਆਨਤ ਕੀਤੀ ਸੀ, ਉਹਦਾ ਪ੍ਰਸੰਗ ਮਸੰਦ ਪ੍ਰਥਾ ਦੀ ਗਿਰਾਵਟ ਉੱਪਰ ਰੌਸ਼ਨੀ ਪਾਉਂਦਾ ਹੈ:-

*ਸਦਿਆ ਚੇਤੋ ਕਹੁ ਭਾਈ ਏਹੁ ਕਿਥੇ ਨੀ ਪਦਾਰਥ।*
*ਕਹੇ ਜੀ ਲਗੇ ਲਗਾਏ ਕੀਏ ਸੁਆਰਥ।*
*ਕਹਿਆ ਡਰ ਖਾਂਵਦ ਕਾ ਚਿਤ ਨਾ ਧਰਿਆ।*
*ਕਹੇ ਜੀ ਸੀ ਕੀ ਗੁਨਾਹੁ ਹੈ ਕਰਿਆ।*
*ਕਹਿਆ ਮੋ ਤੋ ਹਜ਼ੂਰ ਮੰਗ ਲੈਂਦੇ।*
*ਝੂਠੀਆਂ ਰਸੀਦਾਂ ਲਿਖਾਈਆਂ ਕਾਰਨ ਕੈਂਦੇ। ੩੩੯।*[26]

ਫਿਰ ਗੁਰੂ ਸਾਹਿਬ ਨੇ ਚੇਤੋ ਦੀ ਬੇਈਮਾਨੀ ਦਾ ਜ਼ਿਕਰ ਦੀਵਾਨ ਨਾਲ ਕੀਤਾ। ਉਧਰ ਮਸੰਦ ਵੀ ਆ ਰਹੀ ਪੁਛ ਪੜਤਾਲ ਨੂੰ ਬਿਪਤਾ ਸਮਝਕੇ ਸਲਾਹ ਮਸ਼ਵਰਾ ਕਰਨ ਲਗ ਪਏ:

*ਬਚਨ ਕੀਤਾ ਕਹੁ ਦੀਵਾਨ ਜੀ ਕਿਆ ਕਹੀਐ।*
*ਦੀਵਾਨ ਕਹਿਆ ਜੀ ਵਸਤੁ ਅਪਨੀ ਲੈ ਲਈਐ।*
*ਬਚਨ ਕੀਤਾ ਤੁਸਾਂ ਇਨਾਂ ਨੂੰ ਬੈਠ ਕੇ ਸਮਝਾਵੋ।*
*ਅਸਾਡੀ ਵਸਤ ਇਸ ਪਾਸੋਂ ਦਿਵਾਵੋ।*
*ਦੀਵਾਨ ਸਦੇ ਅਤੇ ਮੁਸੰਦ ਸਮਝਾਇ।*
*ਕਹਿਆ ਗੁਰੂ ਜੀ ਦੀ ਵਸਤੁ ਦੇਹੁ ਪਹੁਚਾਏ।*
*ਮਸੰਦ ਸਭ ਇਕੁ ਹੋਇ ਗਏ।*
*ਕਹਨਿ ਅਜੁ ਇਸ ਨਾਲ ਹੈ ਕੀਤੀ ਫਿਰ ਅਸਾਡੇ ਨਾਲ ਕਏ।*
*ਚੇਤੋ ਕੀ ਆਬ ਲਥੀ ਅਸਾਡੀ ਭੀ ਲਾਹੇ।*
*ਇਕ ਮੁਹੁ ਹੋ ਕਰ ਸਭੈ ਲਉ ਨਿਬਾਹੇ।*[27]

ਮਸੰਦਾਂ ਨੇ ਏਕਾ ਕਰ ਲਿਆ ਤੇ ਗੁਰੂ ਜੀ ਦੇ ਬੁਲਾਉਣ ਉੱਪਰ ਲੰਗਰ ਛਕਣ ਵੀ ਨਾ ਆਏ:-

*ਦੀਵਾਨ ਕਹਿਆ ਗਰੀਬ ਨਿਵਾਜ ਮਸੰਦ ਝੂਠੇ ਹੈਨਿ।*
*ਜੋ ਟਹਲੀਏ ਹੋਇ ਨਾਲਿ ਖਾਂਵਦ ਖਹਿਨ।*

---

26. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ (ਪਰਖ, ਪੰ: ਯੂਨੀਵਰਸਿਟੀ ਚੰਡੀਗੜ੍ਹ ਅੰਕ, ੧੯੭੨, ਪੰ: ੧੩੧

27. ਉਹੀ, ਪੰ: ੧੩੧

*ਸਾਹਿਬ ਪ੍ਰਸਾਦਿ ਪਾਇ ਜਾਇ ਬੈਠੇ ਦਰਬਾਰੁ।*
*ਬਚਨ ਕੀਤਾ ਸਦੋ ਸਭਨਾ ਨੂੰ ਆਇ ਕਰਨ ਜਬਾਬ ਸੁਆਰੁ।*
*ਸਦੇ ਨ ਆਏ ਘਰੀਂ ਬੈਠੇ ਸਭ ਆਕਰ।*
*ਕੀਤਾ ਬਚਨ ਕ੍ਰੋਧ ਨਾਲ ਪਕੜ ਲੈ ਆਉ ਜਾ ਕਰ।*
*ਪਕੜੇ ਆਏ ਸੋ ਟੰਗੇ ਮਾਰੇ। ਕਛੁ ਕੜਾਹਿਆ ਵਿਚਿ ਪਾਏ ਸਾੜੇ।*

..........................................................................................

*ਪਕੜਿ ਟੰਗਾਇਆ ਚੇਤੋ ਵਸਤੂ ਮੰਗਾਈ।*
*ਪਰ ਸਭਨਾਂ ਦੀ ਪਤਿ ਚੇਤੋ ਗਵਾਈ।*
*ਨਠੇ ਗਏ ਛਪੇ ਲੁਕੇ ਸੋਈ ਬਚੇ।*
*ਸੰਗਤਾਂ ਨੂੰ ਹੁਕਮਨਾਮੇ ਲਿਖੇ ਪਾਤਸ਼ਾਹ ਸਚੇ।*
*ਮਸੰਦ ਮਸੰਦੀਆਂ ਧੜੀਆ ਤਿਸ ਨਾਲਿ ਨਹੀਂ ਮਿਲਣਾ।*
*ਧੀਰਮਲੀਏ ਰਾਮ ਰਈਏ ਮੀਣੇ ਇਨਾਂ ਪੰਜਾ ਮੇਲਾ ਨਾਲ ਨਹੀਂ ਚਲਣਾ।*
*ਸੰਗਤ ਮੇਰੀ ਖਾਲਸਾ ਹਥਿਆਰ ਬਨਿ ਆਵਣਾ।*
*ਗੋਲਕ ਦਸਵੰਧ ਚਲੀਆ ਮਸੰਦਾਂ ਨੂੰ ਨਹੀਂ ਦੇਵਣਾ ਆਪ ਲੈ ਆਵਣਾ।*
*ਰਹਿਤ ਬਬੇਕੀ ਸਿਖੀ ਦਾ ਸੋ ਰਲਿ ਆਪਸ ਵਿਚਿ ਕਮਾਵਣਾ।*
*ਆਪਸ ਵਿਚਿ ਕਰਨਾ ਆਪਸ ਵਿਚਿ ਪਿਆਰੁ।*
*ਖਾਲਸਾ ਕਹੀਐ ਮੇਰਾ ਘਰੁ ਅਥਵਾ ਕਹੋ ਵਡੀ ਸਿਰਕਾਰੁ।*[28]

(ਕ) ਮਸੰਦਾਂ ਦੇ ਮਾੜੇ ਚਰਿੱਤਰ ਤੇ ਕਪਟੀ ਨੀਅਤ ਤੇ ਮਨਮੁਖੀ ਵਤੀਰੇ ਬਾਰੇ ਕੁਇਰ ਸਿੰਘ ਤੇ ਸੁਖਾ ਸਿੰਘ ਨੇ ਵੀ ਪੂਰਾ ਵੇਰਵਾ ਦਿੱਤਾ ਹੈ। ਕੁਇਰ ਸਿੰਘ ਲਿਖਦਾ ਹੈ ਕਿ ਸਿੱਖਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ "ਮਹਾਰਾਜ, ਆਪ ਤਾਂ ਮਸੰਦਾਂ ਬਿਨ ਲੰਗਰ ਨਹੀਂ ਛਕਦੇ ਪਰ ਉਹ ਤਾਂ ਘਰਾਂ ਵਿਚ ਐਸ਼ ਉਡਾਂਦੇ ਹਨ, ਵੇਸਵਾਵਾਂ ਨਚਾਂਦੇ ਹਨ, ਮਦਰਾ ਨੋਸ਼ੀ ਕਰਦੇ ਹਨ।"

*ਸਿੱਖ ਕਹੈਂ, ਮਹਾਰਾਜ,' ਤੁਮੈਂ ਬਿਧ, ਕੋ ਲਿਖਨੇ ਹਿਤ ਲੇਖ ਸਿਖਾਯੋ।*
*ਵੈ ਸਠ ਲੰਗਰ ਤੋਰਤ ਨਾ, ਤਿਨ ਧਾਮਨ ਵਾਰ ਮੁਖੀ ਛਬਿ ਪਾਯੋ।*
*ਤਾਂ ਬਿਨ ਭੋਜਨ ਖਾਤ ਨ ਜੀ ਤੁਮ, ਵੈ ਤੋਂ ਕਰੈਂ ਮਨ ਆਨੰਦ ਭਾਯੋ।"*
*ਯੇ ਸੁਨਿ ਕੈ ਗੁਰ ਰੈਨ ਭਏ, ਤਿਹ ਧਾਮ ਭਿਖੈ ਕਰ ਰੂਪ ਬਨਾਯੋ॥ ੭੧॥*
*ਕਾਹੂੰ ਕੇ ਧਾਮ ਨਚੇ ਗਨਿਕਾ, ਕਿਨ ਹੀ ਗੁਰ ਨਿੰਦ ਕੀ ਗਾਥ ਚਲਾਈ।*

---

28. ਉਹੀ ਪੰ: ੧੩੧-੩੨

***ਕਈ ਮਸੰਦ ਸੁਨੋ ਨ ਕਹਯੋ ਗੁਰ, ਖਯਾਲਨ ਕੋ ਮਦਰਾ ਰਸ ਭਾਈ।***
***ਐਸੇ ਲਖੀ ਤਬ ਸ੍ਰੀ ਗੁਰ ਜੀ ਮਨ, ਸਾਸਨ ਤਾਹਿ ਕੋ ਕੀਨ ਉਪਾਈ।***
***ਪ੍ਰਾਤ ਲਖੋ ਤਬ ਸਾਂਗ ਤਿਨੈ ਕਰ, ਯਾ ਬਿਧਿ ਸਿੱਖਨ ਕੋ ਸੁ ਬੁਲਾਈ।***[29]

ਮਸੰਦ ਆਪਣੇ ਕਰਤਵ ਭੁੱਲਕੇ ਗੁਰੂ ਹੀ ਬਣ ਬੈਠੇ ਸਨ। ਕੁਇਰ ਸਿੰਘ ਲਿਖਦਾ ਹੈ ਕਿ ਅਜਿਹੇ ਦੁਰਾਚਾਰੀ ਮਸੰਦਾਂ ਨੂੰ ਬਹੁਤ ਤਸੀਹੇ ਦਿੱਤੇ, ਕਈ ਤੇਲ ਪਾ ਕੇ ਸਾੜੇ ਗਏ। ਇਕ ਬਖਤ ਮਲ ਨਾਮ ਦਾ ਮਸੰਦ ਭੱਜਕੇ ਮਾਈਆਂ ਦੀ ਸ਼ਰਨ ਚਲਾ ਗਿਆ। ਗੁਰੂ ਜੀ ਨੇ ਓਥੋਂ ਭੀ ਫੜ ਮੰਗਵਾਇਆ। ਮਾਈਆਂ ਦੇ ਕਹਿਣ ਤੇ ਹੀ ਉਸ ਨੂੰ ਮਾਫ਼ ਕੀਤਾ।

(ਖ) ਇਸੇ ਤਰ੍ਹਾਂ ਦਾ ਬ੍ਰਿਤਾਂਤ ਸੁੱਖਾ ਸਿੰਘ ਵੀ ਗੁਰਬਿਲਾਸ ਪਾਤਸ਼ਾਹੀ ਦਸਵੀਂ ਅਧਿਆਇ ਗਿਆਰ੍ਹਵਾਂ ਵਿਚ ਬਿਆਨ ਕਰਦਾ ਹੈ:-

ਇਕ ਦਿਨ ਗੁਰਦੇਵ ਨੇ ਭੰਡਾਂ ਤੋਂ ਨਕਲ ਵੇਖੀ। ਗੁਰਦੇਵ ਦੇ ਹੁਕਮ ਨਾਲ ਉਹਨਾਂ ਮਸੰਦਾਂ ਦੀ ਨਕਲ ਵਿਖਾਈ। ਇਕ ਮਸੰਦ ਘੋੜੀ ਉਤੇ ਅਸਵਾਰ ਸੀ ਤੇ ਉਹਦੇ ਮਗਰ ਵੇਸਵਾ ਬੈਠੀ ਸੀ। ਦੋ ਨਾਲ ਨਫਰ ਸਨ। ਇਕ ਗ਼ਰੀਬ ਸਿੱਖ ਘਰ ਉਹ ਆ ਉਤ-ਰਿਆ। ਸਿੱਖ ਨੇ ਯਥਾ ਸ਼ਕਤਿ ਸੇਵਾ ਕੀਤੀ। ਮਸੰਦ ਨੇ ਗੁੱਸੇ ਵਿਚ ਦਾਲ ਡੋਲ੍ਹ ਦਿਤੀ ਤੇ ਫੁਲਕੇ ਵਗਾਹ ਮਾਰੇ। ਮਸੰਦ ਨੇ ਕਿਹਾ, ਤੇਰੇ ਘਰ ਗੁਰੂ ਆਇਆ ਹੈ ਤੇ ਤੂੰ ਆਹ ਭੋਜਨ ਕੀਤਾ ਹੈ? ਸਾਡੇ ਵਾਸਤੇ ਮਾਸ, ਸ਼ਰਾਬ ਤੇ ਕੜਾਹ ਚਾਹੀਐ। ਸਿੱਖ ਨੇ ਪਤਨੀ ਦਾ ਜ਼ੇਵਰ ਵੇਚ ਕੇ ਭੋਜਨ ਕੀਤਾ ਤੇ ਸਵਾ ਰੁਪਿਆ ਭੇਟਾ ਧਰਿਆ। ਮਸੰਦ ਨੇ ਉਸ ਗ਼ਰੀਬ ਸਿੱਖ ਨੂੰ ਲੱਤ ਮਾਰ ਕੇ ਪਰੇ ਕੀਤਾ, ਰੁਪਿਆ ਉਠਾ ਲਿਆ ਤੇ ਚਵਾਨੀ ਸੁੱਟ ਦਿੱਤੀ। ਸਿੱਖਾਂ ਨੇ ਕਿਹਾ, "ਗੁਰਦੇਵ ! ਇਹ ਤਾਂ ਐਵੇਂ ਨਾਮ ਮਾਤਰ ਹੈ, ਮਸੰਦ ਤਾਂ ਬਹੁਤ ਜ਼ੁਲਮ ਕਰਦੇ ਹਨ।" ਗੁਰੂ ਜੀ ਨੇ ਗੁੱਸੇ ਵਿਚ ਆ ਕੇ ਸਭ ਮਸੰਦ ਪਕੜ ਲਏ ਤੇ ਉਹਨਾਂ ਨੂੰ ਸਜਾਵਾਂ ਦਿਤੀਆਂ:-

***"ਕੇਤਕ ਸੂਰੀ ਦੀਸ ਚਢਾਈ। ਕੇਤਕ ਤੀਰਨ ਛੇਦ ਕਰਾਈ।***
***ਕੇਤਕ ਤਵਾ ਲੋਹ ਪਰ ਜਾਰੇ। ਇਹ ਬਿਧ ਸਕਲ ਮਸੰਦ ਸੰਘਾਰੇ।***
***ਰਹੇ ਵਹੈ ਜੀਵਤ ਜਗ ਜਾਨੋ। ਦੇਸ ਛਾਡ ਪਰਦੇਸ਼ ਸਿਧਾਨੋ।***
***ਕੈ ਪੁਨ ਵਹੈ ਜੀਆ ਲੈ ਬਾਚੈ। ਜੋ ਮਧਿ ਪਏ ਚਰਨ ਗੁਰ ਸਾਚੈ।।***[30]

ਦੁਨੀ ਚੰਦ ਤੇ ਨੰਦ ਚੰਦ ਵਰਗੇ ਕੁਝ ਸਿੱਖ ਭੁੱਲ ਬਖਸ਼ਾ ਕੇ ਬਚ ਰਹੇ।

(ਗ) ਅਠਾਰ੍ਹਵੀਂ ਸਦੀ ਦੇ ਇਹਨਾਂ ਗ੍ਰੰਥਕਾਰਾਂ ਤੋਂ ਬਿਨਾਂ ੧੯ ਵੀਂ ਸਦੀ ਦੇ ਲੇਖਕ

---

29. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰ: ੧੨੫
30. ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਲਾਹੌਰ ਬੁਕ ਸ਼ਾਪ, ਲੁਧਿਆਣਾ, ੧੯੮੧, ਪੰ: ੩੦੨, ੩੦੩

ਰਤਨ ਸਿੰਘ ਭੰਗੂ ਨੇ ਵੀ ਮਸੰਦਾਂ ਦੇ ਵਿਨਾਸ਼ ਦੀ ਪ੍ਰੋੜ੍ਹਤਾ ਕੀਤੀ ਹੈ:-

***ਸਤਿਗੁਰ ਕਰੈ ਵਡ ਖ਼ਾਲਸੇ ਹੇਤ। ਚੰਗੀ ਵਸਤੁ ਗੁਰ ਪੰਥੈ ਦੇਤੁ।***
***ਜਹਿੰ ਹੁਤੇ ਮਸੰਦ ਮੇਵੜੇ ਜਾਤ। ਤਹਿੰ ਤਹਿੰ ਸਤਿਗੁਰ ਸਿੰਘਨ ਘਲਾਤ।***

..................................................................................................................

***ਸਤਿਗੁਰ ਹੁਕਮ ਖਾਲਸੇ ਭਯੋ। ਮਸੰਦ ਭੇਟ ਚੰਡੀ ਕਰ ਦਯੋ।***
***ਕਈ ਸਸਤਰੀ ਕਈ ਨੀਹਲ ਚਲਾਇ। ਕਈ ਘਸੀਟ ਮਾਰੇ ਕਈ ਤੇਲ ਤਲਾਇ।***[31]

ਲਗਪਗ ਸਾਰੇ ਹੀ ਗ੍ਰੰਥਾਂ ਵਿਚੋਂ ਇਹ ਜਾਣਕਾਰੀ ਪ੍ਰਾਪਤ ਹੁੰਦੀ ਹੈ ਕਿ ਮਸੰਦਾਂ ਦੀ ਗਿਰਾਵਟ ਕਾਰਨ ਹੀ ਗੁਰੂ ਜੀ ਨੇ ਸੰਗਤਿ ਨੂੰ 'ਖ਼ਾਲਸਾ' ਕੀਤਾ ਤੇ "ਖ਼ਾਲਸਾ ਪੰਥ" ਦੀ ਸਿਰਜਣਾ ਕੀਤੀ। ਮਸੰਦ ਪ੍ਰਥਾ ਦਾ ਰਸਾਤਲ ਵਲ ਜਾਣਾ ਸਿੱਖ ਅਰਥਚਾਰੇ ਲਈ ਵੱਡੀ ਚੁਣੌਤੀ ਤਾਂ ਸੀ ਹੀ, ਇਹ ਗੁਰੂ ਸ਼ਕਤੀ ਤੇ ਸੋਭਾ ਲਈ ਵੰਗਾਰ ਵੀ ਸੀ ਤੇ ਇਸਦੇ ਢਾਹੂ ਅਸਰਾਂ ਨੇ ਸਿੱਖੀ ਨੂੰ ਢਾਹ ਲਾਉਣੀ ਸ਼ੁਰੂ ਕਰ ਦਿੱਤੀ ਸੀ। ਨੀਲੇ ਦੇ ਅਸਵਾਰ ਨੇ ਸਿੱਖਾਂ ਵਿਚੋਂ ਪੰਜ ਚੋਰਾਂ ਨਾਲ ਟੱਕਰ ਲੈਣ ਲਈ ਹੀ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ ਤੇ ਮਸੰਦ ਪ੍ਰਥਾ ਨੂੰ ਸਮਾਪਤ ਕੀਤਾ। ਮਸੰਦ ਪ੍ਰਥਾ ਦਾ ਅੰਤ ਖ਼ਾਲਸਾ ਸਾਜਨ ਦੇ ਮੁੱਖ ਕਾਰਨਾਂ ਵਿਚੋਂ ਬਹੁਤ ਹੀ ਮਹੱਤਵ ਪੂਰਨ ਮੰਨਿਆ ਜਾ ਸਕਦਾ ਹੈ। ਵੀਹਵੀਂ ਸਦੀ ਦੇ ਕੁਝ ਲੇਖਕ ਜਾਂ ਤਾਂ ਅੰਨ੍ਹੀ ਸ਼ਰਧਾ ਵੱਸ ਜਾਂ ਫਿਰ ਇਤਿਹਾਸਕ ਵਰਤਾਰੇ ਦੀ ਸੂਝ ਦੀ ਘਾਟ ਕਾਰਨ "ਖ਼ਾਲਸਾ ਸਿਰਜਣਾ" ਕੇਵਲ "ਅਲਾਹੀ ਕ੍ਰਿਸ਼ਮੇ" ਨਾਲ ਹੀ ਜੋੜਦੇ ਹਨ ਤੇ ਸਮਕਾਲੀ ਸਿੱਖ ਪੰਥ ਦੀਆਂ ਪ੍ਰਸਤਿਥੀਆਂ ਦੇ ਪਰਿਭੇਖ ਵਿਚ ਰੱਖਕੇ ਨਹੀਂ ਵੇਖਦੇ। ਇਕ ਅਜਿਹਾ ਵਿਦਵਾਨ ਹਰਿੰਦਰ ਸਿੰਘ ਮਹਿਬੂਬ ਹੈ। ਉਹ ਲਿਖਦਾ ਹੈ: "ਜੇ ਮਸੰਦਾਂ ਦੇ ਤਿਆਗਣ ਨਾਲ ਹੀ ਸੰਗਤ ਨੇ ਖ਼ਾਲਸਾ ਬਨਣਾ ਹੁੰਦਾ ਤਾਂ ਸੰਗਤ ਨੂੰ ਖ਼ਾਲਸਾ ਗਿਆਰਾਂ ਬਾਰਾਂ ਵਰ੍ਹੇ ਪਹਿਲਾਂ ਹੀ ਕਿਹਾ ਜਾਣਾ ਚਾਹੀਦਾ ਸੀ।" ਇਹ ਤਾਂ ਜਾਣ ਬੁਝ ਕੇ ਅਣਜਾਣ ਬਣਨ ਵਾਲੀ ਗੱਲ ਹੈ। ਗੁਰੂ ਜੀ ਨੇ ਸਿੱਧੇ ਸੰਪਰਕ ਵਿਚ ਆਉਣ ਵਾਲੀਆਂ ਸੰਗਤਾਂ ਨੂੰ ਪਹਿਲਾਂ ਵੀ 'ਖ਼ਾਲਸਾ' ਕਿਹਾ ਹੈ, ਪ੍ਰੰਤੂ ਮਸੰਦਾਂ ਦੀ ਗਿਰਾਵਟ ਉੱਪਰ ਲੰਮੀ ਸੋਚ ਵਿਚਾਰ ਪਿਛੋਂ ਵੈਸਾਖੀ ਵਾਲੇ ਦਿਨ ਇਕ ਕੌਤਕੀ ਅੰਦਾਜ਼ ਨਾਲ ਸਿੱਖਾਂ 'ਚ ਨਵੀਂ ਰੂਹ ਭਰਕੇ ਮਸੰਦ ਪ੍ਰਥਾ ਦੀ ਸਮਾਪਤੀ ਵੀ ਕੀਤੀ। ਹਿੰਦੂਤਵ ਦੀ ਰਹਿੰਦ-ਖੂੰਹਦ ਨੂੰ ਸਿੱਖ ਸਮਾਜ ਵਿਚੋਂ ਤਿਲਾਂਜਲੀ ਦਿੱਤੀ। ਇਕ ਨਵੇਂ ਵਿਸਵਾਸ਼ ਨਾਲ ਭਰਪੂਰ ਮਨੁੱਖ ਦੀ ਸਿਰਜਣਾ ਹੀ "ਖ਼ਾਲਸਾ ਪੰਥ" ਦੀ ਸਿਰਜਣਾ ਨਾਲ ਜਗਤ ਪ੍ਰਸਿੱਧ ਕਾਰਨਾਮਾ ਬਣਿਆ। ਅਜਿਹੇ ਮਹਾਨ ਕਾਰਜ ਵਿਚ ਮਸੰਦਾਂ ਦਾ ਖਾਤਮਾ ਬੜੀ ਮਹੱਤ-ਵਪੂਰਨ ਭੂਮਿਕਾ ਦਾ ਲਖਾਇਕ ਹੈ। ਮਹਿਬੂਬ ਦੀ ਸ਼ਰਧਾ ਵਹਿਮ ਦੀ ਹੱਦ ਤਕ ਜਾ

31. Colonal Todd, Annals of Rajasthan (ਇਸ ਖਤ ਦਾ ਹਵਾਲਾ ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ, ੧੯੭੪ ਪੰ: ੧੧੦ ਤੇ ਦਿੱਤਾ ਹੈ।

ਪਹੁੰਚੀ ਲਗਦੀ ਹੈ। ਨਹੀਂ ਤਾਂ ਉਹ ਨਾ ਲਿਖਦਾ: "ਕਿ ਮਸੰਦਾਂ ਦੀ ਮਹੱਤਤਾ ਇਸ ਹੱਦ ਤਕ ਮੰਨ ਲਈ ਜਾਵੇ ਕਿ ਉਹਨਾਂ ਦੇ ਹੋਣ ਜਾਂ ਨਾਂਹ ਹੋਣ ਨਾਲ ਇਕ ਨਵੇਂ ਧਰਮ ਦੀ ਉਤਪਤੀ ਦੇ ਸੰਕਲਪ ਵਿਚ ਉਤਾਰ ਚੜ੍ਹਾ ਆ ਸਕਦੇ ਸਨ?" ਸਭ ਹੀ ਸਮਕਾਲੀ ਲੇਖਕਾਂ ਤੇ ਨਿਕਟ ਸਮਕਾਲੀ ਲੇਖਕਾਂ ਤੇ ਸਿੱਖ ਰਵਾਇਤ ਦੀ ਗਵਾਹੀ ਦੇ ਹੁੰਦਿਆ ਕਿਸੇ ਵੀ ਵਿਦਵਾਨ ਨੂੰ ਤਰਕ-ਹੀਨ ਧਾਰਨਾ ਤੇ ਤੁਰਨਾ ਨਹੀਂ ਚਾਹੀਦਾ। ਜੋ ਇਤਿ-ਹਾਸਕ ਸੱਚ ਹੈ, ਉਸ ਨੂੰ ਨਾ ਤਾਂ ਕੋਈ ਦਲੀਲ ਤੇ ਨਾ ਹੀ ਬੇਲੋੜੀ ਸ਼ਰਧਾ, ਲੁਕਾਉਣ 'ਚ ਸਫਲ ਹੋ ਸਕਦੀ ਹੈ। "ਖ਼ਾਲਸਾ ਪੰਥ ਦੀ ਸਿਰਜਣਾ" ਦਾ ਸਿੱਧਾ ਸੰਬੰਧ "ਮਸੰਦ ਪ੍ਰਥਾ" ਦੀ ਉਪਯੋਗਤਾ ਸਮਾਪਤ ਹੋਣ ਨਾਲ ਜੁੜਿਆ ਹੋਇਆ ਹੀ ਮੰਨਿਆ ਜਾ ਸਕਦਾ ਹੈ।

(੩) ਖ਼ਾਲਸੇ ਦੀ ਸਿਰਜਣਾ ਦਾ ਜੇ ਵੱਡਾ ਕਾਰਨ ਮਸੰਦ ਪ੍ਰਥਾ ਦਾ ਨਿਘਾਰ ਵੀ ਸੀ ਤਾਂ ਉਤਨਾ ਹੀ ਵੱਡਾ ਕਾਰਨ ਔਰੰਗਜ਼ੇਬ ਦਾ ਜੁਲਮੀ ਰਾਜ ਵੀ ਸੀ। ਗੁਰੂ ਤੇਗ ਬਹਾਦਰ ਦੀ ਸ਼ਹਾਦਤ ਹਿੰਦੂਆਂ ਉੱਪਰ ਜਜ਼ੀਆ ਲਾਉਣਾ, ਗ਼ਰੀਬ ਜਨਤਾ ਦੀ ਲੁੱਟਮਾਰ, ਤੇ ਤਲਵਾਰ ਦੇ ਜ਼ੋਰ ਤੇ ਇਸਲਾਮ ਧਰਮ ਵਿਚ ਲਿਆਉਣ ਦੀ ਨੀਤੀ ਦਾ ਵਿਰੋਧ ਕਰਨ ਲਈ ਵੀ ਗੁਰੂ ਜੀ ਨੇ 'ਖ਼ਾਲਸਾ ਪੰਥ' ਦੀ ਸਿਰਜਣਾ ਦਾ ਸੰਕਲਪ ਕੀਤਾ। ਔਰੰਗਜ਼ੇਬ ਦੀਆਂ ਜ਼ਿਆਦਤੀਆਂ ਦਾ ਸੰਖੇਪ ਜਿਹਾ ਵੇਰਵਾ ਮੇਵਾੜ ਦਾ ਰਾਣਾ ਰਾਜ ਸਿੰਘ ਦੇ ਇਕ ਪੱਤਰ ਵਿਚੋਂ ਮਿਲਦਾ ਹੈ, ਜੋ ਉਸਨੇ ੧੬੮੦ ਈ: ਵਿਚ ਔਰੰਗਜ਼ੇਬ ਨੂੰ ਲਿਖਿਆ:-

"ਆਪ ਦੇ ਵਡਿਆਂ ਨੇ ਹਿੰਦੂ, ਮੁਸਲਮਾਨ, ਯਹੂਦੀ, ਈਸਾਈ, ਬਲਕਿ ਜੋ ਰੱਬ ਨੂੰ ਭੀ ਨਹੀਂ ਮੰਨਦੇ ਸਨ, ਉਹਨਾਂ ਨੂੰ ਇਕੋ ਜਿਹਾ ਪਾਲਿਆ। ਆਪ ਦੀ ਅਮਲਦਾਰੀ ਵਿਚ ਕਈ ਘਰੋਂ ਬਾਹਰ ਹੋਏ ਫਿਰਦੇ ਹਨ, ਕਈ ਦੇਸ ਛੱਡ ਗਏ ਹਨ, ਆਪ ਦੀ ਪਰਜਾ ਪੈਰਾਂ ਹੇਠ ਕੁਚਲੀ ਜਾ ਰਹੀ ਹੈ, ਸਿਪਾਹੀ ਰੋ ਰਹੇ ਹਨ, ਸੌਦਾਗਰ ਪਿੱਟ ਰਹੇ ਹਨ, ਜੋ ਬਾਦਸ਼ਾਹ ਐਸੀ ਦੁੱਖੀ ਪਰਜਾ ਤੋਂ ਟੈਕਸ ਮੰਗੇ, ਉਸਦਾ ਰਾਜ ਕਿਸ ਤਰ੍ਹਾਂ ਕਾਇਮ ਰਹਿ ਸਕਦਾ ਹੈ? ਜੇ ਆਪ ਨੂੰ ਆਪਣੀ ਧਰਮ ਪੁਸਤਕ ਵਿਚ ਨਿਸਚਾ ਹੈ ਤਾਂ ਉਸ ਵਿਚ ਦੇਖੋਗੇ ਕਿ ਖੁਦਾ ਸਭ ਦਾ ਸਾਂਝਾ ਹੈ, ਕੇਵਲ ਮੁਸਲਮਾਨਾਂ ਦਾ ਹੀ ਨਹੀਂ। ਮਸੀਤਾਂ ਵਿਚ ਜਿਸਦੀ ਆਰਾਧਨਾ ਹੁੰਦੀ ਹੈ, ਉਸਦੇ ਘੰਟੇ ਠਾਕੁਰ ਦੁਆਰੇ ਅੰਦਰ ਵੀ ਵਜਦੇ ਹਨ... ਜੋ ਮਹਿਸੂਲ ਆਪ ਗ਼ਰੀਬ ਹਿੰਦੂਆਂ ਤੋਂ ਮੰਗਦੇ ਹੋ, ਇਹ ਨਾਵਾਜਿਬ ਹੈ, ਉਹਨਾਂ ਪਾਸ ਦੇਣ ਨੂੰ ਕਿਥੇ ਹੈ? ਪਰ ਜੇ ਆਪ ਨੇ ਜਜ਼ੀਆ ਲਾਉਣਾ ਹੀ ਹੈ ਤਾਂ ਮਹਾਰਾਜ ਰਾਮ ਸਿੰਘ ਅਤੇ ਮੈਥੋਂ ਮੰਗੋ, ਨਿੱਕੀਆਂ ਮੱਖੀਆਂ ਮਾਰਨ ਤੋਂ ਆਪ ਦੀ ਬਜ਼ੁਰਗੀ ਨੂੰ ਦਾਗ਼ ਲਗਦਾ ਹੈ..."

ਔਰੰਗਜ਼ੇਬ ਦੀ ਧਾਰਮਕ ਕਠੋਰਤਾ ਸਭ ਸੀਮਾਵਾਂ ਪਾਰ ਕਰ ਚੁੱਕੀ ਸੀ। ਉਸਨੇ

ਹਿੰਦੂਆਂ ਦੇ ਮੇਲੇ, ਮੰਦਰਾਂ ਦੇ ਉਤਸਵ ਤੇ ਵੈਦਿਕ ਸਕੂਲ ਹੁਕਮਨ ਬੰਦ ਕਰ ਦਿੱਤੇ ਸਨ। ਬਨਾਰਸ, ਮਥਰਾ ਆਦਿ ਅਸਥਾਨਾਂ ਦੇ ਮੰਦਰ ਢਾਹ ਦਿੱਤੇ ਸਨ। ਉਸ ਨੇ ਹਿੰਦੂਆਂ ਨੂੰ ਘੋੜ ਅਸਵਾਰੀ ਕਰਨ ਤੋਂ ਵੀ ਰੋਕ ਦਿੱਤਾ ਹੋਇਆ ਸੀ।

ਔਰੰਗਜ਼ੇਬ ਨੇ ਗੁਰੂ ਤੇਗ ਬਹਾਦਰ ਨੂੰ ਹਿੰਦੂਆਂ ਲਈ ਆਜ਼ਾਦੀ ਖਾਤਰ ਆਵਾਜੀ ਉੱਚੀ ਕਰਨ ਕਰਕੇ ਸ਼ਹੀਦ ਕਰ ਦਿੱਤਾ ਸੀ। ਸ਼ਹਾਦਤ ਤੋਂ ਪਹਿਲਾਂ ਵੀ ਗੁਰੂ ਸਾਹਿਬ ਦੇ ਜੀਵਨ ਢੰਗ ਨੂੰ ਉਹ ਪਸੰਦ ਨਹੀਂ ਕਰਦਾ ਸੀ। ਤਿਮੂਰ ਸ਼ਾਹ ਅਬਦਾਲੀ ੧੮ ਵੀਂ ਸਦੀ ਦੇ ਆਖਰੀ ਸਾਲਾਂ ਵਿਚ ਲਿਖੀ ਪੁਸਤਕ ਵਿਚ ਬਿਆਨ ਕਰਦਾ ਹੈ: "ਜਦੋਂ ਤੇਗ ਬਹਾਦਰ ਉਦਾਲੇ ਬਹੁਤ ਸਾਰੇ ਲੋਕਾਂ ਦੇ ਇਕੱਠਾਂ ਦੀ ਖਬਰ ਆਲਮਗੀਰ ਦੇ ਕੰਨਾਂ ਤਕ ਪਹੁੰਚੀ ਤਾਂ ਉਸ ਨੇ ਹੁਕਮ ਜਾਰੀ ਕੀਤਾ ਕਿ ਜੇ ਉਹ ਨਾਨਕ ਪੰਥੀ ਫਕੀਰਾਂ ਵਾਂਗ ਸ਼ਾਂਤੀ ਨਾਲ ਇਕ ਪਾਸੇ ਟਿਕੇ ਰਹਿਣ ਤਾਂ ਤੁਹਾਨੂੰ ਕੋਈ ਹਾਨੀ ਨਹੀਂ ਪਹੁੰਚਾਈ ਜਾਵੇਗੀ।...ਪ੍ਰੰਤੂ ਜੋ ਘੋੜੇ ਸਸ਼ਤਰ ਤੇ ਪੈਰੋਕਾਰਾਂ ਦਾ ਜੋ ਸਾਜੋ ਸਮਾਨ ਤੁਸੀਂ ਆਪਣੇ ਧਰਮ ਅਸਥਾਨਾਂ 'ਚ ਇਕੱਠਾ ਕਰ ਰੱਖਿਆ ਹੈ, ਇਹ ਉਹਨਾਂ ਥਾਵਾਂ 'ਚ ਬਾਹਰ ਕੱਢ ਲਿਆ ਜਾਵੇ।" [32]

ਅਜਿਹੇ ਸਮਰਾਟ ਦਾ ਵਿਰੋਧ ਕਰਨਾ ਗੁਰੂ ਗੋਬਿੰਦ ਸਿੰਘ ਦਾ ਧੁਰੋਂ ਸੌਂਪਿਆ ਕਾਰਜ ਸੀ। ਇਸ ਕਾਰਜ ਨੂੰ ਪੂਰਾ ਕਰਨ ਲਈ ਖ਼ਾਲਸਾ ਪੰਥ ਦੀ ਸਿਰਜਣਾ ਸਮੇਂ ਦੀ ਮੰਗ ਸੀ ਤੇ ਇਤਿਹਾਸਕ ਵਰਤਾਰੇ ਦੀ ਅਟਲੱਤਾ। ਇਹ ਠੀਕ ਸੀ ਕਿ ਗੁਰੂ ਜੀ ਦਾ ਉਦੇਸ਼ ਧਰਮ ਦਾ ਵਿਸਥਾਰ ਤੇ ਦੁਸ਼ਟਾਂ ਦਾ ਸੰਘਾਰ ਸੀ, ਪ੍ਰੰਤੂ ਇਤਿਹਾਸਿਕ ਪ੍ਰਕਰਣ ਵਿਚ ਇਹ ਦੁਸ਼ਟ ਮੁਗਲ ਸਨ, ਤੇ ਔਰੰਗਜ਼ੇਬ ਸਮੇਂ ਦਾ ਹਾਕਮ ਸੀ–ਜ਼ਬਰ ਤੇ ਕਪਟ ਦੀ ਪੁਤਲੀ।

ਭਾਵੇਂ ਗੁਰੂ ਗੋਬਿੰਦ ਸਿੰਘ ਨੇ ਤੇ ਉਹਨਾਂ ਦੇ ਦਰਬਾਰੀ ਕਵੀਆਂ ਨੇ ਕਿਧਰੇ ਭੀ ਮੁਗਲਾਂ ਦਾ ਨਾਮ ਨਹੀਂ ਵਰਤਿਆ ਤੇ ਗੁਰੂ ਜੀ ਦਾ ਉਦੇਸ਼ ਦੁਸ਼ਟਾਂ ਦਾ ਨਾਸ਼ ਕਰਨਾ ਹੀ ਕਿਹਾ ਗਿਆ ਹੈ। ਗੁਰੂ ਜੀ "ਬਚਿਤਰ ਨਾਟਕ" ਵਿਚ ਵੀ ਲਿਖਦੇ ਹਨ:

*ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ।*
*ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨਿ ਪਕਰਿ ਪਛਾਰੋ।*
*ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।*

---

32. Harbans Singh Essays in Honour of Dr. Ganda Singh, Punjabi University, Patiala,1976 (Quoted by A.C. Bannersee in his article Aurangzeb and the Sikh Gurus from Indian Historical Quarterly, March, 1942 translated by I.B. Bannerjee).

*ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨ।*[33]

"ਸ੍ਰੀ ਗੁਰ ਸੋਭਾ" ਦਾ ਲੇਖਕ ਸੈਨਾਪਤਿ ਵੀ ਗੁਰੂ ਸਾਹਿਬ ਦੇ ਇਸ ਉਦੇਸ਼ ਦਾ ਹਵਾਲਾ ਦਿੰਦਾ ਹੋਇਆ ਲਿਖਦਾ ਹੈ ਕਿ ਇਸ ਦੀ ਪੂਰਤੀ ਲਈ ਹੀ ਗੁਰੂ ਜੀ ਨੇ ਖ਼ਾਲਸੇ ਦੀ ਸਿਰਜਣਾ ਕੀਤੀ:-

*ਗੁਰੂ ਤੇਗ ਬਹਾਦਰ ਤੇ ਗੁਰੁ ਗੋਬਿੰਦ ਸਿੰਘ ਭਯੋ ਤਾਰਣ ਤਰਣੰ।*
*ਤ੍ਰਈ ਲੋਕ ਬਿਖੈ ਜੈਕਾਰ ਭਯੋ ਪ੍ਰਗਟਿਓ ਗੁਰੂ ਆਦਿ ਕ੍ਰਿਆ ਕਰਣੰ।*
*ਦੁਸ਼ਟਿ ਬਿਦਾਰਣ ਸੰਤ ਉਬਾਰਣ ਸਭ ਜਗ ਤਾਰਣ ਭਵ ਤਰਣੰ।*
*ਜੈ ਜੈ ਜੈ ਦੇਵ ਕਰੈ ਸਭ ਹੀ ਤਿਹ ਆਨ ਪਰੈ ਗੁਰ ਕੀ ਸਰਣੰ।*[34]

ਸੈਨਾਪਤਿ ਨੇ ਲਗਪਗ ਉਹੀ ਉਦੇਸ਼ ਦੁਹਰਾਇਆ ਹੈ ਜਿਸ ਦੀ ਪੂਰਤੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੰਸਾਰ ਵਿਚ ਆਉਣ ਦਾ ਮਨੋਰਥ ਲਿਖਿਆ ਹੈ। ਇਸ ਤਰ੍ਹਾਂ ਸੇਨਾਪਤਿ ਆਪਣੇ ਗ੍ਰੰਥ ਵਿਚ "ਬਚਿਤਰ ਨਾਟਕ" ਵਾਲੀ ਸਥਿਤੀ ਬਿਆਨ ਕਰਦਾ ਹੈ ਤੇ ਉਹ ਮੂਲ ਕਾਰਨ ਇਸ ਜਗਤ ਵਿਚ ਆਉਣ ਦਾ ਮੰਨਦਾ ਹੈ। ਅਗੇ ਜਾ ਕੇ ਉਹ ਇਸ ਕਥਨ ਨੂੰ ਵਧੇਰੇ ਸਪੱਸ਼ਟ ਕਰਦਾ ਹੋਇਆ ਲਿਖਦਾ ਹੈ:

*ਗੁਰੂ ਗੋਬਿੰਦ ਗੋਬਿੰਦ ਗੁਰ ਕਰਨਹਾਰ ਕਰਤਾਰ॥*
*ਜਗਤ ਉਧਾਰਨ ਆਇਓ ਜਾਨਹੁ ਸਬ ਸੰਸਾਰ॥ ੧੩॥*
*ਕਲ ਮੈਂ ਕਰਨਹਾਰ ਨਿਰੰਕਾਰ ਕਲਾ ਧਾਰ*
*ਜਗਤ ਕੋ ਉਧਾਰਬੇ ਗੋਬਿੰਦ ਸਿੰਘ ਆਯੋ ਹੈ।*
*ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ*
*ਸੰਕਟ ਨਿਵਾਰਬੇ ਕੋ ਖ਼ਾਲਸਾ ਬਨਾਯੋ ਹੈ॥ ੧੪॥*[35]

ਇਸ ਸੰਕਟ ਨੂੰ ਦੂਰ ਕਰਨ ਲਈ ਹੀ ਖ਼ਾਲਸੇ ਨੇ ਤੇਗ ਸੰਭਾਲੀ ਤੇ ਯੁੱਧ ਕੀਤੇ:- ਸੈਨਾਪਤਿ ਆਖਦਾ ਹੈ:-

*ਖ਼ਾਲਸ਼ਾ ਸਰੂਪ। ਅਨੂਪ ਰੂਪ।*
*ਗਹਿ ਤੇਗ ਲੀਨ। ਅਤਿ ਜੁਧ ਕੀਨ॥ ੭੫॥*[36]

ਇੱਥੇ ਇਹ ਜ਼ਿਕਰ ਕਰਨਾ ਹੋਰ ਵੀ ਰੌਚਕ ਹੈ ਕਿ "ਗੁਰਬਿਲਾਸ ਪਾਤਸ਼ਾਹੀ ੧੦" ਦਾ ਲੇਖਕ ਕੁਇਰ ਸਿੰਘ ਤਾਂ ਦੁਸ਼ਟ ਦੀ ਪਛਾਣ 'ਚ ਕੋਈ ਸ਼ੰਕਾ ਹੀ ਨਹੀਂ ਰਹਿਣ

33. ਗੁਰੂ ਗੋਬਿੰਦ ਸਿੰਘ, ਦਸਮ ਗ੍ਰੰਥ, ਪੋਥੀ ਪਹਿਲੀ, ਪੰ: ੭੪
34. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੬੫
35. ਉਹੀ, ੭੮-੭੯
36. ਉਹੀ, ਪੰ: ੮੭

ਦਿੰਦਾ। ਉਹ ਗੁਰੂ ਜੀ ਦੇ ਕਥਨ ਦਾ ਹਵਾਲਾ ਦੇ ਕੇ ਲਿਖਦਾ ਹੈ:-

***ਸ੍ਰੀ ਗੁਰ ਕਹੈ, "ਬਡੋ ਮਹਾਕਾਲਾ। ਜਾ ਤੇ ਭਯੋ ਮਹੱਤਤ ਬਿਸਾਲਾ।***
***ਕਈ ਹਰੀ ਬਿਧ ਜਾਨੇ ਜਾਏ। ਤਾ ਨੇ ਮੋਹ ਐਸੇ ਬਚ ਠਾਏ।***
***ਧਰੋ ਅੱਸਿ ਤੁਮ ਗ੍ਰੀਵਾ ਅੰਤਰ। ਮਾਰੋ ਤੁਰਕ ਮਲੇਛ ਨਿਰੰਤਰ।***[37]

ਤੇ ਫਿਰ ਕਵੀ ਅੱਗੇ ਲਿਖਦਾ ਹੈ:-

***ਚਵਗਤਨ ਕੇ ਨਾਸਨ ਹੇਤਾ। ਧਰ ਅਵਤਾਰ ਗੁਰ ਸੁਖ ਕੇਤਾ।***[38]

ਗੁਰੂ ਜੀ ਦਾ ਖ਼ਾਲਸੇ ਨੂੰ ਸੰਬੋਧਿਤ ਕਰਕੇ ਇਹੋ ਜਿਹੇ ਵਿਚਾਰ ਪ੍ਰਗਟ ਕਰਨੇ ਹੋਰ ਵੀ ਮਹੱਤਵਪੂਰਨ ਹਨ ਤੇ "ਖ਼ਾਲਸਾ ਸਿਰਜਣਾ" ਦਾ ਉਦੇਸ਼ ਆਪਣੇ ਆਪ ਹੀ ਉਜਾਗਰ ਹੋ ਜਾਂਦਾ ਹੈ:- ਭਾਵੇਂ ਇਹ ਕਥਨ ਚਮਕੌਰ ਦੇ ਯੁੱਧ ਤੋਂ ਪਿਛੋਂ ਤੇ ਮੁਕਤਸਰ ਦੇ ਯੁੱਧ ਤੋਂ ਪਹਿਲਾਂ ਦੇ ਸਮੇਂ ਨਾਲ ਸੰਬੰਧਿਤ ਹੈ ਤੇ ਹਵਾ ਦਾ ਰੁਖ ਸ਼ਾਹੀ ਤਾਕਤ ਦੇ ਮੁਕਾਬਲੇ ਖ਼ਾਲਸੇ ਵਿਰੁੱਧ ਸੀ ਤਾਂ ਵੀ ਗੁਰੂ ਜੀ ਨੇ ਖ਼ਾਲਸੇ ਨੂੰ ਆਪਣੇ ਕਰਤਵ ਪ੍ਰਤੀ ਸੁਚੇਤ ਕਰਦਿਆਂ ਕਿਹਾ:-

***ਯਾ ਬਿਧਿ ਕਹੈ ਖ਼ਾਲਸੇ ਤਾਈਂ।"ਹਨ ਹੈ ਤੁਰਕ ਸੋ ਰਚੈ ਉਪਾਈ।।" ੩੦੬।।***[39]

ਮੁਗਲ-ਤੁਰਕ ਹਕੂਮਤ ਦੇ ਵਿਰੁਧ ਜੰਗ ਵੀ ਖ਼ਾਲਸੇ ਦੀ ਸਿਰਜਣਾ ਦਾ ਇਕ ਕਾਰਨ ਸੀ।

(੪) ੧੮ ਵੀਂ ਸਦੀ ਦੇ ਸਿੱਖ ਲੇਖਕਾਂ ਨੇ ਖ਼ਾਲਸੇ ਦੀ ਸਿਰਜਣਾ ਦਾ ਇਕ ਕਾਰਨ ਇਹ ਵੀ ਦਸਿਆ ਹੈ ਕਿ ਗੁਰੂ ਜੀ ਦਾ ਮਨੋਰਥ ਸਮਾਜ ਦੇ ਗ਼ਰੀਬਾਂ ਤੇ ਦਬੇ ਕੁਚਲੇ ਲੋਕਾਂ ਨੂੰ ਉੱਪਰ ਉਠਾਉਣਾ ਤੇ ਰਾਜ ਭਾਗ ਵਿਚ ਉਹਨਾਂ ਦੀ ਪ੍ਰਭਾਵਸ਼ਾਲੀ ਭੂਮਿਕਾ ਵੇਖਣਾ ਸੀ। ਕੁਇਰ ਸਿੰਘ, 'ਗੁਰਬਿਲਾਸ ਪਾਤਸ਼ਾਹੀ ੧੦' ਵਿਚ ਲਿਖਦਾ ਹੈ:-

***ਚਿੜੀਅਨ ਪਰ ਅਬ ਖੁਸ਼ੀ ਹਮਾਰੀ। ਮਾਰੇ ਬਾਝ ਸੋ ਅਪਰ ਮੰਝਾਰੀ।***
***ਸੇ ਅਸਪਾਨਜ ਤਦ ਸੁ ਕਹਾਉਂ। ਚਿੜੀਅਨ ਪੇ ਜੇ ਬਾਜ ਤੜਾਉਂ।***
***ਪ੍ਰਿਤ ਉਪਕਾਰ ਹੋਤ ਜਗ ਮਾਹੀ। ਜੋ ਤੁਮ ਖੁਦ ਅਬ ਬਚਨ ਕਮਾਹੀ।***
***ਕਿਰਸਾਨੀ ਜਗ ਮੇ ਭਏ ਰਾਜਾ। ਗਿਰ ਤਬ ਬਚੇਂ ਜੋ ਹੋਇ ਹੈ ਠਾਜਾ।***
***ਤੁਮ ਜੋ ਦੇਹਿ ਡੰਡ ਅਧਿਕਾਈ। ਨਿਜਦ ਸੁ ਪਹਿਲੇ ਤੁਮ ਪੁਰ ਆਈ।***
***ਫੇਰ ਖੁਆਰ ਹੋਇ ਜਗ ਸਾਰੇ। ਆਵੇ ਫੇਰਿ ਖ਼ਾਲਸੇ ਦੁਆਰੇ।***
***ਹੋਇ ਨਿਰਮਾਨ ਖ਼ਾਲਸਾ ਸੋਈ। ਤਬ ਅਪਨਾ ਕਾਰਜ ਗਹਿ ਲੋਈ।***

---

37. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰ: ੬੬

38. ਉਹੀ, ਪੰ: ੬੭

39. ਉਹੀ, ਪੰ: ੨੧੮

*ਖੁਆਰ ਹੋਇ ਕੇ ਪੰਥ ਸੇਵਾਹੀ। ਯਾਕੀ ਰਹੈ ਨ ਜਗ ਕੇ ਮਾਹੀ।*[40]

ਪਹਾੜੀ ਰਾਜੇ ਗੁਰੂ ਜੀ ਦੇ ਇਸ ਕਾਰਜ ਉੱਪਰ ਖੁਸ਼ ਨਹੀਂ ਸਨ। ਉਹ ਤਾਂ ਨੀਵੀਆਂ ਜਾਤਾਂ ਦਾ ਵਧਦਾ ਪ੍ਰਭਾਵ ਵੇਖਕੇ ਹੀ ਦੁਖੀ ਸਨ। ਉਹ ਵਰਨ ਭੇਦ ਦੇ ਮਿਟਾਉਣ ਦੇ ਵਿਰੁੱਧ ਸਨ। ਉਹ ਕਹਿਣ ਲਗੇ:

*ਹੋ ਰਜਪੂਤ ਕਰੈਂ ਜਟ ਸੋ ਮਿਲ ਭੋਜਨ, ਔਰ ਸੁ ਨਾਈ ਕੇ ਸੰਗ ਮਿਲਾਹੀ।*
*ਧ੍ਰਿੱਗ ਭਨੇ ਹਮ ਕੋ ਇਸ ਲੋਕ ਮੈ, ਓਕ ਮੈਂ ਥਾਂਉ ਕਬੀ ਨਹਿ ਪਾਹੀ।*[41]

ਤਦ ਗੁਰੂ ਜੀ ਨੇ ਪਹਾੜੀ ਰਾਜਿਆਂ ਨੂੰ ਕਿਹਾ:

*"ਜਾਉ ਰੇ ਸੀਸ ਨਿਵਾਉ ਰੇ ਤੁਰਕਣ, ਤੌਂ ਅਬ ਕਰਮ ਕਰੈ ਦੁਖ ਪਾਹੀ।"*[42]

ਰਾਜਪੂਤ ਰਾਜਿਆਂ ਕਿਹਾ:

*ਤੋ ਨ੍ਰਿਪੁ ਐਸੇ ਕਹੈ,"ਬਿਨ ਔਰੰਗ, ਹੈ ਚਿੜੀਆਂ ਸਭ ਹੀ ਜਗ ਜਾਨੇ।*
*ਪੰਥ ਕੋ ਰਾਜ ਦਿਹੈ ਕਿਸ ਬਿਧਿ, ਸਿੰਘ ਅਜਾ ਤੇ ਮਰੈ ਨਹਿ ਮਾਨੈ।*[43]

ਤਦ ਗੁਰੂ ਜੀ ਨੇ ਦੀਵਾਨ ਵਿਚ ਇੰਝ ਲਲਕਾਰਿਆ:-

*ਮੈਂ ਅਸਿਪਾਨਿਜ ਤਬ ਲਖੋ, ਕਰੋ ਐਸ ਯੋ ਕਾਮ।*
*ਚਿੜੀਅਨ ਬਾਜ ਤੁਰਾਯ ਹੋ, ਸਸੇ ਕਰੋਂ ਸਿੰਘ ਸਾਮ।*
*ਬਾਜ ਚਿੜੀ ਕਹੁ ਮਾਰ ਹੈ, ਏ ਪ੍ਰਭੁਤਾ ਕਛੁ ਨਾਂਹ।*
*ਤਾਤੈ ਕਾਲ ਕੀਓ ਇਹੈ, ਬਾਜ ਹਨੈ ਚਿੜੀਆਹੈ।*
*ਰਾਜਨ ਕੋ ਪ੍ਰਭੁ ਦੇਵਤ ਰਾਜ ਤੌਂ, ਸੋਭ ਨਹੀਂ ਜਗ ਮੇ ਇਹ ਸਾਰੀ।*
*ਯਾ ਕਰ, ਰਾਜ ਦਯੋ ਪ੍ਰਭੁ ਜਾਟਨ, ਤਾਹ ਢੁਰਯੋ ਸਿਰ ਛਤ੍ਰ ਬਸਾਰੀ।*
*ਬਾਹਜ ਬਿਪ੍ਰ ਸਭੈ ਤਿਨ ਸੇਵਕ, ਕੀਨ ਮਯਾ ਅਸ ਸ੍ਰੀ ਗੁਰ ਭਾਰੀ।*
*ਬਿਦਿਆ ਗਯਾਨ ਸੁ ਚਾਰ ਪਦਾਰਥ ਆਪ ਹੀ ਆਇ ਹੈ ਪੰਥ ਮਝਾਰੀ।*[44]

ਗੁਰੂ ਜੀ ਦਾ ਖ਼ਾਲਸਾ ਸਿਰਜਣਾ ਪਿਛੇ ਮਹਾਨ ਸੰਕਲਪ ਕੰਮ ਕਰ ਰਿਹਾ ਸੀ ਕਿ ਉਹ ਕਿਰਸਾਨੀ ਵਰਗ ਨੂੰ ਰਾਜ ਭਾਗ ਦੇ ਸੁਆਮੀ ਬਣਾਉਣਗੇ ਤੇ ਉਦੋਂ ਦੇ ਰਾਜਿਆਂ ਨੂੰ ਉਨ੍ਹਾਂ ਦੀ ਪਰਜਾ ਬਣਨਾ ਪਵੇਗਾ। ਜਿਹੜੇ ਲੋਕ ਖ਼ਾਲਸੇ ਦੇ ਵਿਰੋਧ ਵਿਚ ਸਰਗਰਮ ਸਨ, ਉਹ ਆਪਣੇ ਆਪ ਹੀ ਖ਼ਾਲਸੇ ਦਾ ਰਾਜ ਸਥਾਪਤ ਹੋਣ ਨਾਲ

---

40. ਕੁਇਰ ਸਿੰਘ, ਗੁਰਬਿਲਾਸ, ਪਾਤਸ਼ਾਹੀ ੧੦, ਪੰ: ੧੩੭
41. ਉਹੀ, ਪੰ: ੧੩੮
42. ਉਹੀ
43. ਉਹੀ
44. ਉਹੀ

ਸਮਾਜਕ ਬਰਾਬਰੀ ਦੇ ਸੰਕਲਪ ਨੂੰ ਮੰਨ ਲੈਣਗੇ।

ਤੁਰਕਾਂ ਜਾਂ ਦੁਸ਼ਟਾਂ ਦੇ ਵਿਨਾਸ ਪਿਛੋਂ ਖ਼ਾਲਸੇ ਦੇ ਹੱਥ ਸ਼ਕਤੀ ਆਉਣੀ ਇਤਿ-ਹਾਸਿਕ ਕਾਲ ਕ੍ਰਮ ਦੀ ਅਗਲੀ ਕੜੀ ਸੀ ਤੇ ਸਮੇਂ ਦੀ ਹਾਲਤ ਅਨੁਕੂਲ ਸੀ। ਇਸੇ ਕਾਰਨ ਕੁਇਰ ਸਿੰਘ ਲਿਖਦਾ ਹੈ ਕਿ ਖ਼ਾਲਸੇ ਦਾ ਅਗਲਾ ਕੰਮ ਦਿੱਲੀ ਤੇ ਰਾਜ ਕਰਨਾ ਹੋਇਗਾ:

***ਜਬ ਖ਼ਾਲਸਾ ਧਰ ਮੈਂ ਹੋਈ। ਪ੍ਰਿਥਮੈ ਦੁਖ ਪੇਖੇਗਾ ਸੋਈ।***
***ਪੁਨਿ ਜਬ ਰਾਜ ਦਿੱਲੀ ਮੈਂ ਕਰ ਹੀ। ਪਾਵੈ ਸੁਖ ਸੋ ਅਕਾਲ ਉਚਰਹੀ।*** [45]

ਤੇ ਫਿਰ ਗੁਰੂ ਜੀ ਦੇ ਮੂੰਹੋ ਇਹ ਅਖਵਾਇਆ ਗਿਆ ਹੈ:-

***ਖ਼ਾਲਸੇ ਬੀਚ ਆਪ ਮੈਂ ਰਹੋ। ਤੁਰਕਨ ਕੋ ਨਿਸਦਿਨ ਮੈਂ ਦਹੋਂ।*** [46]

ਇਹ ਗੱਲ ਭੁੱਲਣੀ ਨਹੀਂ ਚਾਹੀਦੀ ਕਿ ਗੁਰੂ ਜੀ ਦਾ ਉਦੇਸ਼ ਜ਼ੁਲਮ ਅਤੇ ਅਨਿਆਂ ਦਾ ਨਾਸ਼ ਕਰਨਾ ਸੀ। ਤੁਰਕ ਸਮੇਂ ਦੇ ਹਾਕਮ ਸਨ ਤੇ ਉਹੋ ਹੀ ਜ਼ੁਲਮ ਅਤੇ ਅਨਿਆਂ ਕਰਨ ਦੇ ਦੋਸ਼ੀ ਸਨ, ਸੋ ਉਹਨਾਂ ਦਾ ਖਾਤਮਾ ਹੀ ਦਸਵੇਂ ਗੁਰੂ ਦੇ ਕਾਰਜਾਂ 'ਚ ਮੁੱਖ ਸਥਾਨ ਦਾ ਲਖਾਇਕ ਹੈ। ਪਰ ਉਹ ਮੁਸਲਮਾਨਾਂ ਦੇ ਵੈਰੀ ਨਹੀਂ ਸਨ। ਪੀਰ ਬੁੱਧੂ ਸ਼ਾਹ ਜਿਹੇ ਹਜ਼ਾਰਾਂ ਸ਼ਰਧਾਲੂ ਗੁਰੂ ਜੀ ਤੋਂ ਜਾਨਾਂ ਵਾਰਨ ਲਈ ਤਤਪਰ ਰਹਿੰਦੇ ਸਨ। ਅਜਿਹੇ ਤੱਥਾਂ ਦੇ ਹੁੰਦਿਆਂ ਉਹਨਾਂ ਨੂੰ ਸਿਰਫ਼ ਤੁਰਕਾਂ ਦੇ ਦੁਸ਼ਮਣ ਕਹਿਣਾ ਇਤਿ-ਹਾਸਿਕ ਵਰਤਾਰੇ ਪ੍ਰਤੀ ਅਗਿਆਨਤਾ ਹੋਵੇਗੀ।

ਗੁਰੂ ਜੀ ਨੇ ਖ਼ਾਲਸੇ ਦੀ ਸਿਰਜਣਾ ਦੁਸ਼ਟਾਂ ਦੇ ਨਾਸ ਲਈ ਕੀਤੀ। ਇਹ ਦੁਸ਼ਟ ਭਾਵੇਂ ਹਕੂਮਤ ਦੇ ਰੂਪ ਵਿਚ ਮੁਗ਼ਲ ਸਨ ਜਾਂ ਪਹਾੜੀ ਰਾਜੇ; ਜਾਂ ਫਿਰ ਬਿੱਪਰਵਾਦ ਤੇ ਜਾਤੀ ਭੇਦ ਦੇ ਦੈਂਤ ਦੇ ਰੂਪ ਵਿਚ ਸੀ ਜਾਂ ਫਿਰ ਕਪਟੀ ਮਸੰਦਾਂ ਦੇ ਰੂਪ ਵਿਚ ਸਿੱਖ ਪੰਥ ਨੂੰ ਘੁਣ ਵਾਂਗ ਖਾ ਰਹੇ ਸਨ। ਨਿਰਸੰਦੇਹ ਖ਼ਾਲਸੇ ਦੀ ਸਿਰਜਣਾ ਦੇ ਚਾਰ ਪ੍ਰਮੁੱਖ ਕਾਰਨ ਸਨ (੧) ਮਸੰਦਾਂ ਦਾ ਖਾਤਮਾ ਤੇ ਸਿੱਖ ਪੰਥ 'ਚ ਆ ਰਹੀ ਸਥਿਲਤਾ ਦੀ ਸਮਾਪਤੀ (੨) ਧਾਰਮਕ ਕੱਟੜਤਾ ਵਾਲੇ ਰਾਜ ਦੀ ਵਿਰੋਧਤਾ ਲਈ ਖ਼ਾਲਸਾ ਨੂੰ ਤਿਆਰ ਕਰਨ (੩) ਸਿੱਖਾਂ 'ਚ ਬਰਾਬਰੀ ਤੇ ਆਜ਼ਾਦੀ ਦਾ ਸੰਚਾਰ।

(੪) ਮਨੋਵਿਗਿਆਨਕ ਰੂਪ ਵਿਚ ਸਿੱਖਾਂ ਨੂੰ ਨਵਾਂ ਰੂਪ ਦੇਣ ਲਈ "ਚਰਣ ਪਾਹੁਲ" ਦੀ ਥਾਂ "ਖੰਡੇ ਕਾ ਪਾਹੁਲ" ਦੇਣਾ। ਇਹ ਮੁੱਖ ਕਾਰਨ ਸਨ ਖ਼ਾਲਸਾ ਸਿਰਜਣਾ ਦੇ; ਇਸ ਦੇ ਇਲਾਵਾ ਬਹੁਤਾ ਕੁਝ ਤਾਂ ਕਲਪਣਾ ਨਾਲ ਹੀ ਸੰਬੰਧਿਤ ਹੈ। ਹਾਂ, ਇਹ ਗੱਲ ਜ਼ਰੂਰ ਮਹੱਤਵਪੂਰਨ ਹੈ ਕਿ ਖ਼ਾਲਸਾ ਪੰਥ ਦੀ ਸਿਰਜਣਾ ਉਸ ਕਾਰਜ ਨੂੰ

45. ਉਹੀ, ਪੰ: ੯੬

46. ਉਹੀ, ਪੰ: ੨੭੧

ਪੂਰਨਤਾ ਪ੍ਰਦਾਨ ਕਰਨਾ ਸੀ, ਜੋ ਗੁਰੂ ਨਾਨਕ ਦੇਵ ਜੀ ਨੇ 'ਨਿਰਮਲ ਪੰਥ' ਦਾ ਡੰਕਾ ਵਜਾ ਕੇ ਆਰੰਭ ਕੀਤਾ ਸੀ।

ਕਈ ਲੇਖਕਾਂ ਤੇ ਇਤਿਹਾਸਕਾਰਾਂ ਨੇ ਖ਼ਾਲਸੇ ਦੀ ਸਿਰਜਣਾ ਨੂੰ ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ ਨਾਲ ਜੋੜਿਆ ਹੈ, ਪਰ ਇਹ ਬਹੁਤੀ ਤਰਕ ਸੰਗਤ ਸੋਚ ਨਹੀਂ। ਕੇਸਰ ਸਿੰਘ ਛਿੱਬਰ ਲਿਖਦਾ ਹੈ:-

***ਇਕ ਪੀਉ ਦੇ ਵੈਰ ਨਾਲਿ ਪੰਥਿ ਉਸਨੇ ਜੁਦਾ ਕੀਤਾ।***
***ਅਸਾਡੇ ਨਾਲਿ ਹੈ ਦੁਹਾਂ ਵਿਗਾੜੀ ਅਸਾਨੂੰ ਚਾਹੀਐ***
***ਤੀਸਰਾ ਅਪਨਾ ਪੰਥ ਨਿਆਰਾ ਕਰ ਲੀਤਾ।***
***ਹਿੰਦੂ ਮੁਸਲਮਾਨ ਦੋਹਾਂ ਨੂੰ ਤ੍ਰੋੜ ਤੀਸਰਾ ਬਣਾਈਐ।***
***ਜਗਤ ਦੇ ਪਾਪਾਂ ਥੀਂ ਕਰੀਏ ਮਕਤਾ ਧਰਮ ਵਲਿ ਲਾਈਐ।***[47]

ਇਤਿਹਾਸਕਾਰ ਜੇ. ਡੀ ਕੰਨਿਅਮ ਵੀ ਇਵੇਂ ਹੀ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਪਿਤਾ ਦੀ ਸ਼ਹੀਦੀ ਕਾਰਨ ਸਦਾ ਲਈ ਮੁਸਲਮਾਨਾਂ ਦੇ ਦੁਸ਼ਮਣ ਬਣ ਗਏ।[48]

ਪ੍ਰੰਤੂ ਇਹ ਸਿਰਫ਼ ਵਿਚਾਰ ਹਨ, ਤੱਥ ਨਹੀਂ। ਪ੍ਰੋ: ਅਬਦੁਲ ਮਜੀਦ ਸੱਚ ਦੇ ਕਾਫੀ ਨੇੜੇ ਹੈ। ਉਹ ਲਿਖਦਾ ਹੈ ਕਿ ਨਾ ਤਾਂ ਗੁਰੂ ਗੋਬਿੰਦ ਸਿੰਘ ਜੀ ਮੁਸਲਮਾਨਾਂ ਦੇ ਵੈਰੀ ਸਨ ਤੇ ਨਾ ਹੀ ਉਹਨਾਂ ਦਾ ਉਦੇਸ਼ ਔਰੰਗਜ਼ੇਬ ਦੀ ਹਕੂਮਤ ਤੋਂ ਆਪਣੇ ਪਿਤਾ ਦੀ ਸ਼ਹਾਦਤ ਦਾ ਬਦਲਾ ਲੈਣਾ ਸੀ। ਖ਼ਾਲਸੇ ਦੀ ਸਿਰਜਣਾ ਇਕ ਵਡੇਰੇ ਉਦੇਸ਼ ਲਈ ਕੀਤੀ ਗਈ ਸੀ ਤਾਂ ਜੋ ਧਰਮ ਦੀ ਰੱਖਿਆ ਕੀਤੀ ਜਾ ਸਕੇ। ਖ਼ਾਲਸੇ ਦੀ ਸਿਰਜਣਾ ਦਾ ਕਾਰਨ ਤਾਂ ਅਜਿਹੇ ਹਾਲਾਤ ਪੈਦਾ ਕਰਨੇ ਸਨ, ਜਿਸ ਨਾਲ ਬਰਾਬਰੀ, ਏਕਤਾ, ਆਜ਼ਾਦੀ ਤੇ ਸਾਂਝ, ਸਹਿਣਸ਼ੀਲਤਾ ਦੀ ਪੌਣ ਰੁਮਕ ਸਕੇ। ਰਾਜਸੀ, ਧਾਰਮਕ ਤੇ ਸਮਾਜਿਕ ਗੁਲਾਮੀ ਦਾ ਜੂਲਾ ਲਾਹੁਣਾ ਹੀ ਖ਼ਾਲਸੇ ਦੀ ਸਿਰਜਣਾ ਦਾ ਇਕੋ ਇਕ ਉਦੇਸ਼ ਸੀ। ਦੁਸ਼ਟਾਂ ਦਾ ਨਾਸ਼ ਹੀ ਗੁਰੂ ਜੀ ਦੀ ਆਸ਼ਾ ਸੀ, ਇਸੇ ਲਈ ਉਹਨਾਂ ਨੂੰ ਦੁਸ਼ਟ ਦਮਨ ਕਿਹਾ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਦੀ ਦ੍ਰਿਸ਼ਟੀ ਵਿਚ ਪਿਛਲੇ ਦੋ ਸੌ ਸਾਲਾਂ ਦਾ ਇਤਿਹਾਸ ਸੀ। ਉਹਨਾਂ ਦੀ ਵਿਚਾਰਧਾਰਾ ਵਿਸ਼ਾਲ ਤੇ ਵਿਰਾਟ-ਮੁਖੀ ਸੀ। ਉਹ ਸਮੁੱਚੇ ਰਾਜ ਸਮਾਜ ਦੀ ਕਾਇਆ ਕਲਪ ਕਰਨ ਦੇ ਉਦੇਸ਼ ਨਾਲ ਅੱਗੇ ਆਏ। ਖ਼ਾਲਸਾ ਐਸੀ ਸੋਚ ਦੀ ਉਪਜ ਹੀ ਸੀ। ਸਿੱਖਾਂ ਨੂੰ ਜੋ ਨਵਾਂ ਰੂਪ ਉਹਨਾਂ ਨੇ ਦਿੱਤਾ ਉਹ ਗੁਰੂ ਨਾਨਕ ਦੇ ਸਮੇਂ ਤੋਂ ਹੋ ਰਹੀਆਂ ਕ੍ਰਾਂਤੀਕਾਰੀ ਘਟਨਾਵਾਂ ਦੀ ਚਰਮ ਸੀਮਾ ਸੀ। ਗੁਰੂ ਨਾਨਕ ਦੇਵ ਜੀ ਨੇ

---

47. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ", ਪੰ: ੧੨੮

48. J.D. Cunningham, A History of the sikhs, PP 69-70

ਜਾਤ ਪਾਤ, ਮੂਰਤੀ ਪੂਜਾ, ਛੂਤ-ਛਾਤ, ਨਾ ਬਰਾਬਰੀ, ਜ਼ਬਰ, ਜ਼ੁਲਮ, ਹਰਾਮ, ਝੂਠ, ਫਰੇਬ ਵਿਰੁੱਧ ਆਵਾਜ਼ ਉਠਾਈ ਤੇ ਸਿੱਖਾਂ ਨੂੰ ਨਵੀਂ ਸੇਧ ਦੇ ਕੇ ਸੰਗਤ, ਪੰਗਤ, ਲੰਗਰ, ਸਰਬਤ ਦੇ ਭਲੇ ਦੇ ਸੰਕਲਪਾਂ ਨਾਲ ਨਵੀਂ ਦਿਸ਼ਾ ਦਿੱਤੀ। ਗੁਰੂ ਅੰਗਦ ਦੇਵ ਜੀ ਨੇ ਲੰਗਰ ਪ੍ਰਥਾ ਨੂੰ ਹੋਰ ਵਿਸਥਾਰ ਦਿੱਤਾ ਤੇ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਹਿੰਦੂ ਰੀਤੀਵਾਦ ਤੋਂ ਨਿਖੇੜਕੇ ਨਵਾਂ 'ਆਨੰਦ ਮਾਰਗ' ਦਰਸਾਇਆ। ਗੋਇੰਦਵਾਲ ਨੂੰ ਸਿੱਖੀ ਦਾ ਧੁਰਾ ਬਣਾਇਆ। ਕਈ ਸਮਾਜਿਕ ਬੁਰਾਈਆਂ ਦਾ ਖ਼ਾਤਮਾ ਕੀਤਾ। ਅਕਬਰ ਜਿਹੇ ਸਮਰਾਟ ਗੁਰੂ ਕੇ ਲੰਗਰ 'ਚ ਪ੍ਰਸ਼ਾਦਾ ਛਕ ਕੇ ਸਿੱਖੀ ਵਡਿਆਈ ਦੇ ਕਾਇਲ ਹੋਏ। ਗੁਰੂ ਰਾਮਦਾਸ ਤੇ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਖ਼ੂਬ ਵਧੀ ਫੁਲੀ। ਨਵੇਂ ਨਗਰਾਂ ਦਾ ਨਿਰਮਾਣ ਤੇ ਮਸੰਦ ਪ੍ਰਥਾ ਦੀ ਵਿਉਂਤ ਤੋਂ ਬਿਨਾਂ ਆਦਿ ਸ੍ਰੀ ਗੁਰੂ ਗ੍ਰੰਥ ਦੀ ਸੰਪਾਦਨਾ ਸਿੱਖ ਧਰਮ ਲਈ ਸੂਰਜ ਦੇ ਪ੍ਰਕਾਸ਼ ਵਾਂਗ ਸਹਾਈ ਹੋਏ। ਸ੍ਰੀ ਅੰਮ੍ਰਿਤਸਰ ਦੀ ਸਥਾਪਨਾ, ਹਰਿਮੰਦਰ ਦੀ ਉਸਾਰੀ ਤੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਨੇ ਜਹਾਂ-ਗੀਰ ਬਾਦਸ਼ਾਹ ਦੇ ਮਨ ਵਿਚ ਵਿਰੋਧ ਦੀ ਅਗਨੀ ਜਲਾ ਦਿੱਤੀ। ਗੁਰੂ ਅਰਜਨ ਦੇਵ ਜੀ ਨੂੰ ੧੬੦੬ ਈ: ਵਿਚ ਸ਼ਹੀਦ ਕਰ ਦਿੱਤਾ ਗਿਆ। ਫਲਸਰੂਪ ਗੁਰੂ ਹਰਗੋਬਿੰਦ ਸਾਹਿਬ ਨੇ "ਮੀਰੀ ਪੀਰੀ" ਦੀਆਂ ਦੋ ਤਲਵਾਰਾਂ ਸਜਾਈਆਂ। ਸਿੱਖ ਸ਼ਸ਼ਤਰਧਾਰੀ ਹੋਏ। ਪ੍ਰੰਤੂ ਜਦੋਂ ਔਰੰਗਜ਼ੇਬ ਨੇ ਕੱਟੜਤਾ ਕਾਰਨ ਹੀ ਗੁਰੂ ਤੇਗ਼ ਬਹਾਦਰ ਨੂੰ ੧੬੭੫ ਈ: ਵਿਚ ਸ਼ਹੀਦ ਕਰ ਦਿੱਤਾ ਤੇ ਮਸੰਦਾਂ ਨੇ ਵੀ ਤੇ ਆਮ ਸਿੱਖਾਂ ਨੇ ਵੀ ਕਮਜ਼ੋਰੀ ਦਿਖਾਈ ਤਾਂ ਦਸਵੇਂ ਪਾਤਸ਼ਾਹੀ ਦੇ ਮਨ ਵਿਚ ਵਿਚਾਰ ਆਇਆ ਕਿ ਸਿੱਖ ਸੰਸਥਾ ਤੇ ਸਿੱਖ ਸੋਚ ਵਿਚ ਨਵੀਂ ਰੂਹ ਫੂਕਣ ਦੀ ਲੋੜ ਹੈ। ਉਹਨਾ ਨੇ ਸੋਚਿਆ ਕਿ ਸਿੱਖਾਂ ਨੂੰ ਵੱਖਰੀ ਪਛਾਣ ਦਿੱਤੀ ਜਾਵੇ ਤਾਂ ਜੋ ਉਹ ਕਿਸੇ ਡਰ ਭੈ ਕਾਰਨ ਲੁਕਣ ਦੀ ਥਾਂ ਨਿਰਭੈ ਹੋ ਕੇ ਜ਼ੁਲਮ ਨਾਲ ਟੱਕਰ ਲੈ ਸਕਣ। ਉਂਝ ਖ਼ਾਲਸੇ ਦੀ ਸਿਰਜਣਾ ਇਕ ਸਹਿਜ ਇਤਿ-ਹਾਸਿਕ ਕ੍ਰਮ ਸੀ। ਇਸੇ ਕਾਰਨ ਪ੍ਰੋ: ਹਰਬੰਸ ਸਿੰਘ ਨੇ ਲਿਖਿਆ ਹੈ ਕਿ ਖ਼ਾਲਸਾ ਦੇ ਸਾਰੇ ਹੀ ਨਿਯਮ ਕਿਸੇ ਨਾ ਕਿਸੇ ਰੂਪ ਵਿਚ ਗੁਰੂ ਗੋਬਿੰਦ ਸਿੰਘ ਦੇ ਪੂਰਵ ਅਧਿਕਾਰੀਆਂ ਦੇ ਸਿਧਾਂਤਾਂ ਵਿਚ ਵਿਦਮਾਨ ਸਨ। [49]

ੴ

49. Harbans Singh, Guru Gobind Singh, P: 81

# 'ਖੰਡੇ ਕਾ ਪਾਹੁਲ'- ਵਿਧੀ ਤੇ ਪ੍ਰਕ੍ਰਿਆ

'ਖ਼ਾਲਸੇ ਦੀ ਸਿਰਜਣਾ' ਇਤਿਹਾਸ ਦਾ ਖਾਸ ਕਰਕੇ, ਸਿੱਖ ਇਤਿਹਾਸ ਦਾ ਚਮਤਕਾਰੀ ਪੱਖ ਹੈ ਜਿਸ ਨੇ ਧਰਮ, ਕੌਮ ਤੇ ਦੇਸ਼ ਨੂੰ ਨਵੀਂ ਦਿਸ਼ਾ ਦਿੱਤੀ। ਪਰ ਖ਼ਾਲਸੇ ਨੂੰ ਅੰਮ੍ਰਿਤ ਕਿਵੇਂ ਛਕਾਇਆ ਗਿਆ, ਉਸ ਸਮੇਂ ਸੰਗਤ ਵਿਚ ਕੈਸਾ ਵਜਦ ਜਾਂ ਖੇੜਾ ਸੀ, ਇਸ ਬਾਰੇ ਨਾ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਕਲਮ ਤੋਂ, ਤੇ ਨਾ ਹੀ ਗੁਰੂ ਜੀ ਦੇ ਸਮਕਾਲੀ ਤੇ ਦਰਬਾਰੀ ਕਵੀਆਂ ਦੀਆਂ ਲਿਖਤਾਂ ਤੋਂ ਕੋਈ ਜਾਣਕਾਰੀ ਮਿਲਦੀ ਹੈ।

(੧) ਭਾਈ ਗੁਰਦਾਸ ਦੂਸਰਾ ਸਿਰਜਣਾ ਬ੍ਰਿਤਾਂਤ ਬਾਰੇ ਬਹੁਤ ਹੀ ਸੰਖੇਪ ਹੈ। ਉਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਕੇਸਾਧਾਰੀ ਖ਼ਾਲਸਾ ਪੈਦਾ ਕਰਕੇ ਹੱਥ ਵਿਚ ਤਲਵਾਰ ਪਕੜਾ ਦਿੱਤੀ। ਖ਼ਾਲਸੇ ਦਾ ਬਾਣਾ ਨੀਲਾ ਬਣਾਇਆ ਤੇ ਸੀਲ ਸੰਜਮ ਦੀ ਕੱਛ ਨੂੰ ਖ਼ਾਲਸਈ ਲਿਬਾਸ ਦਾ ਜ਼ਰੂਰੀ ਅੰਗ ਬਣਾ ਦਿੱਤਾ ਗਿਆ:-

*ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ।*
*ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।*
*ਨਿਜ ਪੰਥ ਚਲਾਇਓ ਖ਼ਾਲਸਾ ਧਰਿ ਤੇਜ ਕਰਾਰਾ।*
*ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸਟ ਪਛਾਰਾ।*
*ਸੀਲ ਜਤ ਕੀ ਕਛ ਪਹਰਿ ਪਕੜੋ ਹਥਿਆਰਾ।*
*ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ।*
*ਸਭ ਦੈਤ ਅਰਿਨਿ ਕੋ ਘੇਰ ਕਰਿ ਕੀਚੈ ਪ੍ਰਹਾਰਾ।*
*ਤਬ ਸਹਿਜੇ ਪ੍ਰਗਟਿਓ ਜਗਤ ਮੈ ਗੁਰੁ ਜਾਪ ਅਪਾਰਾ।*
*ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ।*[1]
*ਤੁਰਕ ਦੁਸ਼ਟ ਸਭਿ ਛੈ ਕੀਏ ਹਰਿ ਨਾਮ ਉਚਾਰਾ।*

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਅੰਮ੍ਰਿਤ ਤਿਆਰ ਕਰਨ ਦੀ ਵਿਧੀ, ਅੰਮ੍ਰਿਤ ਛਕਾਉਣ ਦੀ ਵਿਧੀ ਤੇ ਪੰਜ ਪਿਆਰਿਆਂ ਬਾਰੇ ਕੋਈ ਜਾਣਕਾਰੀ ਨਹੀਂ ਦਿੰਦਾ। ਉਹ ਕੇਵਲ ਇਤਨੀ ਜਾਣਕਾਰੀ ਦਿੰਦਾ ਹੈ ਕਿ ਦਸਵੇਂ ਅਵਤਾਰ ਨੇ ਖ਼ਾਲਸਾ ਪੰਥ ਸਾਜਿਆ ਤੇ ਉਸ ਪੰਥ ਲਈ ਕੇਸ, ਤਲਵਾਰ, ਕੱਛ ਤੇ ਨੀਲੇ ਵਸਤਰ ਜ਼ਰੂਰੀ ਬਣਾਏ। ਇਹ ਜਾਣਕਾਰੀ ਵੀ ਮਿਲਦੀ ਹੈ ਕਿ ਗੁਰੂ ਜੀ ਨੇ ਅੰਮ੍ਰਿਤ ਆਪ ਵੀ

1. ਵਾਰਾਂ ਭਾਈ ਗੁਰਦਾਸ, ਸ਼੍ਰੋ : ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ, ਐਡੀਸ਼ਨ ਛੇਵੀਂ, ੧੯੯੫, ਪੰ: ੪੪੦

ਛਕਿਆ ਤੇ ਗੁਰੂ ਚੇਲੇ ਦੀ ਸਮਤਾ (ਬਰਾਬਰੀ) ਦਾ ਇਤਿਹਾਸ 'ਚ ਨਵਾਂ ਦੌਰ ਤੋਰਿਆ:-

*ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।*[2]

(੨) ਗੁਰੂ ਜੀ ਦੇ ਦਰਬਾਰ ਵਿਚ ਕਵੀ ਸੈਨਾਪਤਿ ਆਪਣੀ ਰਚਨਾ "ਸ੍ਰੀ ਗੁਰ ਸੋਭਾ" ਵਿਚ ਵੀ ਬਹੁਤੀ ਜਾਣਕਾਰੀ ਨਹੀਂ ਦਿੰਦਾ। ਉਹ ਅੰਮ੍ਰਿਤ ਛਕਾਉਣ ਦੇ ਪ੍ਰਭਾਵਾਂ ਤੇ ਗੁਰੂ ਜੀ ਦੇ ਹੁਕਮਾਂ ਦਾ ਵੇਰਵਾ ਤਾਂ ਦਿੰਦਾ ਹੈ ਪ੍ਰੰਤੂ "ਖੰਡੇ ਕੀ ਪਾਹੁਲ" ਛਕਣ ਵਾਲਿਆਂ, ਅੰਮ੍ਰਿਤ ਤਿਆਰ ਕਰਨ ਦੀ ਪ੍ਰਕ੍ਰਿਆ ਬਾਰੇ ਲਗਭਗ ਚੁਪ ਹੈ। ਉਹ ਇਤਨੀ ਹੀ ਜਾਣਕਾਰੀ ਦਿੰਦਾ ਹੈ ਕਿ ਆਨੰਦਪੁਰ ਵਿਚ ਸਤਲੁਜ ਤੱਟ ਨੇੜੇ ਗੁਰੂ ਜੀ ਨੇ ਸਿੱਖਾਂ ਨੂੰ ਖ਼ਾਲਸਾ ਬਣਾ ਲਿਆ ਤੇ ਮਸੰਦਾਂ ਦਾ ਤਿਆਗ ਕਰ ਦਿੱਤਾ।

*ਗੋਬਿੰਦ ਸਿੰਘ ਕਰੀ ਖੁਸ਼ੀ ਸੰਗਤਿ ਕਰੀ ਨਿਹਾਲ।*
*ਕੀਓ ਪ੍ਰਗਟ ਤਬ ਖ਼ਾਲਸਾ ਚੁਕਿਓ ਸਕਲ ਜੰਜਾਲ॥ ੪॥*[3]

ਤੇ ਫਿਰ ਅੱਗੇ ਜਾਕੇ 'ਖੰਡੇ ਕੀ ਪਾਹੁਲ' ਦੇਣ ਦਾ ਜ਼ਿਕਰ ਕੀਤਾ ਹੈ :-

*ਖਾਂਡੇ ਕੀ ਪਾਹਿਲ ਦਈ ਕਰਨਹਾਰ ਪ੍ਰਭ ਸੋਇ।*
*ਕੀਓ ਦਸੋ ਕਿਸ ਖ਼ਾਲਸਾ ਤਾਂ ਬਿਨ ਅਵਰ ਨ ਕੋਇ॥ ੩੩॥*[4]
*ਦੇ ਖਾਂਡੇ ਕੀ ਪਾਹਲ ਤੇਜ ਬਢਾਇਆ।*
*ਜ਼ੋਰਾਵਰ ਕਰਿ ਸਿੰਘ ਹੁਕਮ ਵਰਤਾਇਆ।*
*ਜਿਹ ਮਸਤਕ ਸੰਜੋਗ ਤਿਨੀ ਕਮਾਇਆ।*
*ਇਕ ਭੂਲੇ ਭਰਮ ਗਵਾਰ ਮਰਮ ਨ ਪਾਇਆ।*
*ਜੀ ਉਨਕੇ ਕਛੂ ਨ ਹਾਥ ਧੁਰੋ ਫਰਮਾਇਆ॥ ੩੪॥*

ਸੈਨਾਪਤਿ ਖ਼ਾਲਸੇ ਦੇ ਸਰੂਪ ਬਾਰੇ ਲਿਖਦਾ ਹੋਇਆ ਤੇਗ ਤੇ ਕੇਸਾਂ ਦਾ ਜ਼ਿਕਰ ਵੀ ਕਰਦਾ ਹੈ:-

*ਖ਼ਾਲਸਾ ਸਰੂਪ। ਅਨੂਪ ਰੂਪ।*
*ਗਹਿ ਤੇਗ ਲੀਨ। ਅਤਿ ਜੁਧ ਕੀਨ।। ੭੫।।*

.......................................................................................

*ਅਨੰਦ ਰੂਪ। ਸੁੰਦਰ ਸਰੂਪ।*

---

2. ਉਹੀ, ਪੰ: ੪੪੨

3. ਸੈਨਾਪਤਿ, ਸ੍ਰੀ ਗੁਰ ਸੋਭਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰ: ੭੮

4. ਉਹੀ, ਪੰਨਾ ੮੧-੮੨

*ਐਸੇ ਨਿਹਾਰ। ਗੁਰੂ ਕੇਸਧਾਰ॥ ੭੯॥* [5]

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਤੇ ਨਿਕਟਵਰਤੀ ਦਰਬਾਰੀ ਕਵੀ ਕੇਵਲ ਇਹੋ ਜਾਣਕਾਰੀ ਦਿੰਦੇ ਹਨ ਕਿ ਗੁਰੂ ਜੀ ਨੇ ਮਸੰਦਾਂ ਦਾ ਤਿਆਗ ਕਰਕੇ ਸੰਗਤਿ ਨੂੰ ਖ਼ਾਲਸਾ ਬਣਾਇਆ। "ਖੰਡੇ ਕਾ ਪਾਹੁਲ" ਛਕਾਇਆ, ਆਪ ਵੀ ਛਕਿਆ ਤੇ ਇਸ ਤਰ੍ਹਾਂ ਗੁਰੂ ਚੇਲਾ ਵੀ ਬਣਿਆ। ਖ਼ਾਲਸੇ ਨੂੰ ਨਵੀਂ ਤਾਕਤ ਦਿੱਤੀ। ਕੇਸ, ਕੱਛ, ਕਿਰਪਾਨ ਖ਼ਾਲਸੇ ਦੀ ਰਹਿਤ ਦੇ ਜ਼ਰੂਰੀ ਅੰਗ ਬਣਾਏ। ਨੀਲੇ ਵਸਤਰਾਂ ਬਾਰੇ ਵੀ ਜਾਣਕਾਰੀ ਮਿਲਦੀ ਹੈ।

(੩) ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਤੋਂ ੪੩ ਸਾਲ ਪਿਛੋਂ ਭਾਵ ੧੭੫੧ ਈ: (੧੮੦੮ ਬਿਕਰਮੀ) ਨੂੰ ਕੁਇਰ ਸਿੰਘ ਕਲਾਲ ਨੇ "ਗੁਰਬਿਲਾਸ ਪਾਤਸ਼ਾਹੀ ੧੦" ਲਿਖਿਆ। ਉਸ ਵਿਚ ਉਸਨੇ ਪਹਿਲੀ ਵਾਰ 'ਖੰਡੇ ਦੀ ਪਾਹੁਲ' ਦੇ ਵਿਧੀ-ਵਿਧਾਨ ਬਾਰੇ ਜਾਣਕਾਰੀ ਦਿੱਤੀ ਹੈ ਤੇ 'ਸੀਸ ਭੇਟ ਕੌਤਕ' ਦਾ ਪੂਰਾ ਪ੍ਰਸੰਗ ਦਿੱਤਾ ਹੈ। ਉਸਦਾ ਵੇਰਵਾ ਸਿੱਖਯਾਦ ਤੇ ਸਿੱਖ ਪ੍ਰੰਪਰਾ ਦੇ ਵੀ ਬਹੁਤ ਨੇੜੇ ਹੈ। ਭਾਈ ਮਨੀ ਸਿੰਘ ਦੀ ਗਵਾਹੀ ਦੇ ਆਧਾਰ ਤੇ ਕੁਇਰ ਸਿੰਘ ਸਪੱਸ਼ਟ ਬਿਆਨ ਕਰਦਾ ਹੈ ਕਿ ਖੰਡੇ ਬਾਟੇ ਦਾ ਅੰਮ੍ਰਿਤ ਵਰਤਾਉਣ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਦੀਵਾਨ ਵਿਚ ਸਜੀਆਂ ਸੰਗਤਾਂ ਤੋਂ ਪੰਜ ਵਾਰੀ ਇਕ ਇਕ ਕਰਕੇ ਸੀਸ ਮੰਗੇ ਤੇ ਜਿਨ੍ਹਾਂ ਸੂਰਬੀਰਾਂ ਨੇ ਸੀਸ ਦੇਣੇ ਪਰਵਾਨ ਕੀਤੇ, ਉਹਨਾਂ ਨੂੰ ਵਾਰੀ ਵਾਰੀ ਨੇੜੇ ਲਗਾਏ ਤੰਬੂਆਂ ਵਿਚ ਲਿਜਾ ਕੇ ਮਹਾਨ ਕੌਤਕ ਵਰਤਾਇਆ। ਉਥੋਂ ਹਰ ਵਾਰੀ ਲਹੂ ਨਾਲ ਲਿਬੜੀ ਤਲਵਾਰ ਲਿਆਕੇ ਭਰੇ ਦੀਵਾਨ ਵਿਚ ਆ ਪਹਿਲਾਂ ਵਾਂਗ ਇਕ ਹੋਰ ਸੀਸ ਦੀ ਮੰਗ ਕੀਤੀ ਜਾਂਦੀ। ਜਦੋਂ ਪੰਜ ਸਿੱਖਾਂ ਨੇ ਗੁਰੂ ਜੀ ਨੂੰ ਆਪਣੇ ਸੀਸ ਅਰਪਣ ਕਰ ਦਿੱਤੇ ਤਾਂ ਤੰਬੂ ਵਿਚੋਂ ਨਵੇਂ ਵਸਤਰ ਪੁਆਕੇ ਉਹ ਦੀਵਾਨ ਵਿਚ ਲਿਆਂਦੇ ਗਏ। ਖੰਡੇ ਦਾ ਅੰਮ੍ਰਿਤ ਤਿਆਰ ਕੀਤਾ। ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾਇਆ ਤੇ ਫਿਰ ਉਨ੍ਹਾਂ ਨੂੰ ਗੁਰੂ ਮੰਨਕੇ ਆਪ ਵੀ ਅੰਮ੍ਰਿਤ ਛਕਿਆ। ਕੁਇਰ ਸਿੰਘ ਪਹਿਲਾ ਲੇਖਕ ਹੈ ਜਿਹੜਾ ਸਿੰਘਾਂ ਦੇ ਨਾਮ, ਜਨਮ ਅਸਥਾਨ, ਅੰਮ੍ਰਿਤ ਤਿਆਰ ਕਰਨ ਦੀ ਵਿਧੀ, ਬਕਰੇ ਝਟਕਾਉਣ ਦੀ ਵਾਰਤਾ ਦਾ ਵੇਰਵਾ ਦੇ ਕੇ ਇਕ ਰਵਾਇਤ ਨੂੰ ਇਤਿਹਾਸਿਕਤਾ ਤੇ ਪ੍ਰਮਾਣਿਕਤਾ ਪ੍ਰਦਾਨ ਕਰਦਾ ਹੈ:-

*ਬੀਤੀ ਨਿਸਾ ਭੋਰ ਪ੍ਰਗਟਾਯੋ। ਸ੍ਰੀ ਦਿਨ ਮਣਿ ਚਲ ਤਖਤ ਸੁਹਾਯੋ॥*
*ਪ੍ਰਮ ਜੋਤ ਸਾਹਿਬ ਸੁਖਦਾਈ। ਬੈਠੇ ਸ੍ਰੀ ਕੇਸਗੜ੍ਹ ਆਈ॥ ੨॥*

.............................................................................................

5. ਉਹੀ ਪੰਨਾ ੮੭

*ਤੰਬੂ ਚਾਰ ਸੁ ਅਧਿਕ ਮੰਗਵਾਏ। ਭਿੰਨ ਭਿੰਨ ਕਰ ਤਹਾਂ ਲਗਾਏ।*
*ਪਾਂਚ ਅਜਾ ਸੁਤ ਗੁਪਤ ਮੰਗਾਈ। ਤਾਂ ਮੈਂ ਦੀਨ ਨਿਸਾ ਬੰਧਵਾਈ॥ ੭॥*[6]

ਅਗਲੇ ਦਿਨ ਭਾਵ ਵੈਸਾਖੀ ਵਾਲੇ ਦਿਨ ਖ਼ਾਲਸਾ ਦੀ ਸਿਰਜਣਾ ਅਤੇ ਸੀਸ-ਭੇਟ ਕੌਤਕ ਆਰੰਭ ਹੋ ਗਿਆ। ਕੁਇਰ ਸਿੰਘ ਲਿਖਦਾ ਹੈ:-

*ਅਛਲ ਪੁਰਖ ਕੌਤੁਕ ਯਹਿ ਕੀਨਾ। ਜਹਿ ਤਹਿ ਬੋਲ ਸੰਗ ਸਭ ਲੀਨਾ।*
*ਮਿਲੇ ਆਨ ਜਬ ਅਧਿਕ ਅਪਾਰਾ। ਦਿਪਤ ਜੋਤਿ ਕਹਿ ਬਦਨ ਸੁਧਾਰਾ॥ ੯॥*
*"ਸਨਮੁਖ ਪੂਰਾ ਸਿਖ ਹੈ ਕੋਈ। ਸੀਸ ਭੇਟ ਗੁਰ ਦੇਵੇ ਜੋਈ।"*
*ਯੌਂ ਸੁਨ ਹੁਕਮ ਅਧਿਕ ਬਹੁ ਭਾਰਾ। ਭਯੋ ਬਿਸਮ ਯਹਿ ਸਕਲ ਸੰਸਾਰਾ॥ ੧੦॥*[7]

ਗੁਰੂ ਜੀ ਤਿੰਨ ਵਾਰ ਆਵਾਜ਼ ਦਿੱਤੀ ਤਾਂ ਇੱਕ ਸਿੱਖ ਅੱਗੇ ਆਇਆ। ਕੁਇਰ ਸਿੰਘ ਅਨੁਸਾਰ ਗੁਰੂ ਜੀ ਸਿੱਖ ਨੂੰ ਤੰਬੂ 'ਚ ਲੈ ਗਏ ਤੇ ਉਸ ਥਾਂ ਬੱਧੇ ਹੋਏ ਬਕਰੇ ਨੂੰ ਝਟਕਾ ਦਿੱਤਾ। ਇਹੋ ਅਮਲ ਪੰਜ ਵਾਰ ਦੁਹਰਾਇਆ ਗਿਆ:-

*ਤੀਨ ਬੇਰ ਸ੍ਰੀ ਮੁਖ ਜਬ ਕਹਯੋ। ਪਾਨਿ ਜੋੜ ਸੇਵਕ ਇਕ ਅਯੋ।*
*ਗਹਿ ਤਾਕੀ ਭੁਜ ਖੜਗ ਨਿਕਾਰਯੋ। ਤੇਜ ਅਧਿਕ ਇਹ ਬਿਧਿ ਤਨ ਧਾਰਯੋ॥ ੧੧॥*
*ਝਟਕਾ ਕਰ ਅਜਾ ਸੁਤ ਜਾਈ। ਰੁਧਿਰ ਪ੍ਰਵਾਹ ਚਲਯੋ ਤਬ ਧਾਈ।*
*ਸ੍ਰੋਵਤ ਪੁਲਤ ਖੜਗ ਲੈ ਹਾਥਾ। ਪੁਨਿ ਬਾਹਰ ਆਯੋ ਜਗਨਾਥਾ॥ ੧੨॥*
*ਮਾਂਗਯੋ ਅਵਰ ਸੀਸ ਇਕ ਆਈ। ਯੋ ਲਖਿ ਬਿਸ ਮੈ ਭਈ ਲੁਕਾਈ।*
*ਤੀਨ ਬੇਰ ਸਤਿਗੁਰ ਜਬ ਗਾਯੋ। ਸੇਵਕ ਨਿਸਰ ਏਕ ਤਬ ਆਯੋ॥ ੧੩॥*
*ਤਾਂ ਕੀ ਭੁਜਾ ਪਕਰ ਗੁਰਦੇਵਾ। ਲੈ ਗਯੋ ਤੰਬੂ ਅਹਿ ਅਭੇਵਾ।*
*ਝਟਕਾ ਕਰਯੋ ਤੈਸ ਬਿਧਿ ਜਾਈ। ਰੁਧਿਰ ਪ੍ਰਵਾਹ ਚਲਯੋ ਤਬ ਧਾਈ॥ ੧੪॥*
*ਪਾਂਚ ਅੰਗ੍ਰ ਕਰ ਸੀਸ ਸੁ ਕਾਟਾ। ਰੁੰਡ ਮੁੰਡ ਨੀਮੰ ਕਰ ਬਾਟਾ।*
*ਪਾਂਚ ਸਿੰਘ ਸਤਿਗੁਰ ਇਮ ਲਯਾਏ। ਹਾ ਹਾ ਕਾਰ ਸਕਲ ਪੁਰ ਛਾਏ॥ ੧੫॥*[8]

ਜਦੋਂ ਗੁਰੂ ਜੀ ਪੰਜ ਸਿੱਖਾਂ ਨੂੰ ਵਾਰੀ ਵਾਰੀ ਅੰਦਰ ਲੈ ਗਏ ਸਨ ਤੇ ਸਿੱਖਾਂ ਤੋਂ ਸੀਸ-ਭੇਟ ਲੈਕੇ ਫਿਰ ਲਹੂ ਲਿਬੜੀ ਤਲਵਾਰ ਲੈਕੇ ਦੀਵਾਨ 'ਚ ਆਉਂਦੇ ਸਨ ਤਾਂ ਲੋਕ ਇਹ ਕਹਿਣ ਲਗ ਪਏ ਸਨ ਕਿ ਗੁਰੂ ਜੀ ਨੂੰ ਦੇਵੀ ਪੁੱਠੀ ਪੈ ਗਈ ਹੈ ਤੇ ਗੁਰੂ ਜੀ ਕਮਲੇ ਹੋ ਗਏ ਹਨ। ਕੁਇਰ ਸਿੰਘ ਅਗੇ ਲਿਖਦਾ ਹੈ:-

*ਊਚ ਨੀਚ ਸਬ ਹੀ ਨਰ ਨਾਰੀ। ਨਿੰਦਾ ਪ੍ਰਭ ਕੀ ਕਰੇ ਸੁ ਭਾਰੀ।*

---

6. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰ: ੧੨੭
7. ਉਹੀ, ਪੰਨਾ ੧੨੭
8. ਉਹੀ, ਪੰ: ੧੨੮

*ਇਨਕੋ ਕਹਾਂ ਸਿਰਰ ਹੋ ਗਯੋ। ਅਜ ਸੁਆਨ ਜਿਸ ਸਿੱਖਨ ਘਯੋ।। ੧੬।।*
*ਜਹਾਂ ਤਹਾਂ ਇਹ ਬਾਤ ਭਨੀਜੈ। ਅਪਜਸ ਬਿਨਾ ਨ ਔਰ ਲਖੀਜੈ।*
*ਸਭ ਹੀ ਮਿਲਕੇ ਐਸ ਬਖਾਨੈ। ਸੂਖਮ ਸਾਂਗ ਨ ਪ੍ਰਭੁ ਕੋ ਜਾਨੈ।। ੧੭।।*
*ਕਾਲੀ ਆਗਮ ਬਡ ਬਲ ਭਾਰੀ। ਇਨ ਪੈ ਗਯੋ ਨ ਪ੍ਰਗਟ ਸਹਾਰੀ।*
*ਉਲਟੀ ਪਰੀ ਯਾ ਪਰ ਸੁ ਭਵਾਨੀ। ਤਾ ਤੇ ਇਨਕੀ ਮਤਿ ਬਵਰਾਨੀ।। ੧੫।।*[9]

ਜਦੋਂ ਲੋਕ ਗੁਰੂ ਜੀ ਦੀ ਨਿੰਦਿਆ ਕਰਨ ਵਿਚ ਰੁਝੇ ਹੋਏ ਸਨ, ਉਸ ਸਮੇਂ ਗੁਰੂ ਜੀ ਪੰਜਾਂ ਸਿੱਖਾਂ ਨੂੰ ਪੂਰੀ ਸ਼ਾਨ ਨਾਲ ਸਜਾ ਕੇ ਦਰਬਾਰ ਵਲ ਆ ਰਹੇ ਸਨ, ਤਾਂ ਉਹੋ ਲੋਕ ਧੰਨ ਧੰਨ ਕਹਿਣ ਲਗ ਪਏ।

ਗੁਰੂ ਜੀ ਦੀਵਾਨ ਵਿਚ ਸੁਸ਼ੋਭਿਤ ਹੋ ਗਏ। ਫਿਰ ਉਹਨਾਂ ਸਾਫ਼ ਜਲ ਮੰਗਵਾ-ਇਆ ਤੇ ਬਰਤਨ ਵਿਚ ਪਾਕੇ ਬਾਣੀ ਪੜ੍ਹਨ ਲਗੇ। ਕ੍ਰਿਪਾ ਰਾਮ ਨੇ ਸਾਰਾ ਹਾਲ ਮਾਤਾ ਜੀ (ਗੁਰੂ ਜੀ ਦੇ ਮਹਲ) ਨੂੰ ਦੱਸਿਆ। ਉਹਨਾਂ ਨੇ ਆਕੇ ਵਿਚ ਪਤਾਸੇ ਪਾ ਦਿੱਤੇ। ਕੁਇਰ ਸਿੰਘ ਲਿਖਦਾ ਹੈ ਕਿ ਗੁਰੂ ਜੀ ਪੰਜਾਂ-ਪਿਆਰਿਆਂ ਦੇ ਹੱਥਾਂ ਵਿਚ ਹੱਥ ਪਾਕੇ ਆਏ ਤੇ ਫਿਰ ਉਹਨਾਂ ਅੰਮ੍ਰਿਤ ਤਿਆਰ ਕੀਤਾ:-

*ਤਾਂ ਕਰ ਸੋਕਰ ਧਾਰ ਆਏ, ਪੁਨਿ ਬੈਰ ਸਿੰਘਾਸਨ ਕੌਤਕ ਕੇਰੇ।*
*ਧੰਨ ਧੰਨ ਕਹੈਂ ਨਰ ਨਾਰਿ ਤਬੈ, ਪੁਨਿ ਭੂਖਨ ਅਨਿਕ ਦਏ ਤਿਹ ਕੇਰੇ।*
*ਕੋਰ ਮਯਾ ਕਰ ਆਪ ਸਮਾਨ, ਕਰੇ ਤਬ ਹੀ ਅਤਿ ਸੁੰਦਰ ਚੇਰੇ।*
*ਸਰਿਤਾ ਜਲ ਲੀਨ ਅਛੂਤ ਮੰਗਾਇਕੈ, ਪਾਤ੍ਰ ਲੋਹ ਮੈ ਤਾਂ ਪ੍ਰਭ ਬੇਰੇ।*
*ਪੜ੍ਹਤੇ ਸੁ ਉਦਾਸ ਹ੍ਵੈ ਮੰਤ੍ਰਨ ਕੋ, ਪ੍ਰਭ ਠਾਢੇ ਹੈ ਆਪ ਭਏ ਸੋ ਸਵੇਰੇ।। ੨੪।।*
*ਅਸ ਕੌਤੁਕ ਵੇਖ ਸੁ ਸਾਹਿਬ ਕੋ, ਬਿਪ ਰਾਮ ਕ੍ਰਿਪਾ ਬਿਧਿ ਯਾ ਲਖ ਪਾਈ।*
*ਮਾਤਾ ਕੇ ਤੀਰ ਗਯੋ ਤਬ ਧਾਇਕੇ, ਛੋਰ ਕਥਾ ਨਖਸਿੱਖ ਸੁਨਾਈ।*
*ਖਾਲਸਾ ਪੰਥ ਕੋ ਆਦਿ 'ਰੁ ਅੰਤ ਕੋ, ਯਾ ਬਿਧਿ ਕੋ ਸੁਨ ਮਾਤ ਸੁ ਆਈ।*
*ਤਾ ਸਮੈ ਆਨ ਪਤਾਸੇ ਭਰੈ, ਮਨ ਪੇਖ ਸੁ ਮਹਲ ਕੋ ਬਾਤ ਅਲਾਈ।*
*ਤਾਤ ਰੁ ਮਾਤ ਕੀ ਅੰਸ ਭਈ ਅਬ, ਯਾ ਕਰ ਹੇਤ ਭਵੈ ਨਿਜਮਾਈ।। ੨੫।।*[10]

ਸੁੱਖਾ ਸਿੰਘ ਨੇ ਆਪਣੇ ਰਚੇ "ਗੁਰਬਿਲਾਸ ਪਾਤਸ਼ਾਹੀ ੧੦'ਚ" ਹੂਬਹੂ ਕੁਇਰ ਸਿੰਘ ਦੀ ਵਾਰਤਾ ਨੂੰ ਹੀ ਵਰਤਿਆ ਹੈ। ਦੋਹਾਂ ਰਚਨਾਵਾਂ ਦਾ ਅੰਤਰ ੪੬ ਸਾਲ ਦਾ ਹੈ। ੧੭੯੭ ਈ: ਵਿਚ ਸੁੱਖਾ ਸਿੰਘ ਦਾ ਕੁਇਰ ਸਿੰਘ ਦੇ ਬ੍ਰਿਤਾਂਤ ਦਾ ਅਨੁਸਰਣ ਕਰਨਾ ਸਪੱਸ਼ਟ ਕਰਦਾ ਹੈ ਕਿ ਕੁਇਰ ਸਿੰਘ ਦਾ ਬ੍ਰਿਤਾਂਤ ਕਾਫੀ ਪ੍ਰਚਲਤ ਹੋ ਚੁਕਿਆ ਸੀ। ਲਗਪਗ ਅਜ ਤੱਕ ਕੁਇਰ ਸਿੰਘ ਦਾ ਵੇਰਵਾ ਕੁਝ ਉਕਾਈਆਂ ਦੇ ਬਾਵਜੂਦ

9. ਉਹੀ, ਪੰ: ੧੨੮
10. ਉਹੀ, ਪੰ: ੧੨੮-੧੨੯

ਪ੍ਰਵਾਣਿਤ ਹੈ।

ਅੰਮ੍ਰਿਤ ਤਿਆਰ ਕਰਨ ਸਮੇਂ ਕੇਸਰ ਸਿੰਘ ਛਿਬਰ ਆਪਣੀ ਰਚਨਾ "ਬੰਸਾਵਲੀਨਾਮਾ ਪਾਤਸ਼ਾਹੀਆਂ ੧੦" ਵਿਚ ਵੱਖਰੀ ਸੁਰ ਅਲਾਪਦਾ ਹੈ। ਕੁਇਰ ਸਿੰਘ ਦੇ ਗ੍ਰੰਥ ਵਿਚ ਤਾਂ ਪਤਾਸੇ "ਗੁਰੂ ਕੇ ਮਹਲ" ਪਾਉਂਦੇ ਹਨ, ਪਰ ਛਿੱਬਰ ਅਨੁਸਾਰ ਇਹ ਕੰਮ ਗੁਰੂ ਜੀ ਆਪਣੇ ਦੀਵਾਨ ਧਰਮ ਚੰਦ ਪਾਸੋਂ ਕਰਾਉਂਦੇ ਹਨ। ਕੇਸਰ ਸਿੰਘ ਦਾ ਅੰਮ੍ਰਿਤ ਛਕਾਉਣ ਦਾ ਵੇਰਵਾ ਵੀ ਕਾਫੀ ਅਜੀਬ ਲਗਦਾ ਹੈ, ਜੋ ਸੱਚ ਤੋਂ ਦੂਰ ਜਾਪਦਾ ਹੈ। ਪ੍ਰਤੀਤ ਹੁੰਦਾ ਹੈ ਕਿ ਜਲ ਵਿਚ ਪਤਾਸੇ ਪਾਉਣ ਦਾ ਕੰਮ ਛਿੱਬਰ, ਪੰਡਿਤਾਂ ਤੋਂ ਕਰਵਾਉਣਾ ਚਾਹੁੰਦਾ ਹੈ ਤੇ ਉਹ ਵੀ ਆਪਣੇ ਵਡ-ਵਡੇਰੇ ਨੂੰ ਇਸ ਗੱਲ ਦਾ ਮਾਨ ਦਿੰਦਾ ਹੈ। ਧਰਮ ਚੰਦ ਤੇ ਸਾਹਿਬ ਚੰਦ ਗੁਰੂ ਜੀ ਦੇ ਦੀਵਾਨ ਸਨ।[11] ਕੇਸਰ ਸਿੰਘ ਛਿੱਬਰ ਧਰਮ ਚੰਦ ਦਾ ਪੋਤਰਾ ਸੀ। ਉਹਦੇ ਬ੍ਰਿਤਾਂਤ ਵਿਚ, ਸ਼ਾਇਦ ਇਸ ਕਾਰਨ ਮਾਤਾ ਜੀ ਦੀ ਥਾਂ ਤੇ ਧਰਮ ਚੰਦ ਨੂੰ ਪਤਾਸੇ ਪਾਉਣ ਲਈ ਚੁਣਿਆ ਗਿਆ:-

*ਕਹਿਆ, ਗਰੀਬ ਨਿਵਾਜ ਵਿਚਿ ਮਿਠਾ ਪਾਵੋ ਤਾਂ ਬਣੇ ਸੁਆਦੁ।*
*ਬਚਨੁ ਕੀਤਾ ਲੈ ਆਉ ਧਰਮ ਚੰਦਾ ਪਤਾਸੇ ਪ੍ਰਸਾਦੁ।*
*ਪਤਾਸੇ ਪਵਾਏ ਤੇ ਕਰਦ ਚਲਾਈ।*
*ਨਾਉ ਧਰਿਆ 'ਪਾਹੁਲ' ਏਹ ਪਾਹੁ ਲਗਾਈ। ੩੨੧।*
*ਚੌਪਾ ਸਿੰਘ ਬਣਾਇ ਹਥਿ ਅਪਨੇ ਉਪਰਿ ਧਰਿ ਅਗੇ ਲੈ ਆਇਆ।*
*ਸਾਹਿਬ ਉਂਗਲ ਨਾਲਿ ਲਾਇ ਨਿਜ ਰਸਨੀ ਲਾਇਆ।*
*ਚੌਪੇ ਸਿੰਘ ਨੂੰ ਬਚਨ ਕੀਤਾ ਬੈਠ ਜਾਹ।*
*ਖਬੇ ਉਪਰਿ ਹਥਿ ਸਜਾ ਧਰਿ ਅਤੇ ਪੀਂਦਾ ਜਾਹ। ੩੨੨।*
*ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਫ਼ਤੇ ਮੁਹੋਂ ਬੋਲ।*
*ਤ੍ਰੈ ਚੁਲੀਆਂ ਸਾਹਿਬ ਅਪਨੀ ਹਥੀ ਦਿਤੀਆਂ ਤਿਨ ਪੀਤਾ ਰਸਨਾ ਖੋਲ।*
*ਪਹਿਲੇ ਬੋਦੀ ਰੰਚਿਕ ਕਟਿ ਕੇ ਮੁਖ ਪਰਿ ਛਿਟੈ ਲਗਾਏ।*
*ਨਾਲੇ ਨੇਤ੍ਰੀ ਸੀਸ ਉਪਰਿ ਭੀ ਪਾਏ। ੩੨੩।*
*ਕਰਦ ਨਾਲਿ ਸਿੱਖਾਂ ਰਚਕ ਬੋਦੀ ਦੂਰ ਕਰਾਈ।*
*ਤਬ ਪਾਛੇ ਜਾਮ ਪਾਹੁਲ ਦਿਵਾਈ।*
*ਇਸੇ ਤਰ੍ਹਾਂ ਪੰਜ ਸਤਿ ਸਿੱਖ ਉਸ ਵਕਤ ਹੋਏ।*
*ਅਗੇ ਕੀਤਾ ਬਚਨੁ ਇਸੇ ਜੁਗਤ ਕਰ ਲਉ ਸਭ ਕੋਏ। ੩੨੪।*[12]

---

11. ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਭਾਗ I, ਪੰ: ੧੮੨
12. ਕੇਸਰ ਸਿੰਘ, ਬੰਸਾਵਲੀਨਾਮਾ ਪਾਤਸਾਹੀਆਂ ੧੦ ਕਾ (ਪਰਖ ਅੰਕ ੧੯੭੨, ਪੰ: ੧੨੮-੧੨੯

ਕੇਸਰ ਸਿੰਘ ਛਿੱਬਰ ਦੀ ਰਚਨਾ ਦੋਸ਼-ਪੂਰਨ ਹੈ। ਉਹ ਅੰਮ੍ਰਿਤ ਦੇ ਤਿਆਰ ਕਰਨ ਬਾਰੇ ਸੰਖੇਪ ਹੈ। ਪੰਜ-ਪਿਆਰਿਆਂ ਦਾ ਜ਼ਿਕਰ ਤੱਕ ਨਹੀਂ ਕਰਦਾ, ਕੇਸ ਰੱਖਣ ਦਾ ਹੁਕਮ ਵੀ ਲਿਖਦਾ ਹੈ ਤੇ ਬੋਦੀ ਕੱਟਣੀ ਨਹੀਂ ਭੁੱਲਦਾ।

ਅਠਾਰਵੀਂ ਸਦੀ ਦੇ ਲਗਪਗ ਸਾਰੇ ਗ੍ਰੰਥਾਂ ਵਿਚੋਂ ਛਿੱਬਰ ਦੀ ਰਚਨਾ ਉੱਪਰ ਬਿੱਪਰਵਾਦ ਵਧੇਰੇ ਭਾਰੂ ਹੈ। ਜਿੱਥੋਂ ਤਕ "ਅੰਮ੍ਰਿਤ" ਛਕਾਉਣ ਦਾ ਪ੍ਰਸੰਗ ਹੈ, ਛਿੱਬਰ ਨਾਲੋਂ 'ਮਹਿਮਾ ਪ੍ਰਕਾਸ਼' ਦਾ ਲੇਖਕ ਸਰੂਪ ਦਾਸ ਭੱਲਾ ਵਧੇਰੇ ਭਰੋਸੇ ਯੋਗ ਹੈ। ਉਹ ਮਾਤਾ ਜੀ ਤੋਂ ਮਿਸ਼ਰੀ ਜਲ ਵਿਚ ਪਵਾਉਂਦਾ ਹੈ ਤੇ ਅੰਮ੍ਰਿਤ ਛਕਾਉਣ ਉਪ੍ਰੰਤ ਕੇਸਧਾਰੀ ਸਿੰਘ ਨੂੰ ਖ਼ਾਲਸਾ ਪਦਵੀ ਦਿੰਦਾ ਹੈ:-

***ਪੁਨ ਪਾਹੁਲ ਦੇਨ ਸਿਖਨ ਕੋ ਲਾਗੇ। ਤਬ ਕਹਾ ਮਾਤਾ ਸੰਗਤ ਸੁਖ ਪਾਗੇ।***
***ਅਬ ਹੀ ਤੇਜ ਨ ਸਕੇ ਸਹਾਰ। ਕਰ ਕਿਰਪਾ ਅਵਰ ਕਛੁ ਹੋਇ ਉਪਚਾਰ।***
***ਤਬ ਸਤਿਗੁਰ ਮਿਸਰੀ ਲਈ ਮੰਗਾਇ। ਪੀਸਾਇ ਤਸਟੇ ਸੋ ਦੀਨੀ ਪਾਇ। ੮।***
***ਪ੍ਰਭ ਨਿਜ ਕਰ ਪਾਹੁਲ ਸੰਗਤ ਕੋ ਦੀਆ। ਸਿੰਘ ਸੰਖਿਆ ਨਾਮ ਪਦਵੀ ਸਭ ਕੀਆ।***
***ਕੇਸਾਧਾਰੀ ਸਭ ਕੋ ਕੀਨਾ। ਬੀਰ ਸਰੂਪ ਸਭ ਕੋ ਪ੍ਰਭ ਦੀਨਾ।***[13]

ਉਪਰ ਦੱਸਿਆ ਗਿਆ ਹੈ ਕਿ 'ਖ਼ਾਲਸਾ ਸਾਜਣ' ਤੇ "ਖੰਡੇ ਕੀ ਪਾਹੁਲ" ਤਿਆਰ ਕਰਨ ਬਾਰੇ ਕੁਇਰ ਸਿੰਘ ਕਰਤਾ "ਗੁਰਬਬਿਲਾਸ ਪਾਤਸ਼ਾਹੀ ੧੦" ਦਾ ਵੇਰਵਾ ਵਧੇਰੇ ਭਰੋਸੇ ਯੋਗ ਹੈ ਤੇ ਇਹ ਸਿੱਖ ਰਵਾਇਤ, ਤਰਕ ਤੇ ਦਲੀਲ ਦੇ ਅਨੁਸਾਰ ਵੀ ਹੈ। ਦੇਵੀ ਪ੍ਰਗਟ ਕਰਨ ਦੀ ਉਕਾਈ ਤੋਂ ਬਿਨਾਂ ਉਸਦੀ ਰਚਨਾ ਸਿੱਖ ਸਿਧਾਂਤਾਂ ਦੇ ਅਨੁਕੂਲ ਹੈ।

***ਪੰਜ ਪਿਆਰਿਆਂ ਦੀ ਚੋਣ:-*** ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਦਾ ਬ੍ਰਿਤਾਂਤ, ਤੇ ਪੰਜਾਂ ਪਿਆਰਿਆਂ ਦੀ ਚੋਣ ਵਿਚ ਕੁਇਰ ਸਿੰਘ ਮੋਹਰੀ ਲੇਖਕ ਹੈ। ਭਾਵੇਂ ਉਹ ਵੀ ਹਿੰਦੂ ਧਰਮ ਦੇ ਪ੍ਰਭਾਵ ਅਧੀਨ ਪੰਜ ਪਿਆਰਿਆਂ ਨੂੰ ਭਗਤਾਂ ਦਾ ਅਵਤਾਰ ਮੰਨਕੇ ਆਪਣੀ ਰਚਨਾ ਦੇ ਇਸ ਭਾਗ ਨੂੰ ਕਾਲਪਨਿਕ ਤੇ ਅਣ-ਯਥਾਰਥਕ ਬਣਾ ਲੈਂਦਾ ਹੈ, ਫਿਰ ਵੀ ਉਸਦਾ ਵੇਰਵਾ ਪ੍ਰਵਾਨ ਕਰਨ ਯੋਗ ਹੈ। ਕੁਇਰ ਸਿੰਘ ਲਿਖਦਾ ਹੈ:-

***ਅੰਮ੍ਰਿਤ ਗੁਰੂ ਤਿਯਾਰ ਕਰ, ਕੈ ਅਰਦਾਸ ਕੀ ਰੀਤ।***
***ਠਾਢੇ ਕਮਰ ਛਕਾਇ ਕੈ, ਸਨਮੁਖ ਪੰਚ ਸੁ ਨੀਤ॥ ੨੭॥***
***ਪਾਨ ਜੋੜ ਤਿਨ ਅਮੀ ਪਿਵਾਵੈ। ਬੋਲ ਵਾਹਿਗੁਰੂ ਮੁਖੋਂ ਕਹਾਵੈ।***
***ਪੰਚਨ ਕੋ ਐਸੇ ਤਬ ਦਯੋ। ਨਾਮ ਨਗਰ ਤਿਨ ਪੂਛਨ ਕਯੋ॥ ੨੮॥***

13. ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਭਾਗ ੨, ਪੰਨਾ ੨੨੦ (ਮਹਿਮਾ ਪ੍ਰਕਾਸ਼ ਦਾ ਹਵਾਲਾ)

*ਪ੍ਰਬ ਮੈ ਸੋ ਕਹ ਨਾਮ ਕੀ ਵਾਸੀ। ਸੁਨ ਤਿਨ ਕਹਯੋ ਸੰਗ ਅਬਿਨਾਸੀ।*
*ਵਾਸੀ ਮੋਰ ਲਾਹੌਰ ਦਯਾਲਾ। ਨਾਮ ਦਯਾ ਸਿੰਘ ਦਾਸ ਕ੍ਰਿਪਾਲਾ ॥ ੨੯॥*
*ਨਿਹਚਲ ਸਿੰਘ ਦੁਤੀ ਬਰ ਗਾਯੋ। ਵਾਸੀ ਦੁਆਰਵਤੀ ਗਾਯੋ॥ ੩੦॥*
*ਸਾਹਿਬ ਸਿੰਘ ਸੁ ਤ੍ਰਿਤੀ ਜੁ ਕਹੀਯੈ। ਬਿਦਰ ਸਹਿਰ ਤਾਂ ਥਾਨ ਸੁ ਲਹੀਏ॥ ੧॥*
*ਚਤੁਰਥ ਧਰਮ ਸਿੰਘ ਅਬਿਨਾਸੀ। ਹਸਤਨਪੁਰੀ ਜਵਨ ਕੀ ਵਾਸੀ॥ ੩੨॥*
*ਹਿੰਮਤ ਸਿੰਘ ਹਠੀਲਾ ਗਾਯੋ। ਵਾਸੀ ਜਗੰਨਾਥ ਕੀ ਗਾਯੋ॥ ੩੩॥*[14]

ਇਹਨਾਂ ਪੰਜਾਂ ਪਿਆਰਿਆਂ ਦੀ ਚੋਣ ਹੀ ਦਸਦੀ ਹੈ ਕਿ ਗੁਰੂ ਜੀ ਨੇ ਅਖੌਤੀ ਉੱਚੀਆਂ ਜ਼ਾਤੀਆਂ ਦੇ ਮੁਕਾਬਲੇ ਅਖੌਤੀ ਨੀਂਵੀਆਂ ਜਾਤੀ ਦੇ ਜਾਨਬਾਜਾਂ ਨੂੰ ਕਿਵੇਂ ਪਿਆਰ ਦਿੱਤਾ ਤੇ ਬਰਾਬਰੀ ਦਾ ਝੰਡਾ ਲਹਿਰਾਇਆ। ਜੇ ਦਯਾ ਸਿੰਘ ਖੱਤਰੀ ਸੀ, ਤਾਂ ਨਿਹਚਲ (ਮੁਹਕਮ) ਸਿੰਘ ਛੀਂਬਾ ਸੀ। ਸਾਹਿਬ ਸਿੰਘ ਨਾਈ ਸੀ, ਧਰਮ ਸਿੰਘ ਜੱਟ ਤੇ ਹਿੰਮਤ ਸਿੰਘ ਝੀਵਰ। ਪੰਜਾਂ ਪਿਆਰਿਆਂ ਦੀ ਸਿਰਜਣਾ ਖ਼ਾਲਸੇ ਦਾ ਰਾਸ਼ਟਰੀ ਮੁਹਾਂ-ਦਰਾ ਵੀ ਪ੍ਰਗਟ ਕਰਦੀ ਹੈ। ਲਾਹੌਰ, ਹਸਤਨਾਪੁਰ, ਬਿਦਰ, ਦਵਾਰਕਾ, ਜਗਨਾਥਪੁਰ ਉੱਤਰ, ਪੱਛਮ, ਦੱਖਣ, ਪੂਰਬ ਤੇ ਕੇਂਦਰ ਸਭ ਭਾਗਾਂ ਨੂੰ ਪ੍ਰਤਿਨਿਧਤਾ ਦੇਣ ਦਾ ਸੰਕੇਤ ਹੀ ਹਨ।

ਸਾਡੇ ਵਿਦਵਾਨਾਂ ਨੇ ਪੰਜਾਂ ਪਿਆਰਿਆਂ ਦੇ ਮੂਲ ਨਿਵਾਸ ਅਸਥਾਨ ਬਾਰੇ ਇਕ ਸੰਮਤੀ ਨਹੀਂ ਪ੍ਰਗਟਾਈ। ਗਿਆਨੀ ਠਾਕਰ ਸਿੰਘ ਨੇ "ਗੁਰਦੁਆਰੇ ਦਰਸ਼ਨ" ਵਿਚ ਲਿਖਿਆ ਹੈ ਕਿ ਦਯਾ ਸਿੰਘ ਪਿੰਡ ਡੱਲਾ (ਲਾਹੌਰ ਦਾ ਨਹੀਂ), ਧਰਮ ਸਿੰਘ ਪਿੰਡ ਜਟਵਾੜਾ ਜ਼ਿਲਾ ਸਹਾਰਨਪੁਰ (ਹਸਤਨਾਪੁਰ ਨਹੀਂ), ਹਿੰਮਤ ਸਿੰਘ ਪਿੰਡ ਸੰਗਤਪੁਰਾ ਜ਼ਿਲ੍ਹਾ ਪਟਿਆਲਾ (ਜਗਨਾਥਪੁਰੀ ਨਹੀਂ) ਮੁਹਕਮ ਸਿੰਘ ਪਿੰਡ ਬੂੜੀਆ ਜ਼ਿਲ੍ਹਾ ਅੰਬਾਲਾ (ਦਵਾਰਕਾਪੁਰੀ ਨਹੀਂ) ਸਾਹਿਬ ਸਿੰਘ ਪਿੰਡ ਨੰਗਲ ਸ਼ਹੀਦਾਂ (ਬਿਦਰ ਨਹੀਂ) ਦੇ ਵਾਸੀ ਸਨ। ਪ੍ਰੰਤੂ ਕੁਇਰ ਸਿੰਘ ਦੇ ਲਿਖੇ ਪਤੇ ਟਿਕਾਣੇ ਰਵਾਇਤ ਦਾ ਅੰਗ ਬਣ ਚੁੱਕੇ ਹਨ ਤੇ ਹੁਣ ਇਤਿਹਾਸ ਨਾਲੋਂ ਨਿਖੇੜਨੇ ਵੀ ਅਸੰਭਵ ਜਾਪਦੇ ਹਨ।

***ਖ਼ਾਲਸਾ ਸਿਰਜਣ ਦੀ ਪ੍ਰਕ੍ਰਿਆ ਤੇ ਰਹਿਤ ਮਰਯਾਦਾ:*** – ਸਿੱਖ ਸੰਗਤਿ ਨੂੰ ਖ਼ਾਲਸਾਈ ਰੂਪ ਦੇਣ ਲਈ ਗੁਰੂ ਜੀ ਨੇ ਜਿਵੇਂ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਦੱਸੀ, ਜੋ ਬਾਣੀਆਂ ਦਾ ਪਾਠ ਕੀਤਾ, ਅੰਮ੍ਰਿਤ ਛਕਾਇਆ ਤੇ ਆਪ ਛਕਿਆ, ਉਹ ਜਨਤੰਤਰ ਦੀ ਨੀਂਵ ਧਰਨ ਦਾ ਅਤੇ ਇਕ-ਤੰਤਰ ਦੇ ਵਿਰੋਧ ਦਾ ਮਹਾਨ ਕਾਰਜ ਸੀ। "ਚਰਨ ਪਾਹੁਲ" ਦੀ ਥਾਂ 'ਖੰਡੇ ਕਾ ਪਾਹੁਲ' ਆਜ਼ਾਦੀ, ਉਦਾਰਤਾ ਤੇ ਬਰਾਬਰੀ ਦੀ ਅਦੁੱਤੀ ਉਦਾਹਰਣ ਹੈ। ਸਿੱਖਾਂ ਨੇ ਕਿਹੜੇ ਸ਼ਸ਼ਤਰ ਧਾਰਨ ਕਰਨੇ ਹਨ, ਕਿਹੜੀ

---

14. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰ: ੧੨੯

ਰਹਿਤ ਮਰਯਾਦਾ ਦਾ ਪਾਲਣ ਕਰਨਾ ਹੈ, ਕਿਹੜੇ ਲੋਕਾਂ ਦੀ ਸੰਗਤ ਨਹੀਂ ਕਰਨੀ ਤੇ ਕਿਹੜੇ ਲੋਕਾਂ ਨਾਲ ਮਿਲਾਪ ਰੱਖਣਾ ਹੈ ਇਹ ਤੀਸਰੇ ਪੰਥ ਦੀ ਅੱਡਰੀ ਪਛਾਣ ਤੇ ਨਿਆਰੇ ਰੂਪ ਲਈ ਬਹੁਤ ਹੀ ਪ੍ਰਭਾਵੀ ਸਿੱਧ ਹੋਣ ਵਾਲੇ ਆਦੇਸ਼ ਸਨ। ਖ਼ਾਲਸੇ ਦੀ ਰਹਿਤ ਮਰਯਾਦਾ ਦੀ ਵਿਸਥਾਰ ਪੂਰਵਕ ਚਰਚਾ ਤਾਂ ਅਗਲੇ ਕਾਂਡ ਵਿਚ ਕੀਤੀ ਜਾਵੇਗੀ, ਪ੍ਰੰਤੂ ਏਥੇ ਕੁਇਰ ਸਿੰਘ ਦੀ ਕ੍ਰਿਤ ਵਿਚੋਂ ਹਵਾਲਿਆਂ ਨਾਲ ਸਮਾਪਤੀ ਕਰਦੇ ਹਾਂ। ਕੁਇਰ ਸਿੰਘ ਲਿਖਦਾ ਹੈ ਕਿ ਖ਼ਾਲਸੇ ਨੇ ਗੁਰੂ ਦੋਖੀਆਂ ਤੇ ਸਿੱਖ ਪ੍ਰੰਪਰਾ ਵਿਰੁੱਧ ਖੜੇ ਲੋਕਾਂ ਨਾਲ ਮੇਲ ਨਹੀਂ ਕਰਨਾ:-

*ਕੋਨਾ ਮੋਨਾ ਕੰਨਯਾ ਪਾਪੀ। ਮੀਣਾ ਔਰ ਮਸੰਦ ਸੁ ਥਾਪੀ।*
*ਕੋਨਾ ਕਹੈ ਜੋ ਬੇਦੀ ਹੀਨਾ। ਤਜੋ ਤੁਰਕ ਸੰਗਤਿ ਮਤਿ ਚੀਨਾ॥ ੩੫॥*
*ਮੋਨਾ ਕਹੈ ਸੋ ਕੁਠਾ ਖਾਵੈ। ਸੀਸ ਉਸਤਰਾ ਜੋਇ ਫਿਰਾਵੈ।*
*ਏ ਹੈ ਦੀਨ ਪਿਕੰਬਰ ਕੇਰਾ। ਸਮਾ ਤੁਰਕ ਮੋਨਾ ਹੈ ਟੇਰਾ॥ ੩੬॥*
*ਕੰਨਯਾ ਹਤ ਪੁਨਿ ਬੇਚੇ ਜੋਈ। ਕੁੰਭੀ ਪਰੈ ਮਾਸ ਗਤ ਤੇਈ॥*
*ਮੀਣੋ ਗੁਰ ਦੋਖੀ ਮਧ ਚੂਰੀ। ਗੁਰੂ ਖਵਾਵਤ ਚਾਹ ਕਰੂਰੀ॥ ੩੭॥*
*ਮਸੰਦ ਗੁਰੂ ਸਮਤਾ ਮਨ ਧਾਰੈ। ਅਦਬ ਗ੍ਰੰਥ ਨਹਿ ਆਪ ਪੂਜਾਰੈ।*
*ਮੋਰ ਬਦਨ ਸੋ ਕਰੋ ਪਿਆਰਾ। ਸਰਬ ਕਾਲ ਹੋਇ ਰੱਛ ਤੁਹਾਰਾ॥ ੩੮॥*
*ਝੂਠੇ ਸਰਬ ਉਪਾਵ ਤਿਆਗੋ। ਸ੍ਰੀ ਅਸਿਧੁਜਿ ਕੀ ਚਰਨੀ ਲਾਗੋ।*
*ਪੋਥੀ ਗ੍ਰੰਥ ਪੜ੍ਹੋ ਸਦਾ ਨੀਤਾ। ਜਪ ਰਹਰਾਸ ਕੀਰਤਨ ਚੀਤਾ॥ ੩੯॥*
*ਸ਼ਸ਼ਤ੍ਰ ਮੇਲ ਗੁਰ ਸ਼ਬਦ ਸੋ, ਕਛ ਕੇਸਨ ਸਦ ਪ੍ਰੇਮ।*
*ਕਰਦ ਰਾਖਨੀ ਪੰਚ ਏ, ਤਜੈ ਨ ਕਬ ਹੀ ਨੇਮ॥ ੪੦॥*

.................................................................................................

*ਕੰਘਾਯੋ ਕਰੈ ਦੋਇ ਵਾਰੰ ਸੁਧਾਰੰ। ਸਦਾਵੰਤ ਸੁਧੰ ਕਰੋ ਨਾਨ ਪਯਾਰੰ।*
*ਜੂਆ ਵੇਸਵਾ ਕਾਮਨਾ ਲੋਭ ਤਯਾਗੇ। ਮਲੇਛਾਨ ਰੂਪੰ ਤਜੇ ਸੁਖ ਪਾਗੈ।*[15]

ਕੁਇਰ ਸਿੰਘ ਦੀ ਰਚਨਾ ਵਿਚ ਖ਼ਾਲਸਾ ਵਿਧਾਨ ਦੀਆਂ ਮੁੱਖ ਗੱਲਾਂ ਦਾ ਵੇਰਵਾ ਵੀ ਆ ਜਾਂਦਾ ਹੈ।

(੧) ਕੁੜੀਮਾਰ, ਭੱਦਨ ਕਰਨ ਵਾਲੇ, ਹਰਾਮ ਖਾਣ ਵਾਲੇ ਦਾ ਸੰਗ ਵਰਜਿਤ ਹੈ।
(੨) ਮੀਣੇ, ਮਸੰਦ ਤੇ ਮਲੇਛਾਂ ਦਾ ਸਾਥ ਵਰਜਿਆ ਗਿਆ ਹੈ।
(੩) ਬਾਣੀ ਪੜ੍ਹਣ ਦਾ ਉਪਦੇਸ਼ ਹੈ – ਜਪ ਰਹਰਾਸਿ, ਕੀਰਤਨ ਸੋਹਿਲਾ ਆਦਿ।
(੪) ਸਸ਼ਤਰ ਪਹਿਣਨ ਦਾ ਹੁਕਮ ਹੈ। ਕਰਦ, ਕੱਛ, ਕੇਸ, ਕੰਘਾ ਆਦਿ ਸਿੱਖ

15: ਉਹੀ, ਪੰ: ੧੨੯-੨੩੦

ਤ ਦਾ ਜ਼ਰੂਰੀ ਅੰਗ ਦਰਸਾਏ ਗਏ ਹਨ।

ਕੁਇਰ ਸਿੰਘ ਨੇ ਅੰਮ੍ਰਿਤ ਸਬੰਧੀ ਜਿਹੜੀ ਗੱਲ ਖੁਲ੍ਹਕੇ ਲਿਖੀ ਹੈ ਉਹ ਹੈ ਗੁਰੂ ਦਾ ਸਿੱਖਾਂ ਪਾਸੋਂ ਅੰਮ੍ਰਿਤ ਛਕਣਾ, ਬ੍ਰਾਹਮਣਾਂ ਦਾ ਕ੍ਰੋਧ ਤੇ ਗੁਰੂ ਜੀ ਵਲੋਂ ਖ਼ਾਲਸੇ ਦੀ ਹਿਮਾ। "ਖ਼ਾਲਸਾ ਦੀ ਸਿਰਜਣਾ" ਨੂੰ ਦਰਸਾਉਣ ਲਈ ਇਹ ਬ੍ਰਿਤਾਂਤ ਵਿਸ਼ੇਸ਼ਤਾ ਰੱਖਦਾ ਹੈ। ਕੁਇਰ ਸਿੰਘ ਲਿਖਦਾ ਹੈ:-

***ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ। ਤੈਸੇ ਮੋਹਿ ਮਿਲਾਯੋ ਭਾਯੋ।***
***ਓਤਪੋਤ ਗੁਰ ਸਿਖ ਜਗ ਜਾਨੋ। ਜੈਸ ਨੌਮ ਗੁਰ ਸੰਗ ਸੋ ਮਾਨੋ॥ ੫੭॥***
***ਸਿਖ ਗੁਰ ਕੋ ਤਨ ਸੀਸ ਮਿਲਾਯੋ। ਓਤ ਪੋਤ ਗੁਰ ਸਿਖ ਯਾ ਭਾਯੋ।***
***ਸੁਨ ਏ ਬੈਠ ਸਿੱਖ ਤਬ ਬੋਲੈ। ਸੁੰਦਰ ਪੂਰਨ ਬੈਨ ਅਮੋਲੈ॥ ੫੮॥***

ਸਿੱਖਾਂ ਨੇ ਗੁਰੂ ਜੀ ਨੂੰ ਅੰਮ੍ਰਿਤ ਛਕਾ ਕੇ ਉਸੇ ਤਰ੍ਹਾਂ ਰਹਿਤ-ਮਰਯਾਦਾ ਦਾ ਉਪ-ਦੇਸ਼ ਦਿੱਤਾ। ਜਦੋਂ ਪੰਡਿਤਾਂ ਨੂੰ ਅੰਮ੍ਰਿਤ ਛੱਕਣ ਲਈ ਕਿਹਾ ਗਿਆ ਤਾਂ ਉਹ ਵਿਗੜ ਬੈਠੇ। ਤਦ ਗੁਰੂ ਜੀ ਨੇ ਪੰਡਿਤਾਂ ਨੂੰ ਕਿਹਾ ਕਿ ਸਿੱਖਾਂ ਪ੍ਰਤੀ ਉਹਨਾਂ ਦੇ ਮਨ ਵਿਚ ਅਗਾਧ ਪਿਆਰ ਹੈ:-

***ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥ ਸਵੈਯਾ॥***

***ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀਕੋ।***
***ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ।***
***ਆਗੈ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ।***
***ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥ ੧੦੦॥***[17]

"ਖੰਡੇ ਕਾ ਪਾਹੁਲ" ਵਿਧੀ ਤੇ ਪ੍ਰਕ੍ਰਿਆ "ਖ਼ਾਲਸਾ ਪੰਥ" ਦੀ ਸਿਰਜਣਾ ਵਿਚ ਕ੍ਰਾਂਤੀਕਾਰੀ ਮਹੱਤਤਾ ਵਾਲਾ ਕਦਮ ਸੀ। ਪ੍ਰੰਤੂ 'ਪਾਹੁਲ' ਲੈ ਕੇ "ਰਹਿਤ-ਮਰਯਾਦਾ" ਅਨੁਸਾਰ ਚਲਣ ਦਾ ਕਾਰਜ ਸੌਖਾ ਨਹੀਂ। ਇਸੇ ਲਈ ਗੁਰੂ ਸਾਹਿਬ ਨੇ ਕਿਹਾ ਸੀ:-

***ਰਹਿਣੀ ਰਹਹਿ ਸੋਈ ਸਿਖ ਮੇਰਾ।***
***ਵਹੁ ਠਾਕੁਰ ਮੈਂ ਉਸ ਕਾ ਚੇਰਾ।***

ਸਿੱਖ ਦੀ ਰਹਿਣੀ, ਆਦਰਸ਼ਕ ਰਹਿਤ-ਮਰਯਾਦਾ ਦੀ ਚਰਚਾ ਅਗਲੇ ਕਾਂਡ ਵਿਚ ਇਤਿਹਾਸਕ ਗ੍ਰੰਥਾਂ ਦੇ ਆਧਾਰ ਤੇ ਕੀਤੀ ਗਈ ਹੈ।

ഌ

---

16. ਉਹੀ, ਪੰ: ੧੩੧
17. ਉਹੀ, ਪੰ: ੧੩੫

# ਖ਼ਾਲਸੇ ਦੀ ਸਿਰਜਣ ਪ੍ਰਕ੍ਰਿਆ ਤੇ ਰਹਿਤ ਮਰਯਾਦਾ

'ਖੰਡੇ ਕਾ ਪਾਹੁਲ' ਤੇ ਖ਼ਾਲਸੇ ਦੀ ਸਿਰਜਣ ਪ੍ਰਕ੍ਰਿਆ ਇਕ ਹੀ ਕੜੀ ਦੇ ਦੋ ਭਾ ਹਨ। ਇਹਨਾਂ ਨੂੰ ਨਿਖੇੜਿਆ ਹੀ ਨਹੀਂ ਜਾ ਸਕਦਾ। ਇਥੇ ਇਸ ਨੂੰ ਦੋ ਕਾਂਡਾਂ ਵਿ ਵਿਚਾਰਨ ਦਾ ਕਾਰਨ ਸਿਰਫ਼ ਇਹ ਦੱਸਣਾ ਹੀ ਹੈ ਕਿ ਖ਼ਾਲਸੇ ਦੀ ਸਿਰਜਣ-ਪ੍ਰਕ੍ਰਿਅ ਦਾ ਇਤਿਹਾਸ ਗੁਰੂ ਨਾਨਕ ਦੇਵ ਜੀ ਤੋਂ ਹੀ ਆਰੰਭ ਹੁੰਦਾ ਸੀ। ਜਿਹੜੀਆਂ ਬੁਰਾਈਅ ਹਿੰਦੂ ਸਮਾਜ ਵਿਚ ਘਰ ਕਰ ਚੁਕੀਆਂ ਸਨ, ਉਹਨਾਂ ਵਿਚੋਂ ਬਹੁਤੀਆਂ ਨਵੇਂ ਬਣੇ ਸਿੱਖ ਛੱਡ ਨਹੀਂ ਰਹੇ ਸਨ। ਇਹੋ ਕਾਰਨ ਹੈ ਕਿ ਮਸੰਦਾਂ ਨੇ ਉਹ ਰਾਹ ਫੜ ਲਿਆ ਸੀ ਜੋ ਬ੍ਰਾਹਮਣਾਂ ਨੇ ਫੜਿਆ ਹੋਇਆ ਸੀ। ਜ਼ਾਤ-ਪਾਤ ਦੇ ਚੱਕਰ ਵਿਚ ਬ੍ਰਾਹਮਣ ਨਹੁੰ ਨਹੁੰ ਫਸੇ ਹੋਏ ਸਨ। ਅਜਿਹੀ ਸਥਿਤੀ ਦੇ ਖਾਤਮੇ ਲਈ ਗੁਰੂ ਜੀ ਨੇ ਸਿੱਖ ਮਾਨਸਿਕਤਾ ਵਿਚ ਇਨਕਲਾਬ ਲਿਆਉਣ ਲਈ ਖ਼ਾਲਸਾ ਪੰਥ ਦੀ ਰਚਨਾ ਕੀਤੀ।

ਇਸ ਰਚਨਾ ਪ੍ਰਕ੍ਰਿਆ ਵਿਚ ਨਾ ਤਾਂ ਕਿਸੇ ਦੇਵੀ ਦੀ ਕੋਈ ਭੂਮਿਕਾ ਸੀ ਤੇ ਨਾ ਹੀ ਕਿਸੇ ਕਰਾਮਾਤ ਦੀ। ਜਿਹੜੇ ਲੇਖਕ ਸੀਸ ਭੇਟ ਕੌਤਕ ਨੂੰ, ਸਿੱਖਾਂ ਦੇ ਸੀਸ ਕੱਟਣ ਨੂੰ ਅਸਲੀਅਤ ਮੰਨੀ ਬੈਠੇ ਹਨ, ਉਹ ਸਿੱਖੀ ਸਿਧਾਂਤਾਂ ਨੂੰ ਸਮਝਣ ਤੋਂ ਅਸਮਰੱਥ ਜਾਪਦੇ ਹਨ। ਗੁਰੂ ਸਾਹਿਬ ਧਰਮ-ਯੁੱਧ ਲਈ ਮੈਦਾਨ ਵਿਚ ਉਤਰੇ ਸਨ, ਉਹਨਾਂ ਨੂੰ ਨਿਰਭੈ ਯੋਧਿਆਂ ਦੀ ਲੋੜ ਸੀ, ਜੋ ਪੂਰੇ ਖਰੇ ਉਤਰੇ, ਉਹ ਖ਼ਾਲਸਾ ਪੰਥ ਦੀ ਪਹਿਲੀ ਪੰਗਤੀ ਵਿਚ ਆਏ। ਸਮੇਂ ਦੀਆਂ ਜ਼ਾਬਰ ਸ਼ਕਤੀਆਂ ਨਾਲ ਲੜਨ ਦੇ ਸਮਰੱਥ ਉੱਚਾ ਚਰਿੱਤ-ਰਵਾਨ ਸਿੰਘ ਹੀ ਹੋ ਸਕਦਾ ਸੀ। ਇਸ ਲਈ ਸਿੰਘ ਨੂੰ ਸਮਤਾ ਤੇ ਬਰਾਬਰੀ ਦੀ ਦੀਖਿਆ ਦਿੱਤੀ ਗਈ ਤੇ ਅਜਿਹੀਆਂ ਰਹਿਤਾਂ ਦੱਸੀਆਂ ਗਈਆਂ। ਗੁਰੂ ਜੀ ਨੇ ਬਾਹਰਲੇ ਭੇਖ ਦੇ ਨਾਲ ਨਾਲ ਆਤਮਕ ਉਚਾਈ ਵੱਲ ਵੀ ਖ਼ਾਲਸੇ ਨੂੰ ਸੇਧਿਤ ਕੀਤਾ। ਇਹ ਰਹਿਤ-ਮਰਯਾਦਾ ਹੀ ਖ਼ਾਲਸਾ ਪੰਥ ਦੀ ਸ਼ਕਤੀ ਹੈ। ਲਗਪਗ ਸਾਰੇ ਇਤਿ-ਹਾਸਕ ਗ੍ਰੰਥਾਂ ਵਿਚ ਰਹਿਤ-ਮਰਯਾਦਾ ਦੀ ਪਾਲਣਾ ਦੀ ਵਿਸ਼ੇਸ਼ ਚਰਚਾ ਕੀਤੀ ਗਈ ਹੈ:-

੧) ਗੁਰੂ ਜੀ ਦੀਆਂ ਉਹ ਸਭ ਹਦਾਇਤਾਂ ਜਿਹਨਾਂ ਦਾ ਸਿੱਖਾਂ ਲਈ ਅੰਮ੍ਰਿਤ ਛੱਕਣ ਸਮੇਂ ਤੇ ਸਿੰਘ ਸਜਕੇ ਪਾਲਣਾ ਕਰਨੀ ਜ਼ਰੂਰੀ ਸੀ, ਉਹ ਸਿੱਖ ਪ੍ਰੰਪਰਾ ਦਾ ਭਾਗ ਬਣਕੇ ਸਿੰਘ ਜੀਵਨ ਦਾ ਅੰਗ ਬਣ ਗਈਆਂ ਹਨ। ਅਸਲ ਵਿਚ ਇਹ ਦਿਸ਼ਾ-ਨਿਦੇਸ਼ ਹੀ ਸਨ ਜੋ ਗੁਰੂ ਜੀ ਦੇ 'ਸਵੱਯਾਂ' ਵਿਚ ਵੀ ਤੇ ਨਿਕਟ ਸਮਕਾਲੀ ਲੇਖਕਾਂ ਦੀਆਂ ਲਿਖਤਾਂ ਵਿਚੋਂ ਮਿਲਦੇ ਹਨ। ਗੁਰੂ ਜੀ ਆਪਣੇ 'ਸਵੱਯਾਂ' ਵਿਚ 'ਖ਼ਾਲਸਾ' ਦੀ ਰੂਪ ਰੇਖਾ

ਦਾ ਸੰਕੇਤ ਦਿੰਦੇ ਹੋਏ ਲਿਖਦੇ ਹਨ ਕਿ ਖ਼ਾਲਸਾ ਸਵੇਰ ਸ਼ਾਮ ਵਾਹਿਗੁਰੂ ਦਾ ਸਿਮਰਨ ਕਰੇ ਤੇ ਉਹ ਬਰਤ ਰੱਖਣ, ਮੜ੍ਹੀਆਂ, ਕਬਰਾਂ ਦੀ ਪੂਜਾ ਮੰਨਤ ਨ ਕਰੇ। ਲਗਪਗ ਹਿੰਦੂ ਧਰਮ, ਇਸਲਾਮ ਤੇ ਬੁੱਧ ਧਰਮ ਦੀਆਂ ਰੀਤੀਆਂ, ਕਰਮ ਕਾਂਡਾਂ ਤੇ ਵਿਸ਼ਵਾਸ਼ਾਂ ਤੋਂ ਖ਼ਾਲਸੇ ਨੂੰ ਵਰਜਿਆ ਗਿਆ ਹੈ:

*ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ।*
*ਤੀਰਥ ਦਾਨ ਦਇਆ, ਤਪ, ਸੰਜਮ ਏਕ ਬਿਨਾ ਨਹ ਏਕ ਪਛਾਨੈ।*
*ਪੂਰਨ ਜੋਤ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਖਾਲਸ ਜਾਨੈ।*[1]

੨) ਭਾਈ ਗੁਰਦਾਸ ਦੂਸਰੇ ਨੇ ਵੀ "ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ਦਸਵੀਂ ਕੀ" ਵਿਚ ਵੀ ਐਸੇ ਹੀ ਵਿਚਾਰ ਪ੍ਰਗਟ ਕੀਤੇ ਹਨ:-

*ਗੁਰੁਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਗਿਆਨਾ।*
*ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ।*
*ਇਉਂ ਉਠੇ ਸਿੰਘ ਭਭਕਾਰਿ ਕੈ ਸਭ ਜਗ ਡਰਪਾਨਾ।*
*ਮੜ੍ਹੀ ਦੇਵਲ ਗੋਰ ਮਸੀਤ ਢਾਹਿ ਕੀਏ ਮੈਦਾਨਾ।*
*ਬੇਦ ਪੁਰਾਨ ਖਟ ਸਾਸਤ੍ਰਾ ਫੁਨ ਮਿਟੇ ਕੁਰਾਨਾ।*
*ਬਾਂਗ ਸਲਾਤ ਹਟਾਇ ਕਰਿ ਮਾਰੇ ਸੁਲਤਾਨਾ।*
*ਮੀਰ ਪੀਰ ਸਭ ਛਪਿ ਗਏ ਮਜਹਬ ਉਲਟਾਨਾ।*[2]

ਖ਼ਾਲਸੇ ਦੀ ਆਮਦ ਨਾਲ ਮੜ੍ਹੀਆਂ, ਮਸੀਤਾਂ, ਦੇਵੀ ਦੇਵਤਿਆਂ, ਬਾਂਗ, ਨਮਾਜ, ਕੁਰਾਨ, ਪੁਰਾਨ ਤੇ ਛੇ ਸਾਸ਼ਤਰਾਂ ਤੇ ਵੇਦਾਂ ਆਦਿ ਦੀ ਪਰਧਾਨਤਾ ਸਮਾਪਤ ਹੋ ਗਈ। ਖ਼ਾਲਸਾ ਪੰਥ ਨਵਾਂ ਮਾਰਗ ਸੀ ਤੇ ਪੁਰਾਣੇ ਘਸੇ ਪਿਟੇ ਰਿਵਾਜ਼ਾਂ ਤੇ ਕਰਮ ਕਾਂਡਾਂ ਦਾ ਭੋਗ ਪੈਣਾ ਕੁਦਰਤੀ ਸੀ। ਸੈਨਾਪਤਿ ਖ਼ਾਲਸੇ ਦੀ ਰਹਿਤ-ਮਰਯਾਦਾ ਥੋੜ੍ਹੇ ਹੋਰ ਵਿਸਥਾਰ ਨਾਲ ਦਿੰਦਾ ਹੈ। ਉਹ ਕਲਗੀਧਰ ਦੇ ਬਚਨਾਂ ਦਾ ਹਵਾਲਾ ਦੇ ਕੇ ਰਹਿਤ ਮਰਯਾਦਾ ਦਾ ਸਾਰ ਦਿੰਦਾ ਹੋਇਆ ਲਿਖਦਾ ਹੈ:-

*ਕੀਏ ਜਦਿ ਬਚਨਿ ਸਤਿਗੁਰੂ ਕਾਰਨ ਕਰਨ*
*ਸਰਬ ਸੰਗਤਿ ਆਦਿ ਅੰਤ ਮੇਰਾ ਖ਼ਾਲਸਾ।*
*ਮਾਨੇਗਾ ਹੁਕਮੁ ਸੋ ਤੇ ਹੋਵੈਗਾ ਸਿੱਖ ਸਹੀ,*

---

1. ਤੇਤੀ ਸਵਯੈ, ਗੁਰੂ ਗੋਬਿੰਦ ਸਿੰਘ ਜੀ (ਹਵਾਲੇ ਲਈ ਗੁਰਮਤ ਸੁਧਾਕਰ, ਭਾਈ ਕਾਨ੍ਹ ਸਿੰਘ ਨਾਭਾ, ਪੰ: ੬੬-੬੭)
2. ਵਾਰਾਂ ਭਾਈ ਗੁਰਦਾਸ, (ਵਾਰ ਸ੍ਰੀ ਭਗਉਤੀ ਜੀ, ਭਾਈ ਗੁਰਦਾਸ ਦੂਜਾ) ਪੰ: ੪੪੧

*ਨ ਮਾਨੈਗਾ ਹੁਕਮ ਸੋ ਤੌ ਹੋਵੈਗਾ ਬਿਹਾਲਸਾ।*
*ਪਾਂਚ ਕੀ ਕੁਸੰਗਤਿ ਤਜ ਸੰਗਤਿ ਸੋ ਪ੍ਰੀਤਿ ਕਰੇ*
*ਦਯਾ ਔਰ ਧਰਮ ਧਾਰ ਤਿਆਗੈ ਸਭ ਲਾਲਸਾ।*
*ਹੁੱਕਾ ਨ ਪੀਵੈ ਸੀਸ ਦਾੜ੍ਹੀ ਨ ਮੁੰਡਾਵੈ,*
*ਸੋ ਤੌ ਵਾਹਿਗੁਰੂ ਵਾਹਿਗੁਰੂ ਜੀ ਕਾ ਖ਼ਾਲਸਾ।। ੧੪੬।।*[3]

ਤੇ ਇਹ ਵੀ ਕਿਹਾ ਗਿਆ:-

*ਸਿਰ ਗੁੰਮਨ ਕੇ ਮੁਖ ਨਹੀਂ ਲਾਗੋ। ਪਾਂਚਨ ਕੇ ਸਬ ਸੰਗਿ ਤਿਯਾਗੋ।*
*ਮਰਨ ਪਰਨ ਤਿਨ ਕੇ ਕਛੁ ਹੋਵੇ। ਤਹਾ ਸਿੱਖ ਨਹੀਂ ਜਾਇ ਖਲੋਵੇ।। ੧੩੫।।*

..........................................................................................................

*ਹੁੱਕਾ ਤਿਆਗ ਹਰਿ ਗੁਨ ਗਾਵੈ। ਇਛਾ ਭੋਜਨ ਹਰ ਰਸੁ ਪਾਵੈ।*
*ਭੱਦਰ ਤਿਆਗ ਕਰੋ ਰੇ ਭਾਈ। ਤਬ ਸਿਖਨ ਬਹ ਬਾਤ ਸੁਨਾਈ।। ੧੩੭।।*

..........................................................................................................

*ਮੰਨਤ ਗੋਲਕ ਅਰ ਦਸਵੰਧ। ਘਰਿ ਮੇ ਰਾਖੋ ਤਜੋ ਮਸੰਦ।*
*ਭੇਟ ਕਾਰ ਸਤਿਗੁਰ ਕੀ ਹੋਇ। ਜਾਇ ਹਜ਼ੂਰਿ ਚੜ੍ਹਾਵੇ ਸੋਇ।। ੧੪੧।।*[4]

..........................................................................................................

*ਸਿਰ ਗੁੰਮਲ ਕੇ ਮਰਨੇ ਪਰਨੇ ਨਹੀਂ ਜਾਈਐ।*
*ਪਾਂਚਨ ਕੇ ਸੰਗਿ ਸਾਥ ਨੇਹ ਨਹੀਂ ਲਾਈਐ।*
*ਤਜਿ ਪਰਪੰਚ ਬਿਕਾਰ ਦੂਰਤ ਜਲਾਈਐ।*
*ਸਤ ਸੰਗਤਿ ਪਰਤਾਪ ਨਰਕ ਨ ਜਾਈਐ।*
*ਜੀ ਹੁਕਮੁ ਤੇਰਾ ਸਚੁ ਸਚੁ ਸੁਖਦਾਈਐ।। ੧੫੨।।*[5]

ਇਸ ਤਰ੍ਹਾਂ 'ਸ੍ਰੀ ਗੁਰ ਸੋਭਾ' ਵਿਚੋਂ ਰਹਿਤ ਮਰਯਾਦਾ ਬਾਰੇ ਜੋ ਜਾਣਕਾਰੀ ਮਿਲਦੀ ਹੈ, ਉਸਦਾ ਸਾਰ ਇਸ ਤਰ੍ਹਾਂ ਹੈ:-

(੧) "ਪਾਂਚ ਕੀ ਕੁਸੰਗਤਿ ਦਾ ਤਿਆਗ"- ਚੋਰੀ, ਵਿਭਚਾਰ, ਜੂਆ, ਸ਼ਰਾਬ, ਝੂਠ।
(੨) ਹੁੱਕਾ ਨਹੀਂ ਪੀਣਾ।
(੩) ਸੀਸ ਦਾੜ੍ਹੀ ਨਹੀਂ ਮੰਨਵਾਉਣੀ।

---

3. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੮੧
4. ਉਹੀ, ੭੯-੮੦
5. ਉਹੀ ੮੨

(੪) ਭੱਦਨ (ਮਾਤਾ ਪਿਤਾ ਮਰਨ ਉਪਰੰਤ ਸਿਰ ਮਨਾਉਣਾ) ਮਨ੍ਹਾ ਹੈ।

(੫) "ਪਾਂਚਨ ਕੇ ਸਬ ਸੰਗਿ ਤਿਯਾਗੋ" – ਨੜੀਮਾਰ (ਹੁੱਕਾ ਪੀਣ ਵਾਲੇ), ਕੁੜੀਮਾਰ, ਮੀਣੇ, ਧੀਰਮਲੀਏ ਤੇ ਮਸੰਦਾਂ ਨਾਲ ਕੋਈ ਮੇਲ ਮਿਲਾਪ ਨਹੀਂ ਰੱਖਣਾ।

ਸਪੱਸ਼ਟ ਹੈ ਗੁਰੂ ਜੀ ਨੇ ਵਿਅਕਤੀਗਤ ਤੇ ਸਮੂਹਿਕ, ਸਮਾਜਿਕ ਪੱਖੋਂ ਖ਼ਾਲਸੇ ਨੂੰ ਨਵਾਂ ਸਰੂਪ ਦਿੱਤਾ। ਖ਼ਾਲਸੇ ਲਈ ਉਹਨਾਂ ਲੋਕਾਂ ਦਾ ਤਿਆਗ ਜ਼ਰੂਰੀ ਬਣਾ ਦਿੱਤਾ ਜੋ ਗੁਰੂ ਦੀ ਬਰਾਬਰੀ ਕਰਨ ਦੇ ਦਾਅਵੇਦਾਰ ਸਨ। ਇਸ ਤਰ੍ਹਾਂ ਗੁਰੂ ਸਾਹਿਬਾਨ ਦੇ ਉਹ ਬਿੰਦੀ ਵਾਰਸ ਜੋ ਗੁਰੂ ਜੀ ਦੇ ਟਾਕਰੇ ਤੇ ਗੱਦੀਆਂ ਲਾ ਬੈਠੇ ਸਨ ਤੇ ਵਿਦ੍ਰੋਹੀਆਂ ਦੀ ਜੁੰਡਲੀ ਬਣਾ ਬੈਠੇ ਸਨ, ਉਹਨਾਂ ਨਾਲ ਮੇਲ ਮਿਲਾਪ ਰੋਕ ਦਿੱਤਾ ਗਿਆ। (ਅੱਜ ਵੀ ਸਮੂੰਹ ਖ਼ਾਲਸਾ ਪੰਥ ਦੇ ਟਾਕਰੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੱਦੀਆਂ ਲਾ ਕੇ ਮੱਥਾ ਟਿਕਾਉਣ ਵਾਲੇ ਸੰਤਾਂ ਦੀ ਰੀਤੀ ਮਸੰਦਾਂ, ਮੀਣਿਆਂ ਤੇ ਧੀਰਮੱਲੀਆਂ ਨਾਲੋਂ ਵੱਖਰੀ ਨਹੀਂ। ਸੁਚੇਤ ਹੋਣ ਦੀ, ਖ਼ਾਲਸਾ ਪੰਥ ਨੂੰ ਲੋੜ ਹੈ। ਇਵੇਂ ਹੀ ਨਸ਼ੱਈ, ਵਿਸ਼ੱਈ, ਤੰਬਾਕੂ-ਨੋਸ਼ੀ ਕਰਨ ਵਾਲੇ ਤੇ ਵਿਸ਼ੇ ਵਿਕਾਰਾਂ 'ਚ ਫਸੇ ਝੂਠੇ ,ਕਪਟੀ, ਫਰੇਬੀ ਲੋਕਾਂ ਦੀ ਸੰਗਤ ਤੋਂ ਬਚਨ ਦੀ ਜ਼ਰੂਰਤ ਹੈ। ਇਹ ਸਭ ਅੰਦਰਲੀ ਰਹਿਤ-ਮਰਯਾਦਾ ਦੇ ਮਹੱਤਵਪੂਰਨ ਸੰਕੇਤ ਹਨ।) ਇਸ ਤਰ੍ਹਾਂ "ਸ੍ਰੀ ਗੁਰ ਸੋਭਾ" ਵਿਚ ਗੁਰੂ ਸਾਹਿਬ ਦੇ ਉਦੇਸ਼ਾਂ ਦਾ ਭਲੀ ਭਾਂਤ ਉਲੇਖ ਕੀਤਾ ਗਿਆ ਹੈ।

ਸੈਨਾਪਤਿ ਦੀ ਰਚਨਾ ਵਿਚ ਭਾਵੇਂ ਪੰਜ ਕਕਾਰਾਂ ਬਾਰੇ ਕੋਈ ਭਰਵੀਂ ਜਾਣਕਾਰੀ ਨਹੀਂ ਮਿਲਦੀ (ਕੱਛ, ਕੜਾ, ਕੰਘਾ ਆਦਿ ਬਾਰੇ), ਪ੍ਰੰਤੂ ਕੇਸਾਂ ਦੀ ਮਹਾਨਤਾ ਬਾਰੇ ਕੋਈ ਭੁਲੇਖਾ ਨਹੀਂ ਰਹਿੰਦਾ।

***ਖਾਲਸ ਸਰੂਪ। ਅਨੂਪ ਰੂਪ। ਗਹਿ ਤੇਗ ਲੀਨ। ਅਤਿ ਜੁਧ ਕੀਨ॥ ੭੫॥***
***ਅਨੰਦ ਰੂਪ। ਸੁੰਦਰ ਸਰੂਪ। ਐਸੋ ਨਿਹਾਰ। ਗੁਰੂ ਕੇਸਧਾਰ॥ ੭੬॥***[6]

ਇਸ ਤਰ੍ਹਾਂ ਪੰਜਾਂ ਕਕਾਰਾਂ ਵਿਚੋਂ ਕੇਸ ਤੇ ਕ੍ਰਿਪਾਨ ਨੂੰ ਸੈਨਾਪਤਿ ਨੇ ਪ੍ਰਧਾਨ ਥਾਂ ਦਿੱਤੀ ਹੈ।

(੪) ਕੁਇਰ ਸਿੰਘ ਦੇ "ਗੁਰਬਿਲਾਸ ਪਾਤਸ਼ਾਹੀ ੧੦" ਵਿਚ ਖ਼ਾਲਸੇ ਦੀ ਰਹਿਤ ਮਰਯਾਦਾ ਬਾਰੇ ਕੁਝ ਹੋਰ ਵਧੇਰੇ ਜਾਣਕਾਰੀ ਮਿਲਦੀ ਹੈ। ਉਹ ਸੈਨਾਪਤਿ ਵਾਂਗ ਮੀਣਿਆਂ ਮਸੰਦਾਂ ਦੇ ਤਿਆਗ ਬਾਰੇ ਲਿਖਦਾ ਹੈ:-

***ਕੋਨਾ ਮੋਨਾ ਕੰਨਯਾ ਪਾਪੀ। ਮੀਣਾ ਔਰ ਮਸੰਦ ਸੁ ਥਾਪੀ।***
***ਕੋਨਾ ਕਹੇ ਜੋ ਬੋਦੀ ਹੀਨਾ। ਤਜੋ ਤੁਰਕ ਸੰਗਤਿ ਮਤਿ ਚੀਨਾ।***
***ਮੋਨਾ ਕਹੇ ਸੋ ਕੁਠਾ ਖਾਵੈ। ਸੀਸ ਉਸਤਰਾ ਜੋਇ ਫਿਰਾਵੈ।***[7]

6. ਉਹੀ, ਪੰ: ੮੭

7. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰ: ੧੨੯,੧੩੦

ਇੰਝ ਕੁਇਰ ਸਿੰਘ ਨੇ ਮੀਣਿਆ, ਮਸੰਦਾਂ, ਕੋਨਿਆਂ (ਤੁਰਕਾਂ – ਜੋ ਬੋਦੀ ਵੀ ਨਹੀਂ ਰੱਖਦੇ) ਤੇ ਮੋਨਿਆਂ (ਉਹ ਬੋਦੀ ਤਾਂ ਰੱਖਦੇ ਹਨ ਪਰ ਮੁਸਲਮਾਨਾਂ ਵਾਂਗ ਹਲਾਲ-ਕੁੱਠਾ ਖਾਂਦੇ ਹਨ ਤੇ ਸਿਰ ਤੇ ਉਸਤਰਾ ਫਿਰਾਉਂਦੇ ਹਨ) ਨਾਲ ਮੇਲ ਮਿਲਾਪ ਕਰਨ ਦੀ ਮਨਾਹੀ ਕੀਤੀ ਹੈ।

ਕਕਾਰਾਂ ਬਾਰੇ ਉਹ ਲਿਖਦਾ ਹੈ:-

***ਸ਼ਸ਼ਤ੍ਰ ਮੇਲ ਗੁਰ ਸ਼ਬਦ ਸੋ, ਕਛ ਕੇਸਨ ਸਦ ਪ੍ਰੇਮ।***
***ਕਰਦ ਰਾਖਨੀ ਪੰਚ ਏ, ਤਜੈ ਨ ਕਬ ਹੀ ਨੇਮ।*** [8]

ਇਸ ਤਰ੍ਹਾਂ ਕੁਇਰ ਸਿੰਘ ਅਨੁਸਾਰ ਖ਼ਾਲਸੇ ਲਈ ਸ਼ਸ਼ਤਰਾਂ ਨਾਲ ਪ੍ਰੇਮ, ਗੁਰਬਾਣੀ ਦਾ ਨੇਮ ਸਹਿਤ ਪਾਠ, ਕਛਹਿਰਾ ਪਾਉਣਾ, ਕੇਸਾਂ ਦੀ ਰਹਿਤ ਤੇ ਕ੍ਰਿਪਾਨ ਧਾਰਨ ਕਰਨੀ ਜ਼ਰੂਰੀ ਹੈ। ਕੁਇਰ ਸਿੰਘ ਨੇ ਭਾਵੇਂ ਇਥੇ ਕੜੇ ਦਾ ਜ਼ਿਕਰ ਨਹੀਂ ਕੀਤਾ ਪ੍ਰੰਤੂ ਪ੍ਰੰਪਰਾ ਅਨੁਸਾਰ ਇਹ ਖ਼ਾਲਸੇ ਦੀ ਨਿਯਮਾਵਲੀ ਦਾ ਜ਼ਰੂਰੀ ਅੰਗ ਹੈ। ਇਸਦਾ ਇਕ ਕਾਰਨ ਤਾਂ ਇਹ ਹੋ ਸਕਦਾ ਹੈ ਕਿ ਲੇਖਕ ਸਿੱਖਾਂ ਲਈ ਸ਼ਸ਼ਤਰਾਂ ਦਾ ਪ੍ਰੇਮ ਅਨਿਵਾਰਯ ਬਣਾਉਂਦਾ ਹੈ ਤੇ ਅੰਮ੍ਰਿਤ ਛੱਕਣ ਵੇਲੇ ਤੋਂ ਅੰਮ੍ਰਿਤਧਾਰੀ ਸਿੰਘਾਂ ਲਈ ਜੋ ਸਸ਼ਤਰ ਰੱਖਣੇ ਜ਼ਰੂਰੀ ਸਨ, ਉਹਨਾਂ ਵਿਚ ਢਾਲ-ਤਲਵਾਰ, ਚੱਕਰ, ਬਰਛਾ, ਤੀਰ ਦੇ ਨਾਲ ਨਾਲ ਕੜਾ ਵੀ ਸ਼ਾਮਲ ਸੀ। ਹੱਥ ਦੀ ਕਲਾਈ, ਵਿਸ਼ੇਸ਼ ਕਰਕੇ ਤਲਵਾਰ ਵਾਲੇ ਹੱਥ ਦੀ ਕਲਾਈ ਨੂੰ ਦੁਸ਼ਮਨ ਦੇ ਵਾਰ ਤੋਂ ਬਚਾਉਣ ਲਈ ਇਸਦੀ ਉਪਯੋਗਤਾ ਬਾਰੇ ਕੋਈ ਸੰਦੇਹ ਨਹੀਂ ਹੈ। [9]

ਕੁਇਰ ਸਿੰਘ ਖ਼ਾਲਸੇ ਨੂੰ ਚਰਿੱਤਰਵਾਨ ਤੇ ਸ਼ਰਧਾਵਾਨ ਸਿੱਖ ਵਜੋਂ ਆਦਰਸ਼ ਰਹਿਤ ਮਰਯਾਦਾ ਦਾ ਧਾਰਨੀ ਬਣਾਉਣ ਲਈ ਲਿਖਦਾ ਹੈ:-

***ਤਾਂ ਤੇ ਜੋ ਮੁਹ ਸਿਖ ਸਜਾਨਾ। ਮਾਨੋ ਗੁਰੂ ਗ੍ਰੰਥ ਭਗਵਾਨਾ।*** [10]

ਕੁਇਰ ਸਿੰਘ ਪਹਿਲਾ ਲੇਖਕ ਹੈ ਜਿਸਨੇ ਸਾਫ਼ ਲਫਜ਼ਾਂ ਵਿਚ ਆਦਿ ਗ੍ਰੰਥ ਨੂੰ "ਗੁਰੂ ਗ੍ਰੰਥ" ਆਖਿਆ ਹੈ। ਰੋਜ਼ ਧਰਮਸਾਲਾ ਜਾਣ ਤੇ ਗੁਰੂ ਦਰਸ਼ਨ ਕਰਨ ਦੀ ਖ਼ਾਲਸੇ ਨੂੰ ਤਾਕੀਦ ਹੈ:-

***ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗੈ। ਸੁਨੋ ਗਾਥ ਪੁਰਾਨ ਕੀ ਚੀਤ ਰੰਗੈ।***
***ਜਹਾਂ ਧਰਮਸ਼ਾਲਾ, ਤਹਾਂ ਨੀਤ ਜੈਯੈ। ਗੁਰੂ ਦਰਸ ਕੀਜੈ, ਮਹਾਂ ਸੁਖ ਪੈਯੈ।*** [11]

---

8. ਉਹੀ, ਪੰ: ੧੩੦

9. ਉਹੀ, ਪੰ: ੯ (ਗੁਰਬਿਲਾਸ ਦੇ ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ ਨੇ ਇਹੋ ਵਿਚਾਰ ਪ੍ਰਗਟਾਏ ਹਨ)

10. ਉਹੀ, ਪੰ: ੨੯੩

11. ਉਹੀ, ਪੰ: ੧੩੦

ਸੁੱਚੇ ਚਰਿੱਤਰਵਾਨ ਖ਼ਾਲਸੇ ਦੀ ਉਸਾਰੀ ਲਈ ਕੁਇਰ ਸਿੰਘ ਲਿਖਦਾ ਹੈ:-

*ਜੂਆ ਵੇਸਵਾ ਕਾਮਨਾ ਲੋਭ ਤਯਾਗੰ। ਮਲੇਛਾਨ ਰੂਪੰ ਤਜੇ ਸੂਖ ਧਾਗੰ।*
*ਗੁਰੂ ਮੰਤ੍ਰ ਹੀਨੰ ਭਜੋ ਤਾਹਿ ਸੰਗੰ। ਕਹੇ ਗ੍ਰੰਥ ਜੀ ਬੈਨ ਐਸੇ ਅਭੰਗੰ॥ ੪੩॥*
*"ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥*
*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥"* [12]

(ਸਲੋਕ ਸਹਸਕ੍ਰਿਤੀ ਮਹਲਾ ੫)

ਗੁਰੂ ਦੀ ਬਰਾਬਰੀ ਕਰਨ ਵਾਲਿਆਂ ਦੀ ਨਿਖੇਧੀ ਵੀ ਵਾਰ ਵਾਰ ਕੀਤੀ ਗਈ ਹੈ:-

*ਮਸੰਦ ਗੁਰੂ ਸਮਤਾ ਮਨ ਧਾਰੈ। ਅਦਬ ਗ੍ਰੰਥ ਨਹਿ, ਆਪ ਪੁਜਾਰੈ।*
*ਮੋਰ ਬਚਨ ਸੋ ਕਰੋ ਪਿਆਰਾ। ਸਰਬ ਕਾਲ ਹੋਇ ਰੱਛ ਤੁਹਾਰਾ॥ ੩੮॥* [13]

ਇਸ ਤਰ੍ਹਾਂ ਕੁਇਰ ਸਿੰਘ ਨੇ ਇਕ ਖ਼ਾਲਸੇ ਲਈ ਜੋ ਆਦਰਸ਼ ਪੇਸ਼ ਕੀਤਾ ਹੈ, ਉਸ ਵਿਚ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਪ੍ਰਮੁੱਖ ਹੈ। ਬਰਾਬਰੀ ਕਰਨ ਵਾਲੇ ਤੇ ਗੁਰੂ ਮੰਤ੍ਰ ਦੀ ਉਪੇਖਿਆ ਕਰਨ ਵਾਲੇ ਗੁਰਬਾਣੀ ਦੇ ਪ੍ਰਮਾਣ ਨਾਲ ਕੁੱਤੇ, ਸੂਰ, ਗਧੇ, ਕਾਂ ਤੇ ਸੱਪ ਕਹੇ ਗਏ ਹਨ।

ਖ਼ਾਲਸੇ ਨੂੰ ਜੂਆ ਖੇਡਨ, ਵੇਸਵਾ ਗਮਨੀ, ਲੋਭ ਲਾਲਚ ਤੋਂ ਦੂਰ ਰਹਿਣ ਲਈ ਕਿਹਾ ਗਿਆ ਹੈ। ਆਪਣੇ ਨਿਤਾਪ੍ਰਤੀ ਜੀਵਨ ਵਿਚ ਮੁਸਲਮਾਨਾਂ ਦੇ ਰਹਿਣ-ਸਹਿਣ ਤੇ ਰੂਪ ਦੇ ਤਿਆਗ ਕਰਨ ਦੀ ਵੀ ਤਾੜਨਾ ਕੀਤੀ ਗਈ ਹੈ।

੫) ਕੇਸਰ ਸਿੰਘ ਛਿੱਬਰ, "ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ" ਵਿਚ ਵੀ ਕੁਝ ਰਹਿਤ ਮਰਯਾਦਾ ਬਾਰੇ ਲਿਖਦਾ ਹੈ:-

*ਨਾਈ ਦਾ ਹਥ ਸੀਸੁ ਚਿਹਰੇ ਨ ਲਗਾਣਾ ਪਾਵੈ।*
*ਕੇਸਧਾਰੀ ਗੁਰੂ ਦਾ ਪੰਥ ਕਹਾਵੈ॥ ੩੨੫॥*
*ਤਤੇ ਸਿਉ ਹੇਤ ਨ ਲਾਵੈ, ਤਤਾ ਘਰੀ ਨ ਵਾੜੇ।*
*ਧਰਮੁ ਦਾ ਕਰੇ ਜੁਧ, ਨ ਗਊਆ ਦੇਹ ਕੇ ਧਾਰੇ॥ ੩੨੬॥*
*ਗਨਿਕਾ ਕਾ ਸੰਗ ਨ ਕਰੇ। ਸੰਗ ਕੀਤੇ ਤਤਾ ਹੋਵੈ।*
*ਬੀਰਜ ਪਵੈ ਕੁਥਾਇ, ਤਤੀ ਤਤਾ ਉਪਜ ਖੜੋਵੈ॥ ੩੨੭॥*

---

12. ਉਹੀ, ਪੰ: ੧੩੦

13. ਉਹੀ

*ਸ਼ਰਾਬ, ਤਮਾਕੂ, ਜੂਆ, ਚੋਰੀ, ਯਾਰੀ ਇਨ ਸੋ ਹੇਤ ਨ ਕਰੇ।*
*ਸੰਗਤ ਖੋਟੀ ਪਰਹਰੇ।*
*ਸ਼ਬਦ ਬਾਣੀ ਸੋ ਪ੍ਰੀਤ ਸਤਿਸੰਗਤ ਵਿਚਿ ਜਾਵੈ।*
*ਨਿਜ ਨਾਰੀ ਸੋ ਪ੍ਰੀਤ ਲਗਾਵੈ।*
*ਨਾਮ ਦਾਨੁ ਇਸਨਾਨੁ ਧਰਮ ਦੀ ਕਿਰਤ ਕਮਾਵੈ॥ ੩੨੮॥*
*ਸਿੱਖ ਸਿੱਖ ਸੋ ਪ੍ਰੀਤ, ਦੁਸ਼ਟ ਸੋ ਨੇਹ ਨ ਲਾਵੈ।*
*ਕ੍ਰਿਪਨ ਹੋਇ ਨ ਦਬੇ, ਜਥਾ ਜਥ ਵੰਡ ਖਾਵੈ।*
*ਆਪਨਾ ਧਰਮ ਨਹੀਂ ਤਜੇ, ਬਿਰਾਗ ਨਹੀਂ ਲੇਵੈ।*
*ਪ੍ਰਤੀਤ ਰਖੇ ਗੁਰ ਅਪਨੇ ਉਪਰਿ, ਸਿਖ ਸਾਧ ਸੰਤ ਨ ਸੇਵੈ॥ ੩੨੯॥* [14]

ਕੇਸਰ ਸਿੰਘ ਵੀ ਖ਼ਾਲਸੇ ਦੀ ਰਹਿਤ ਵਿਚ ਜਿਹਨਾਂ ਗੱਲਾਂ ਨੂੰ ਪ੍ਰਮੁੱਖਤਾ ਦਿੰਦਾ ਹੈ, ਉਹਨਾਂ ਵਿਚ ਕੁਝ ਇਹ ਹਨ:-

(੧) ਕੇਸਧਾਰੀ ਹੋਣਾ। (੨) ਮੁਸਲਮਾਨ੍ਹਾਂ ਦਾ ਸਾਥ ਨ ਦੇਣਾ, ਕਮਜ਼ੋਰੀ ਨ ਦਿਖਾਉਣੀ, ਯੁੱਧ ਲੜਨ ਲਈ ਤਿਆਰ ਰਹਿਣਾ। (੩) ਪਰਾਈ ਇਸਤ੍ਰੀ ਦੇ ਸੰਗ ਦੀ ਮਨਾਹੀ। (੪) ਸ਼ਰਾਬ, ਤਮਾਕੂ, ਜੂਆ ਤੇ ਚੋਰੀ ਦਾ ਤਿਆਗ। (੫) ਬਾਣੀ ਨਾਲ ਪ੍ਰੇਮ। (੬) ਸਿੱਖਾਂ ਨਾਲ ਪ੍ਰੇਮ-ਵੰਡ ਕੇ ਛਕੇ। (੭) ਵੈਰਾਗੀ ਨਹੀਂ ਬਣਨਾ। (੮) ਸਾਧਾਂ ਸੰਤਾਂ ਦੀ ਸਿੱਖੀ ਸੇਵਕੀ ਨ ਕਰੇ। ਗੁਰੂ ਬਾਣੀ ਤੇ ਸੰਗਤਿ ਦਾ ਆਸਰਾ ਲਵੇ।

੬) ੧੯ ਵੀਂ ਸਦੀ ਵਿਚ ਰਤਨ ਸਿੰਘ ਭੰਗੂ ਨੇ ਵੀ "ਪ੍ਰਾਚੀਨ ਪੰਥ ਪ੍ਰਕਾਸ਼" ਵਿਚ ਸਿੱਖ ਰਹਿਤ ਮਰਯਾਦਾ ਤੇ ਕਾਫੀ ਵਿਸਥਾਰ ਨਾਲ ਲਿਖਿਆ ਹੈ:-

*ਯੋ ਕਹਿਕੇ ਸ੍ਰੀ ਸਤਿਗੁਰ ਗਲ ਤੇਗੋ ਦੀਨੋ ਪਾਇ।*
*ਕਰਦ ਚਕਰ ਸਿਰ ਪਰ ਧਰੇਂ, ਮੁਖੋਂ ਅਕਾਲ ਜਪਾਇ। ੧੫।*
*ਔਰ ਕਹੀ; ਗੁਰਬਾਣੀ ਪੜ੍ਹਾਯੋ। ਜਪੁ ਜਾਪ ਦੋਇ ਵੇਲੇ ਜਪਾਯੋ।*
*ਔਰ ਅਨੰਦ ਰਹਿਰਾਸ ਜੱਪਯੋ, ਚੰਡੀ ਬਾਣੀ ਪੜੇ ਪੱੜ੍ਹੀਯੋ। ੧੬।*
*ਦੁਇ ਵੇਲੇ ਉਠ ਬੰਧਯੋ ਦਸਤਾਰੰ। ਪਹਿਰ ਆਠ ਰੱਖਯੋ ਸੰਭਾਰੰ।*
*ਪੀਓ ਸੁਧਾ ਔਰ ਖੇਲੋਂ ਸ਼ਿਕਾਰ। ਸਸਤ੍ਰ ਵਿਦਯਾ ਜਿਮ ਹੋਇ ਸੰਭਾਰ। ੧੭।*
*ਕਰ ਝਟਕੇ ਬੱਕਰਨ ਕੋ ਖੈਯੋ। ਮੁਰਦੇ ਕੁੱਠੈ ਨਿਕਟ ਨ ਜੈਯੋ।*
*ਕੇਸਨ ਕੀ ਕੀਜਹੁ ਪ੍ਰਿਤਪਾਲ। ਨ ਉਸਤਰਨ ਸੇ ਕਟਯੋ ਬਾਲ। ੧੮।* [15]

---

14. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ (ਪਰਖ, ਅੰਕ ੧੯੭੨, ਪੰ: ਯੂ: ਚੰਡੀਗੜ੍ਹ, ਪੰ: ੧੨੯)
15. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰ: ੪੪

ਰਤਨ ਸਿੰਘ ਭੰਗੂ ਇਹ ਵੀ ਲਿਖਦਾ ਹੈ ਕਿ ਖ਼ਾਲਸਾ ਇਕ ਅਕਾਲ ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰੇਗਾ:-

*ਖਾਲਸੋ ਹੋਵੈ ਖੁਦ ਖੁਦਾ ਜਿਮ ਖੂਬੀ ਖੂਬ ਖੁਦਾਇ।*
*ਆਨ ਨ ਮਾਨੈ ਆਨਕੀ ਇਕ ਸੱਚੇ ਬਿਨ ਪਤਿਸ਼ਾਹ। ੩੫।*
*ਭੂਤ ਪ੍ਰੇਤ ਔਰ ਮੜੀ ਮਸਾਣ। ਨਹਿੰ ਮਾਨੈ ਵਹਿ ਗੁਗੇ ਸੁਲਤਾਨ।*
*ਟਿੱਕੋ ਜਨੇਊ ਪਹਿਰੈਂ ਨ ਧੋਤੀ। ਇਕ ਸੁਨਹਿਰੇ ਖਾਇੰ ਗਹੁ ਮੋਤੀ । ੩੬।* [16]

.................................................................................................................................

*ਪੁਨਿ ਸਤਿਗੁਰ ਉਨ ਸਿਛਯਾ ਦਈ। ਮੀਨੇ ਮਸੰਦਨ ਬਰਤਯੋ ਨਹੀਂ।*
*ਕੁੜੀਮਾਰ ਰਮਰਈ ਨੜੀਮਾਰ। ਜੋ ਇਨ ਮਿਲੈ ਸੁ ਹੁਇ ਹੈ ਖ੍ਵਾਰ। ੧੩।*
*ਜਥਾ ਸਕਤਿ ਗੁਰ ਗੋਲਕ ਪਾਯੋ। ਕੜਾਹ ਕਰਾਇ ਖ਼ਾਲਸੇ ਛਕਾਯੋ।*
*ਪਹਿਰ ਕਛਹਿਰੇ ਬੰਧਯੋ ਪਾਗ। ਗੁਰ ਗ੍ਰੰਥ ਬਚਨ ਪਰ ਰਹਯੋ ਲਾਗ।। ੧੮।।*

ਭੰਗੂ ਅਨੁਸਾਰ ਖ਼ਾਲਸੇ ਦੀ ਰਹਿਤ ਵਿਚ ਅਕਾਲ ਦਾ ਜਾਪ, ਗੁਰੂ ਗ੍ਰੰਥ ਸਾਹਿਬ ਉੱਪਰ ਸ਼ਰਧਾ, ਖ਼ਾਲਸਾ ਪੰਥ ਦੀ ਸੇਵਾ, ਗੋਲਕ ਵਿਚ ਹਿੱਸਾ ਪਾਉਣਾ ਚਾਹੀਏ। ਖ਼ਾਲਸਾ ਕਛਹਿਰਾ, ਪੱਗ ਪਹਿਨੇ। ਮੀਣੇ, ਮਸੰਦਾਂ ਰਾਮਰਾਈਏ, ਕੁੜੀਮਾਰਾਂ ਤੇ ਨੜੀਮਾਰਾਂ ਨਾਲ ਨਾ ਵਰਤੇ। ਭੂਤ ਪ੍ਰੇਤ, ਮੜੀ ਮਸਾਣ 'ਚ ਕਿਸੇ ਕਿਸਮ ਦਾ ਵਿਸਵਾਸ਼, ਭਰਮ ਭੈ ਨ ਲਿਆਵੇ। ਧੋਤੀ, ਜਨੇਊ, ਟਿੱਕਾ ਦਾ ਤਿਆਗ ਪੂਰਨ ਤੇ ਲਾਜ਼ਮੀ ਕਰਾਰ ਦਿੱਤਾ।

੧੯ ਵੀਂ ਸਦੀ ਤੱਕ ਤਾਂ ਰਹਿਤ ਮਰਯਾਦਾ ਪੱਕੀ ਤਰ੍ਹਾਂ ਪ੍ਰੰਪਰਾ ਦਾ ਅੰਗ ਬਣ ਚੁੱਕੀ ਸੀ। ਅਨੇਕਾਂ ਰਹਿਤਨਾਮਿਆਂ ਵਿਚ ਵੀ ਇਹੋ ਕੁਝ ਵਾਰ-ਵਾਰ ਦੁਹਰਾਇਆ ਗਿਆ ਹੈ।

***੭. ਰਹਿਤਨਾਮੇ:*** ਰਹਿਤਨਾਮਿਆਂ ਬਾਰੇ ਸ਼ੰਕੇ ਦੀ ਕਾਫੀ ਗੁੰਜਾਇਸ਼ ਹੈ। ਕਈ ਰਹਿਤਨਾਮਿਆਂ ਵਿਚ ਆਦੇਸ਼ਾਂ ਦੀ ਇਤਨੀ ਭਰਮਾਰ ਹੈ ਕਿ ਉਹਨਾਂ ਨੂੰ ਅਮਲ 'ਚ ਲਿਆਉਣਾ ਅਸੰਭਵ ਲਗਦਾ ਹੈ। ਹੋ ਸਕਦਾ ਹੈ ਕਿ ਬਹੁਤਾ ਕੁਝ ਮੂਲ ਖਰੜਿਆਂ ਵਿਚ ਮਿਲਾਵਟੀਆਂ ਨੇ ਰਲਾ ਦਿੱਤਾ ਹੋਵੇ। ਇਸ ਲਈ ਇਹਨਾਂ ਰਹਿਤਨਾਮਿਆਂ ਵਿਚੋਂ ਉਹੋ ਟੂਕਾਂ ਵਰਤੀਆਂ ਗਈਆਂ ਹਨ, ਜੋ ਪ੍ਰੰਪਰਾ ਅਨੁਸਾਰ ਵੀ ਠੀਕ ਹਨ ਤੇ ਮੂਲ ਇਤਿਹਾਸਕ ਰਚਨਾਵਾਂ ਨਾਲ ਵੀ ਮੇਲ ਖਾਂਦੀਆਂ ਹਨ।

ਰਹਿਤਨਾਮਿਆਂ ਨਾਲ ਜੁੜੇ ਨਾਮ ਸਿੱਖ ਪੰਥ 'ਚ ਬੜੇ ਸਤਿਕਾਰੇ ਤੇ ਆਦਰਣੀਯ ਨਾਮ ਹਨ। ਇਹਨਾਂ ਵਿਚੋਂ ਭਾਈ ਨੰਦ ਲਾਲ, ਭਾਈ ਪ੍ਰਹਿਲਾਦ ਸਿੰਘ, ਭਾਈ ਦਯਾ

---

16. ਉਹੀ, ਪੰ: ੪੨

ਸਿੰਘ, ਭਾਈ ਚਉਪਾ ਸਿੰਘ ਛਿੱਬਰ, ਭਾਈ ਦੇਸਾ ਸਿੰਘ, ਭਾਈ ਸਾਹਿਬ ਸਿੰਘ ਆਦਿ ਦੇ ਨਾਮ ਪ੍ਰਮੁੱਖ ਹਨ। ਪ੍ਰੰਤੂ ਇਹਨਾਂ ਵਿਚ ਜਦੋਂ ਅਜਿਹੀਆਂ ਗੱਲਾਂ ਆਉਂਦੀਆਂ ਹਨ ਜੋ ਕਿਸੇ ਖਾਸ ਜ਼ਾਤ ਦਾ ਪੱਖ ਪੂਰਦੀਆਂ ਹਨ ਤਾਂ ਇਹਨਾਂ ਦਾ ਪਾਜ ਖੁਲ੍ਹ ਜਾਂਦਾ ਹੈ। ਹਜ਼ੂਰੀ ਰਹਿਤਨਾਮੇ ਦਾ ਲੇਖਕ ਚਉਪਾ ਸਿੰਘ ਛਿੱਬਰ ਲਿਖਦਾ ਹੈ:-

***"ਜੋ ਬ੍ਰਾਹਮਣ ਗੁਰੂ ਕਾ ਹੋਵੈ ਤਾਂ ਉਸਦੀ ਸੇਵਾ-ਟਹਿਲ ਕਰਣੀ ਦੂਣਾ ਨਫਾ।***
***ਜੋ ਜਗਤ ਦਾ ਗੁਰੂ ਹੋਇਕੈ; ਗੁਰੂ ਸਰਨਿ ਆਵੈ ਤਾਂ ਦੂਣਾ ਮੁਰਾਤਬਾ।"*** [17]

ਚਉਪਾ ਸਿੰਘ ਦਾ ਹੁਕਮਨਾਮਾ ੫੪ ਪੰਨਿਆਂ ਦੇ ਵਿਸਥਾਰ ਵਿਚ ਹੈ ਤੇ ਇਸ ਦੀ ਅੰਦਰਲੀ ਗਵਾਹੀ ਦੇ ਆਧਾਰ ਤੇ ਇਸ ਨੂੰ ਹਜ਼ੂਰੀ ਰਹਿਤਨਾਮਾ ਵੀ ਕਿਹਾ ਗਿਆ ਹੈ।

....."ਮੁਕਤਿਆਂ ਭੈਮਾਨ ਹੋਇਕੇ, ਸਿੱਖੀ ਦੀਆਂ ਰਹਿਤਾਂ ਗ੍ਰੰਥ ਜੀ ਦੀ ਸਾਖ ਨਾਲ ਲਿਖੀਆਂ। ਸੱਤਵੇਂ ਦਿਨ ਤਿਆਰ ਕਰਕੇ ਗੁਰੂ ਦੇ ਹਜ਼ੂਰਿ ਲੈ ਆਏ। ਬਚਨ ਹੋਇਆ: ਪੜ੍ਹ ਸੁਨਾਉ ਤਾਂ ਸਿੰਘਾਂ ਪੜ੍ਹਿ ਸੁਣਾਇਆ। ਤਾਂ ਬਚਨ ਹੋਇਆ : ਹੱਛਾ ਲਿਖਿਆ ਜੇ !' ਕੁਛ ਥੋੜਾ ਹੀ ਪੜ੍ਹਿਆ ਸੀ ਜੋ ਸੁਣਕੇ ਸਹੀ ਪਾਇ ਦਿਤੀ। ਤਾਂ ਸਿਘਾਂ ਹੱਥ ਜੋੜਕੇ ਮੱਥਾ ਟੇਕਿਆ। ਸੰਮਤੁ ਸਤਾਰਾ ਸੌ ਸਤਵੰਜਾ, ਜੇਠ ਦਿਨ ਸੱਤਵੀਂ। ਬਚਨ ਹੋਇਆ ਜੇ ਕੋ ਨਕਲ ਉਤਾਰੇਗਾ, ਸੋ ਸਹੀ ਪਵਾਇ ਲੈਣੀ। ਏਹੁ ਰਹਿਤਨਾਮਾ ਹਜ਼ੂਰੀ ਹੈ ਜੋ ਕੋਇ ਸਿਖ ਹੋਵੇਗਾ ਸੋ ਹੋਰੁ ਮਨੋਂ ਉਕਤਿ ਨਾਲ ਨਾ ਰਲਾਵੇਗਾ।" [18]

ਇਹ ਲਿਖਣਾ ਹੀ ਸੰਦੇਹ ਪੈਦਾ ਕਰਦਾ ਹੈ ਕਿ ਇਸ ਰਹਿਤਨਾਮੇ ਨੂੰ ਵਿਸ਼ੇਸ਼ਤਾ ਦੇਣ ਲਈ ਹੀ ਇਹ ਸ਼ਬਦ ਲਿਖੇ ਗਏ ਹਨ। ਖ਼ਾਲਸਾ ਸਿਰਜਣਾ ਦੇ ਇਕ ਸਾਲ ੧ ਮਹੀਨਾ ਤੇ ੭ ਦਿਨਾਂ ਦੇ ਅੰਦਰ ਅੰਦਰ ਦੀ ਤਾਰੀਖ ਦੇਣਾ ਵੀ ਇਸ ਨੂੰ ਮੰਨਣਯੋਗ ਬਣਾਉਣ ਲਈ ਯਤਨ ਹੈ, ਪ੍ਰੰਤੂ ਅੰਦਰਲੀ ਗਵਾਹੀ ਕੁਝ ਹੋਰ ਦੱਸਦੀ ਹੈ। ਬ੍ਰਾਹਮਣਾਂ ਦਾ ਪੱਖ ਵੀ ਉਘੜਵਾਂ ਹੈ ਤੇ ਹੋਰ ਕੁਝ ਵੀ ਬਹੁਤ ਹੈ ਜੋ ਇਸ ਨੂੰ ਵਾਧੂ ਵਿਸਥਾਰ ਬਣਾਉਂਦਾ ਹੈ।

ਗੁਰੂ ਕਾ ਸਿੱਖ ਕੰਨਿਆ ਆਪਣੀ, ਨੜੀਮਾਰਾਂ ਨੂੰ ਨਾ ਦੇਇ ਤੇ ਉਨ੍ਹਾਂ ਤੇ ਲੈਇ ਲਏ। ਗੁਰੂ ਕਿਆਂ ਬਚਨਾਂ ਅਨੁਸਾਰ ਪਾਹੁਲ ਚਰਨਾਂ ਦੀ ਪ੍ਰਮਾਣ ਹੈ, ਗੁਰੂ ਗ੍ਰੰਥ ਜੀ ਦੀ ਮੰਜੀ ਦੇ ਚਰਨਾਮ੍ਰਿਤ ਵਿਚ ਪਤਾਸੇ ਪਾਏ, ਜਪੁ ਜੀ ਦੀਆਂ ਪੰਜ ਪਉੜੀਆਂ ਪੜ੍ਹਕੇ ਅਥਵਾ ਅਨੰਦ ਦੀਆਂ ਪੰਜ ਪਉੜੀਆਂ ਪੜ੍ਹਕੇ ਪਿਆਵੈ।"...[19]

ਜਦੋਂ ਗੁਰੂ ਜੀ ਨੇ ਨੜੀਮਾਰਾਂ ਦਾ ਤਿਆਗ ਕਰਨ ਲਈ ਹੀ ਆਦੇਸ਼ ਦਿੱਤਾ ਹੈ ਤਾਂ ਉਹਨਾਂ ਦੀ ਕੰਨਿਆ ਵਿਆਹ ਲਿਆਉਣਾ ਕਿਵੇਂ ਸਹੀ ਹੈ? ਗੁਰੂ ਜੀ ਨੇ "ਖੰਡੇ ਦਾ

17. ਰਹਿਤਨਾਮੇ-ਸੰਪਾਦਕ ਪਿਆਰਾ ਸਿੰਘ ਪਦਮ, ਪੰਜਵੀਂ ਛਾਪ, ੧੯੯੧, ਅੰਮ੍ਰਿਤਸਰ, ਪੰ: ੮੫
18. ਉਹੀ, ਪੰ: ੮੨
19. ਉਹੀ, ਪੰ: ੮੫

ਪਾਹੁਲ" ਛਕਾ ਕੇ ਖ਼ਾਲਸਾ ਸਾਜਿਆ, ਫਿਰ ਚਰਣਾਮਿਤ ਦਾ ਕੀ ਅਰਥ, ਭਾਵੇਂ ਇਹ "ਗ੍ਰੰਥ ਜੀ" ਦੀ ਮੰਜੀ ਦਾ ਹੀ ਕਿਉਂ ਨਾ ਹੋਵੇ?

ਅਜਿਹੀਆਂ ਤਰਕ-ਰਹਿਤ ਗੱਲਾਂ ਪੜ੍ਹਕੇ ਤਾਂ ਸ਼ੱਕ ਹੁੰਦਾ ਹੈ ਕਿ ਲੇਖਕ ਖ਼ਾਲਸਾ ਪੰਥ ਦੇ ਮੂਲ ਸਿਧਾਂਤਾਂ ਤੋਂ ਵੀ ਅਣਜਾਣ ਸੀ।

ਇਸੇ ਤਰ੍ਹਾਂ ਭਾਈ ਦੇਸਾ ਸਿੰਘ ਦੇ ਰਹਿਤਨਾਮੇ ਵਿਚ ਆਉਂਦਾ ਹੈ:

***ਰਤੀ ਅਫੀਮ ਜੁ ਮਾਸਾ ਭੰਗ। ਇਨਕੋ ਖਾਵਹਿ ਕਦੀ ਨਿਸੰਗ।*** [20]

ਜਾਪਦਾ ਹੈ ਜਿਹੜਾ ਲਿਖਾਰੀ ਕਿਸੇ ਐਬ ਜਾਂ ਨਸ਼ੇ ਦਾ ਸ਼ਿਕਾਰ ਸੀ, ਉਸਨੇ ਆਪਣੀ ਰਚਨਾ ਵਿਚ ਉਸੇ ਬਾਰੇ ਖੁਲ੍ਹ ਲੈ ਲਈ ਹੈ।

ਇਸ ਤਰ੍ਹਾਂ ਭਾਈ ਸਾਹਿਬ ਸਿੰਘ ਦੇ ਰਹਿਤਨਾਮੇ ਵਿਚ ਵੀ ਕੁਝ ਅਜਿਹੀਆਂ ਗੱਲਾਂ ਹਨ, ਜੋ ਰਹਿਤਨਾਮੇ ਨੂੰ ਸੰਦਿਗਧ ਕਰਦੀਆਂ ਹਨ:-

***ਅਰਬੀ ਪਾਰਸੀ ਅੱਖਰ ਨ ਪਢਹਿ। ਮੇਰਾ ਸਿੱਖ ਨੌਕਰੀ ਨਹਿ ਕਰਹਿ। ੧੦।***

.......................................................................................................

***ਚਾਰ ਵਰਣ ਸੰਗਿ ਵਰਤੇ ਐਸੇ। ਸੁਨਹੁ ਸਿਖ ਮਮ ਬਚਨ ਹੈਂ ਜੈਸੈ।***
***ਬ੍ਰਾਹਮਣ ਚਰਣੀ ਪਾਹੁਲੀ ਹੋਵੈ। ਅਥਵਾ ਸਹਿਜੀ ਸਿੱਖੀ ਹੋਵੈ। ੧੨।*** [21]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਫ਼ਾਰਸੀ ਪੜ੍ਹੇ ਸਨ ਤੇ ਉਹਨਾਂ ਦੀ ਮਹਾਨ ਰਚਨਾ ਜ਼ਫ਼ਰਨਾਮਾ ਇਸੇ ਬੋਲੀ ਵਿਚ ਹੈ। ਗੁਰੂ ਸਾਹਿਬ ਨੇ ਚਾਰ ਵਰਣਾਂ ਦੀ ਸਮਾਪਤੀ ਲਈ ਖ਼ਾਲਸਾ ਪੰਥ ਸਾਜਿਆ ਤੇ "ਖੰਡੇ ਕਾ ਪਾਹੁਲ" ਛਕਾਇਆ, ਪਰ ਇਸ ਰਹਿਤਨਾਮੇ ਵਿਚ ਸਾਹਿਬ ਸਿੰਘ ਚਰਣ ਪਾਹੁਲ ਦੀ ਰਟ ਲਾ ਰਿਹਾ ਹੈ? ਅਜਿਹੀਆਂ ਬੱਜਰ ਗ਼ਲਤੀਆਂ ਕਾਰਨ ਇਹ ਰਹਿਤਨਾਮੇ, ਮੂਲ ਰੂਪ ਵਿਚ ਭਾਵੇਂ ਠੀਕ ਵੀ ਹੋਣ, ਮਗਰੋਂ ਮਿਲਾਵਟ ਕੀਤੇ ਜਾਣ ਕਾਰਨ ਬਹੁਤ ਹੱਦ ਤਕ ਅਪ੍ਰਵਾਨ ਕਰਨੇ ਜੋਗ ਹਨ।

ਫਿਰ ਵੀ ਇਹਨਾਂ ਵਿਚੋਂ ਉਹ ਟੂਕਾਂ ਪ੍ਰਮਾਣ ਹਿੱਤ ਲਈਆਂ ਜਾ ਰਹੀਆਂ ਹਨ, ਜੋ ਸਿੱਖੀ ਸਿਧਾਂਤਾਂ, ਖ਼ਾਲਸਈ ਆਦਰਸ਼ਾਂ ਤੇ ਸਿੱਖ ਪ੍ਰੰਪਰਾ ਅਨੁਸਾਰ ਠੀਕ ਹਨ। ਇਹ ਹਵਾਲੇ 'ਖ਼ਾਲਸਾ ਪੰਥ' ਲਈ ਮਾਰਗ ਦਰਸ਼ਨ ਹਨ। ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਵਿਚ ਪਰ ਨਾਰੀ ਦਾ ਤਿਆਗ ਕੇਂਦਰੀ ਮਹੱਤਵ ਵਾਲਾ ਹੈ:-

*(੧) ਵਾਹਿਗੁਰੂ ਬਿਨ ਕਹੇ ਜੁ ਪਾਵਹਿ। ਵੇਸਵਾ ਦੁਆਰੇ ਸਿਖ ਜੋ ਜਾਵਹਿ।*
*ਪਰ ਇਸਤ੍ਰੀ ਸਿਉ ਨੇਹੁ ਲਗਾਵਹਿ। ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ॥੨੨॥*
*ਖ਼ਾਲਸਾ ਸੋਇ ਮਾਨ ਜੋ ਤਿਆਗੈ। ਖ਼ਾਲਸਾ ਸੋ ਪਰਤ੍ਰਿਆ ਤੇ ਭਾਗੈ।*

---

20. ਉਹੀ, ਪੰ: ੧੪੮

21. ਉਹੀ, ਪੰ: ੧੫੯

***ਖ਼ਾਲਸਾ ਸੋਇ ਪਰ ਦ੍ਰਿਸ਼ਟਿ ਤਿਆਗੈ। ਖ਼ਾਲਸਾ ਸੋਇ ਨਾਮ ਰਤ ਲਾਗੈ॥ ੨੭॥*** [22]

ਖ਼ਾਲਸੇ ਲਈ ਸਸ਼ਤ੍ਰ ਧਾਰਨ ਕਰਨੇ ਤੇ ਜ਼ੁਲਮ ਨਾਲ ਟੱਕਰ ਲੈਣਾ ਦੱਸਿਆ ਗਿਆ ਹੈ, ਜੋ 'ਖ਼ਾਲਸਾ' ਦਾ ਮੁੱਖ ਉਦੇਸ਼ ਹੈ:-

***ਖ਼ਾਲਸਾ ਸੋਇ ਜੋ ਚੜ੍ਹਹਿ ਤੁਰੰਗ। ਖ਼ਾਲਸਾ ਸੋ ਜੋ ਕਰੈ ਨਿਤ ਜੰਗ।***

***ਖ਼ਾਲਸਾ ਸੋਇ ਸ਼ਸਤ੍ਰ ਕਉ ਧਾਰੈ। ਖ਼ਾਲਸਾ ਸੋਇ ਦੁਸ਼ਟ ਕਉ ਮਾਰੈ॥ ੩੧॥*** [23]

ਭਾਈ ਨੰਦ ਲਾਲ ਜੀ ਦੀ ਰਚਨਾ "ਸਾਖੀ ਰਹਿਤ ਕੀ" ਵਿਚ ਕੇਸਾਂ ਦੀ ਮਹਾਨਤਾ ਤੇ ਮਹੱਤਤਾ ਦਰਸਾਈ ਗਈ ਹੈ:-

"......... ***ਜੋ ਮੇਰਾ ਸਿਖੁ ਹੋਸੀ, ਸੋ ਉਸਤਰਾ ਨ ਲਾਵਸੀ ਅਤੇ ਮੇਰੇ ਸਿਖ ਨੋ ਜਿਹਾ ਉਸਤਰਾ ਲਾਇਆ ਅਤੇ ਦਾੜ੍ਹੀ ਮੁੰਨੀ ਤੇਹਾ ਧੀਅ ਨਾਲਿ ਸੰਗੁ ਕੀਤਾ.......***

ਜੋ ਸਿਖ ਮੇਰਾ ਹੋਵੇ ਤਿਸ ਨੂੰ ਤਮਾਕੂ ਪੀਵਣਾ ਅਤੇ ਨਸਵਾਰ ਚੜ੍ਹਾਵਣੀ ਅਜੇਹੀ ਹੈ, ਜੈਸੇ ਗਊ ਮਾਸ ਖਾਇਆ ਤੇ ਤਮਾਕੂ ਇਕੋ ਜਿਹਾ ਹੈ..... ਜੇ ਲੱਖ ਹਿੰਦੂ ਅਤੇ ਲੱਖ ਮੁਸਲਮਾਨ ਹੋਵਨਿ ਤਾਂ ਭੀ ਸਿਖੁ ਵਿਚ ਛਪਦਾ ਨਹੀਂ। ਕਿਉਂ ਜੋ ਹੱਛਾ ਦਾੜ੍ਹਾ ਤੇ ਕੇਸ, ਸੋ ਕਿਥੋਂ ਛਪੇ !! [24]

ਭਾਈ ਪ੍ਰਹਿਲਾਦ ਸਿੰਘ ਦੇ ਰਹਿਤਨਾਮੇ ਵਿਚ ਰਹਿਤ ਦੀ ਮਹੱਤਤਾ ਇੰਝ ਦਰਸਾਈ ਗਈ ਹੈ:-

***ਰਹਿਣੀ ਰਹੇ ਸੋਈ ਸਿਖ ਮੇਰਾ। ਵਹ ਠਾਕੁਰ ਮੈਂ ਉਸ ਕਾ ਚੇਰਾ।***

***ਕਰਹਿ ਅਕਾਲ ਪੁਰਖ ਕੀ ਆਸਾ। ਜਨਮ ਮਰਨ ਕਟ ਡਾਰੈ ਫਾਸਾ। ੩੬।*** [25]

ਪ੍ਰਹਿਲਾਦ ਸਿੰਘ ਤਾਂ ਪੂਰਨ ਰਹਿਤਵਾਨ ਖ਼ਾਲਸੇ ਨੂੰ ਗੁਰੂ ਹੀ ਆਖਦਾ ਹੈ:-

***ਗੁਰੂ ਖ਼ਾਲਸਾ ਮਾਨੀਅਹਿ, ਪਰਗਟ ਗੁਰੂ ਕੀ ਦੇਹ।***

***ਜੋ ਸਿਖ ਮੋ ਮਿਲਬੋ ਚਹਿਹ, ਖੋਜ ਇਨਹੁ ਮਹਿ ਲੇਹੁ। ੨੪।*** [26]

ਇਸ ਹੁਕਮਨਾਮੇ ਵਿਚ ਟੋਪੀ ਲੈਣਾ, ਕੁੜੀ ਮਾਰਨਾ, ਸੁੱਖ ਮੰਨਤ ਨਾ ਦੇਣ, ਜਨੇਊ ਪਾਉਣਾ, ਪੱਥਰ ਪੂਜਣਾ, ਮੜੀਆਂ ਤੇ ਕਬਰਾਂ ਤੇ ਦੇਵੀ ਦੇਵਤਿਆਂ ਨੂੰ ਮੰਨਣ ਦੀ ਨਿਖੇਧੀ ਕੀਤੀ ਗਈ ਹੈ। ਮੀਣੇ, ਮਸੰਦਾਂ, ਮੋਨਿਆਂ ਤੇ ਕੁੜੀ ਮਾਰਨ ਵਾਲਿਆਂ ਦੇ ਨਾਲ ਵਰਤੋਂ ਵਿਹਾਰ ਦਾ ਨਿਖੇਧ ਕੀਤਾ ਗਿਆ ਹੈ:-

---

22. ਉਹੀ, ਪੰ: ੫੮-੫੯
23. ਉਹੀ, ਪੰ: ੫੯
24. ਉਹੀ, ਪੰ: ੬੦-੬੧
25. ਉਹੀ, ਪੰ: ੬੮
26. ਉਹੀ, ਪੰ: ੬੭

*ਹੋਇ ਸਿਖ ਸਿਰ ਟੋਪੀ ਧਰੈ। ਸਾਤ ਜ਼ਨਮ ਕੁਸ਼ਟੀ ਹੋਇ ਮਰੈ।*
*ਜੋ ਸਿਖ ਗਲ ਮਹਿ ਤਾਗਾ ਮੇਲੇ। ਚੌਪੜ ਬਾਜੀ ਗਨਿਕਾ ਖੇਲੇ।। ੪।।*
*ਜਨਮ ਸੁਆਨ ਪਾਵੈਗਾ ਕੋਟਿ। ਬੀਜਯੋ ਹਾਥ ਬੁਰਾ ਇਸ ਖੋਟ।*
*ਪਾਗ ਉਤਾਰਿ ਪ੍ਰਸਾਦਿ ਜੋ ਖਾਵੇ। ਸੋ ਸਿੱਖ ਕੁੰਭੀ ਨਰਕ ਸਿਧਾਵੇ। ੫।*
*ਮੀਣਾ ਔਰ ਮਸੰਦੀਆ, ਮੋਨਾ ਕੁੜੀ ਜੋ ਮਾਰ।*
*ਹੋਇ ਸਿਖ ਵਰਤਨ ਕਰਹਿ, ਅੰਤ ਕਰੇਗਾ ਖੁਆਰ। ੬।*

..........................................................................................

*ਹੁਕਮ ਦੇਖਿ ਕਾਰ ਨਹੀਂ ਰਾਖੇ। ਗੋਲਕ ਗੋਪ ਮਿਥਿਆ ਮੁਖ ਭਾਖੇ।*
*ਕਾਰ ਭੇਟ ਸੁੱਖ ਮੰਨਤ ਚੁਰਾਵੈ। ਐਸਾ ਸਿਖ ਗੁਰੂ ਨਹਿ ਭਾਵੈ। ੯।।*

..........................................................................................

*ਪ੍ਰਾਤਾ ਕਾਲ ਗੁਰ ਗੀਤ ਨ ਗਾਵੈ। ਰਹਿਰਾਸ ਬਿਨਾ ਪ੍ਰਸਾਦਿ ਜੋ ਖਾਵੇ।*
*ਬਾਹਰਮੁਖੀ ਸਿਖ ਤਿਸ ਜਾਨੋ। ਸਭ ਬਰਤਨ ਮਿਥਿਆ ਤਿਸ ਮਾਨੋ। ੧੪।*

..........................................................................................

*ਪਾਹਨ ਕੀ ਪੂਜਾ ਕਰੈ, ਸਿਖ ਨ ਨਿਵਾਵਹਿ ਸੀਸ।*
*ਸੋ ਸਾਕਤ ਨਿਗੁਰਾ ਸਦਾ, ਮਾਰਿਆ ਸ੍ਰੀ ਜਗਦੀਸ਼। ੧੭।*

..........................................................................................

*ਮੜੀ ਗੋਰ ਦੇਵਲ ਜੋ ਮਾਨੈ, ਪਰ ਪੰਥਨ ਕੋ ਊਚ ਬਖਾਨੈ।*
*ਸੋ ਸੋ ਸਾਕਤ, ਗੁਰ ਕਾ ਸਿਖ ਨਾਹੀ, ਫਾਸਿ ਪਰਯੋ ਜਮ ਕੰਕਰ ਪਾਹੀ।੨੨।*[27]

ਪ੍ਰਹਿਲਾਦ ਸਿੰਘ ਦੇ ਰਹਿਤਨਾਮੇ ਵਿਚ ਲਗਪਗ ਸਾਰੀਆਂ ਹਦਾਇਤਾਂ ਗੁਰ ਆਸ਼ੇ ਅਨੁਕੂਲ ਹਨ। ਸਿੱਖਾਂ ਨੂੰ ਭੋਜਨ ਪ੍ਰਸ਼ਾਦ ਛਕਣ ਸਮੇਂ ਦਸਤਾਰ ਸਜਾਈ ਰੱਖਣ ਦੀ ਹਦਾਇਤ ਹੈ ਤੇ ਸਵੇਰ ਦੇ ਵੇਲੇ ਪਾਠ ਕਰਨ ਦਾ ਹੁਕਮ ਹੈ। ਰਾਤ ਦਾ ਖਾਣਾ ਵੀ ਰਹਰਾਸਿ ਦੇ ਪਾਠ ਤੋਂ ਪਿਛੋਂ ਕਰਨ ਲਈ ਕਿਹਾ ਗਿਆ ਹੈ। ਲਗਪਗ ੭੬ ਸਤਰਾਂ ਦਾ ਇਹ ਰਹਿਤਨਾਮਾ ਕੇਸਾਂ ਤੇ ਕਿਰਪਾਨ ਦੀ ਮਹੱਤਤਾ ਵੀ ਦ੍ਰਿੜ੍ਹ ਕਰਾਉਂਦਾ ਹੈ।

ਭਾਈ ਦਯਾ ਸਿੰਘ ਦੇ ਨਾਮ ਨਾਲ ਸੰਬੰਧਿਤ ਰਹਿਤਨਾਮਾ ਵਾਰਤਕ ਵਿਚ ਹੈ ਭਾਵੇਂ ਵਿਚ ਵਿਚ ਕਵਿਤਾ ਦੀਆਂ ਟੁਕੜੀਆਂ ਵੀ ਦੋਹਰਿਆਂ ਦੇ ਰੂਪ ਵਿਚ ਦਿੱਤੀਆਂ ਗਈਆਂ ਹਨ। ਇਸ ਰਹਿਤਨਾਮੇ ਵਿਚ ਅੰਮ੍ਰਿਤ ਛਕਾਉਣ ਦੀ ਵਿਧੀ ਦਾ ਪੂਰਾ ਵੇਰਵਾ ਹੈ ਜੋ ਪ੍ਰੰਪ੍ਰਾਗਤ ਹੈ ਤੇ ਰਵਾਇਤ ਅਨੁਸਾਰ ਸਹੀ ਹੈ:-

"...ਜਹਾਂ ਸਰਬਤ ਖ਼ਾਲਸਾ ਹੋ ਤਹਾਂ ਬੀਚ ਗ੍ਰੰਥ ਸਾਹਬ ਰੱਖ ਲੈਣਾ ਅੰਗ ਸੰਗ ਪੰਜ

27. ਉਹੀ (ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ) ਪੰ: ੬੫-੬੭

ਸਿੰਘ ਮਿਲੇ ਅੰਮ੍ਰਿਤ ਛਕਨੇ ਵਾਲੇ ਨੂੰ। ਪਹਿਲੇ ਕਛ ਪਹਰਾਨੀ, ਕੇਸ ਇਕੱਠੇ ਕਰ ਜੂੜਾ, ਦਸਤਾਰ ਸਜਾਵਨੀ, ਗਾਤ੍ਰੇ ਸ੍ਰੀ ਸਾਹਿਬ ਹਾਥ ਜੋੜਿ ਖੜਾ ਰਹੇ। ਕੜਾਹ ਜੀ ਬੀਚ ਧਰੇ, ਉਤਮ ਸਿੰਘ ਲੋਹ ਪਾਤ੍ਰ ਮੇਂ ਸ੍ਰੀ ਅੰਮ੍ਰਿਤਸਰ ਜੀ ਕਾ ਅੰਮ੍ਰਿਤ ਪਾਵੈ, ਪ੍ਰਥਮ ਸੰਪੂਰਨ ਜਪੁਜੀ ਆਦਿ ਅੰਤ ਪੂਰਨ, ਪੂਰਨ ਜਾਪੁ ਜੀ ਆਦਿ ਅੰਤ ਕਾ ਪਾਠ ਕਰੇ, ਚੌਪਈ, ਪੰਜ ਪੰਜ ਸਵੈਯੇ ਭਿੰਨ ਭਿੰਨ ੧. ਸ੍ਰਾਵਗ ੨. ਦੀਨਨ ਕੀ ਪ੍ਰਤਿਪਾਲ ੩. ਪਾਪ ਸੰਬੂਹ ਬਿਨਾਸਨ ੪. ਸਤਿ ਸਦੈਵ ਸਦਾ ਬ੍ਰਤ, ਪੰਜ ਪਉੜੀ ਅਨੰਦ ਜੀ ਕੀ, ਕਰਦ ਅੰਮ੍ਰਿਤ ਬੀਚ ਫੇਰੇ ਆਪਨੀ ਓਰ ਕੋ। ਪੁਨਹ ਏਕ ਸਿੰਘ ਸਰਬਤ੍ਰ ਆਗਿਆ ਲੇ ਹਥਿ ਮੈ ਕਟੋਰਾ ਲੇਕਰ ਅੰਮ੍ਰਿਤ ਛਕਾਵੈ, ਉਹ ਕਰਦ ਉਸ ਕੀ ਪਾਗ ਮੇ ਧਰਦੇ। ਛਕਨ ਵਾਲਾ ਬਾਏ ਹਾਥ ਪਰ ਦਾਇਆ ਹਾਥ ਰੱਖ ਕੈ ਛਕੈ। ਵਹ ਕਹੇ-ਬੋਲੇ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ। ਇਸ ਭਾਂਤ ਪਾਂਚ ਪਾਂਚ ਚੁਲੇ ਛਕਾਵੈ, ਨੇਤ੍ਰੋਂ ਮੇਂ ਪਾ ਫਤੇ ਬੁਲਾਵੈ, ਕੇਸ ਮੇ ਪਾਵੈ ਗੁਰਮੰਤ੍ਰ ਸਤਿਨਾਮ ਦੇ ਰਹਿਤ ਦਸਣੀ, ਨਾਮ ਰੱਖਣਾ। ੧ ਸਵਾ ਰੁਪਯਾ ਤਨਖਾਹ, ਅਰਦਾਸ ਕਰਨੀ, ਉਸ ਕਾਲ ਸਭ ਰਲ ਕਰਿ ਛਕੇ ਪ੍ਰਸਾਦ ਕੜਾਹ, ਪੀਛੇ ਆਪਨੇ ਅਪਨੇ ਬਰਤਨ ਮੈਂ ਛਕੇ, ਅੰਮ੍ਰਿਤ ਛਕਾਵਨ ਵਾਲੇ ਗੁਰਦੇਵ ਕੋ ਬਸਤ੍ਰ ਸ਼ਸ਼ਤ੍ਰ ਕਰਿ ਪੂਜੇ। ਅਕਾਲ ਪੁਰਖ ਕਾ ਅਵਤਾਰ ਪ੍ਰਗਟ ਕੀਆ।

......ਰਹਿਤ ਏਹੀ ਹੈ ਜੋ ੧. ਮਸੰਦੀਏ ੨. ਧੀਰਮਲੀਏ ੩. ਰਾਮਰਾਈਏ, ਸਿਰ ਮੁੰਡਤ - ਇਨ੍ਹਾਂ ਨਾਲ ਵਰਤਣਾ ਨਹੀਂ। ਸਿੰਘੋਂ ਕੀ ਸੇਵਾ, ਸ਼ਬਦ ਦਾ ਅਭਿਆਸ ਸ਼ਸ਼ਤ੍ਰ ਬਿਦਯਾ ਸੀਖਣੀ, ਮਨ ਵਾਹਗੁਰੂ ਓਰ ਰਖੈ, ਉਪਰ ਕਾ ਸ੍ਵਾਸ ਆਵੈ ਤੋ ਵਾਹਗੁਰੂ, ਅੰਤ ਕਾ ਵਾਹਗੁਰੂ ਮਨ ਵਸਤ ਕਰੇ। ਮਿਥਯਾ ਨ ਬੋਲੈ, ਪਰਨਾਰੀ ਤਯਾਗੈ, ਕ੍ਰੋਧ, ਹੰਕਾਰ, ਮੋਹ, ਨਿੰਦਾ, ਹਿੰਸਾ, ਅਸਤ ਤਯਾਗੇ, ਬੁਰਾ ਨਾ ਕਰੇ, ਅੰਤ ਦੀ ਓਰ ਦੇਖੈ ਦੁਖਾਵੇ ਨਾਹੀ, ਮੀਠਾ ਬੋਲੈ, ਮਨ ਸੁਧ ਰਖੈ, ਹਰਖ ਸੋਗ ਹਰੈ, ਧਰਮ ਕਿਰਤ ਪਾਇ, ਦੂਸਰੇ ਪੰਥ ਪਾਰਗ ਕੀ ਮੜ੍ਹੀ ਨ ਸੇਵੈ, ਮਠ, ਬੁਤ, ਤੀਰਥ, ਦੇਵੀ ਦੇਵਤਾ ਬਰਤ, ਪੂਜਾ ਅਰਚਨਾ, ਮੰਤ੍ਰ ਪੀਰ ਪੁਰਖ, ਬ੍ਰਾਹਮਣ ਪੁਛਨਾ, ਤਰਪਨ ਗਾਇਤ੍ਰੀ ਸੰਧਯਾ ਹੋਰ ਕਿਤੈ ਵਲਿ ਚਿਤ ਦੇਵੈ ਨਾਹੀ। ਅਕਾਲ ਚਰਨ ਖ਼ਾਲਸੇ ਨਾਲ ਜੁੜੇ। ਖ਼ਾਲਸਾ ਸੋ ਜਿਨ ਤਨ ਮਨ ਧਨ ਗੁਰੂ ਅਕਾਲ ਪੁਰਖ ਕੋ ਸੌਂਪਿਆ ਹੈ।....

*........ ਪਾਂਚ ਕਰਮ ਨੇ ਕਰੈ ਸੋ ਜੀਵਨ-ਮੁਕਤ ਹੈ:*
*ਪਰਧਨ, ਪਰ ਇਸਤ੍ਰੀ, ਪਰ ਨਿੰਦਾ, ਜੂਆ, ਮਦਰਾ।*
*........ ਕੰਨਯਾ ਕੋ ਮਾਰੇ, ਮੋਨੋ ਕੋ ਕੰਨਯਾ ਦੇ, ਸੋ ਨਰਕ ਮੇਂ ਪੜੇਗਾ।*
*........ ਸ੍ਰੀ ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟਿਓ ਪੰਥ ਮਹਾਨ।*
*ਗ੍ਰੰਥ ਪੰਥ ਗੁਰੂ ਮਾਨੀਏ ਤਾਰੇ ਸਕਲ ਕੁਲਾਨ।*[28]

28. ਉਹੀ (ਰਹਿਤਨਾਮਾ ਭਾਈ ਦਯਾ ਸਿੰਘ) ਪੰ: ੬੯-੭੩

ਰਹਿਤਨਾਮਾ ਹਜ਼ੂਰੀ, ਭਾਈ ਚਉਪਾ ਸਿੰਘ ਛਿੱਬਰ ਬ੍ਰਾਹਮਣੀ ਪ੍ਰਭਾਵ ਤੇ ਬਿੱਪਰ-ਵਾਦੀ ਸੁਭਾਵ ਕਾਰਨ ਤੇ ਮਿਲਾਵਟ ਕਰਨ ਸੁਚੇਤ ਹੋ ਕੇ ਵਰਤਣ ਦੀ ਲੋੜ ਹੈ। ਇਸ ਵਿਚ ਬਹੁਤ ਕੁਝ ਐਸਾ ਹੈ ਜੋ ਤਰਕ ਸੰਗਤ ਨਹੀਂ। ਲਿਖਿਆ ਹੈ:-

...... ***"ਜੋ ਗੁਰੂ ਦੀ ਸਿਖਣੀ ਹੋਵੈ, ਜਲ ਵਿਚ ਇਸਨਾਨ ਨੰਗੀ ਨਾ ਕਰੇ। ਸੂਰਜ ਸਨਮੁਖ ਨੰਗੀ ਜਲ ਨ ਦੇਵੈ। ਜਲ ਅਤੇ ਸੂਰਜ ਪਿਤਾ ਹੈਨਿ।"*** [29]

ਪ੍ਰਸ਼ਨ ਉਠਦਾ ਹੈ ਕਿ ਜਲ ਨਾਲ ਤਾਂ ਵਿਅਕਤੀ ਕਪੜੇ ਉਤਾਰ ਕੇ ਹੀ ਨਹਾਏ-ਗਾ ਤੇ ਫਿਰ ਕਪੜੇ ਪਹਿਨਕੇ ਇਸ਼ਨਾਨ ਕਰਨ ਦੀ ਬੰਦਸ਼ ਇਸਤਰੀ ਲਈ ਹੀ ਕਿਉਂ ? ਨਾਲੇ ਸਿੱਖਾਂ ਲਈ ਸੂਰਜ ਨੂੰ ਜਲ ਦੇਣ ਦਾ ਕੀ ਅਰਥ ?

ਉਂਝ ਇਸ ਰਹਿਤਨਾਮੇ ਵਿਚ ਵੀ ਕਾਫੀ ਅਜਿਹੀਆਂ ਆਗਿਆਵਾਂ ਹਨ, ਜਿਹਨਾਂ ਦਾ ਪਾਲਣ ਕਰਨਾ ਹਰ ਸਿੱਖ ਦਾ ਧਰਮ ਹੈ:-

..... ਜੋ ਗੁਰੂ ਕਾ ਸਿਖ ਹੋਵੈ ਪੰਜਾਂ ਨਾਲਿ ਨਾਤਾ ਨ ਕਰੈ। ਵਰਤਣ ਭੀ ਨ ਕਰੈ ਪਹਿਲੇ ਮੀਣੇ, ਦੂਜੇ ਰਾਮਰਾਈਏ, ਤੀਜੇ ਕੁੜੀਮਾਰ, ਚਉਥੇ ਭੱਦਣੀ, ਪੰਜਵੇਂ ਮਸੰਦ। ..... ਗੁਰੂ ਦਾ ਸਿੱਖ ਸ਼ਰਾਬ ਨ ਪੀਵੇ ...... ਅਤੇ ਪੰਜਾਂ ਨਾਲਿ ਮੇਲ ਕਰੇ ..... ਕੱਛ, ਕ੍ਰਿਪਾਨ, ਕੇਸ, ਬਾਣੀ, ਸਾਧ ਸੰਗਤਿ, ਗੁਰੂ ਕਾ ਸਿਖ ਵਸ ਲਗਦੇ ਬਿਖਿਆ ਕਾ ਵਣਜ ਵੀ ਨਾ ਕਰੇ। ..... ਗੁਰੂ ਕਾ ਸਿਖ ਹੋਇਕੈ ਤੁਰਕਣੀ ਨਾਲ ਸੰਗ ਨ ਕਰੈ, ਤੁਰਕ ਨਾਲਿ ਦੋਸਤੀ ਵੀ ਨਾ ਕਰੈ ਅਤੇ ਵਿਸਾਹੁ ਵੀ ਨਾ ਕਰੈ।

...... ਜੋ ਗੁਰੂ ਕਾ ਸਿਖ ਹੋਇ ਸੋ ਪਰ-ਇਸਤ੍ਰੀ ਦੇਖੇ ਨਾਹੀਂ, ਪਰ-ਇਸਤ੍ਰੀਆਂ ਦੀ ਸੰਗਤ ਨਾ ਬੈਠੇ। ..... ਜੋ ਗੁਰੂ ਕਾ ਸਿਖ ਹੋਇ ਸੋ ਕੰਨਿਆ ਨਾ ਮਾਰੇ ਅਤੇ ਨੜੀਮਾਰ, ਕੁੜੀਮਾਰ ਨਾਲ ਨਾ ਵਰਤੇ। ..... ਗੁਰੂ ਕਾ ਸਿਖ ਆਪ ਕਉ 'ਭਾਈ' 'ਮਹੰਤ' ਨਾ ਅਖਾਏ ..... ਗੁਰੂ ਕਾ ਸਿਖ ਕਿਰਤ ਦੇ ਨਫੇ ਵਿਚਹੁੰ ਦਸਵੰਧ ਗੁਰੂ ਕਾ ਦੇਵੇ। ਗੁਰੂ ਕੇ ਅਰਥ ਲਗਾਏ। ਪਰਸਾਦਿ ਛਕਾਏ।

..... ***ਗੁਰੂ ਕਾ ਸਿਖ ਚੋਰੀ, ਯਾਰੀ ਨ ਕਰੇ ਤੇ ਜੂਆ ਨਾ ਖੇਡੇ।*** [30]

ਭਾਈ ਦੇਸਾ ਸਿੰਘ ਦੇ ਰਹਿਤਨਾਮੇ ਵਿਚ 'ਖ਼ਾਲਸਾ' ਸਾਜਣ ਉਪ੍ਰੰਤ ਰਹਿਤ ਸਮਝਾਈ ਗਈ ਹੈ। ਖੰਡੇ ਕੀ ਪਾਹੁਲ ਨੂੰ ਪ੍ਰਾਥਮਿਕਤਾ ਦਿੱਤੀ ਗਈ ਹੈ:-

***ਪ੍ਰਿਥਮ ਰਹਿਤ ਯਹ ਜਾਨ, ਖੰਡੇ ਦੀ ਪਾਹੁਲ ਛਕੇ।***
***ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ। ੬।*** [31]

ਦਸਾਂ ਨਹੁੰਆਂ ਦੀ ਕ੍ਰਿਤ ਦੀ ਮਹੱਤਤਾ ਦ੍ਰਿੜ੍ਹ ਕਰਾਈ ਗਈ ਹੈ:-

---

29. ਉਹੀ ਰਹਿਤਨਾਮਾ ਹਜ਼ੂਰੀ ਭਾਈ ਚਉਪਾ ਸਿੰਘ, ਪੰ: ੧੧੯

30. ਉਹੀ, ਪੰ: ੮੩, ਪੰ: ੯੨

31. ਉਹੀ, ਰਹਿਤਨਾਮਾ ਹਜ਼ੂਰੀ ਭਾਈ ਚਉਪਾ ਸਿੰਘ, ਪੰ: ੧੧੯

*ਨਾਮ ਦਾਨ ਪ੍ਰਾਤੇ ਇਸਨਾਨਾ। ਜਿਨ ਗੁਰ ਕ੍ਰਿਪਾ ਤਿਨਹੁ ਇਹ ਜਾਨਾ।*
*ਦਸ ਨਖ ਕਰ ਜੋ ਕਾਰ ਕਮਾਵੈ। ਤਾਂ ਕਰ ਜੋ ਧਨ ਘਰ ਮੈਂ ਆਵੈ। ੧੨।*[32]

ਇਸਤਰੀ ਦਾ ਮਾਨ ਸਨਮਾਨ, ਹੰਕਾਰ, ਸ਼ਰਾਬ ਦਾ ਤਿਆਗ, ਕਛ-ਕ੍ਰਿਪਾਨ ਨਾਲ ਪਿਆਰ ਚਰਿੱਤਰਵਾਨ ਸਿੰਘ ਲਈ ਜ਼ਰੂਰੀ ਹਨ:-

*ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ।*
*ਆਪਨਿ ਇਸਤ੍ਰੀ ਸੋਂ ਰਤਿ ਹੋਈ। ਰਹਿਤਵੰਤ ਸਿੰਘ ਹੈ ਸੋਈ ।੧੩।*
*ਕਾਮ ਕ੍ਰੋਧ ਮਾਨ ਮਦ ਲੋਭਾ। ਇਹ ਵੈਰੀ ਕਰ ਹੈ ਮਨ ਛੋਭਾ। ੧੪।*

.............................................................................................

*ਕਛ ਕ੍ਰਿਪਾਨ ਨ ਕਬਹੂੰ ਤਿਆਗੈ। ਸਨਮੁਖ ਲਰੈ ਨ ਰਣ ਸੇ ਭਾਗੇ। ੧੫।*[33]

ਸਿਆਣਾ ਸਿੰਘ ਕੌਣ ਹੈ ?

*ਪਰਨਾਰੀ ਜੂਆ, ਅਸੱਤ, ਚੋਰੀ, ਮਦਰਾ ਜਾਨ।*
*ਪਾਂਚ ਐਬ ਯੇ ਜਗਤ ਮੋ, ਤਜੈ ਸੁ ਸਿੰਘ ਸੁਜਾਨ। ੪੪।*[34]

ਭਾਈ ਸਾਹਿਬ ਸਿੰਘ ਨੇ ਆਪਣੇ ਲਿਖੇ ਰਹਿਤਨਾਮੇ ਵਿਚ ਕੇਸਾਂ ਦੀ ਮਹੱਤਤਾ ਨੂੰ ਦ੍ਰਿੜ੍ਹ ਕਰਵਾਇਆ ਹੈ:-

*ਧਰਹਿ ਕੇਸ ਪਾਹੁਲ ਬਿਨਾਂ, ਭੇਖੀ ਮੂੜਾ ਸਿਖ।*
*ਮੇਰਾ ਦਰਸ਼ਨ ਨਾਹਿ ਤਿਸ, ਪਾਪੀ ਤਿਆਗੈ ਭਿਖ। ੫।।*[35]

ਇਸ ਰਹਿਤਨਾਮੇ ਵਿਚ ਭੇਖ ਦੀ ਥਾਂ ਰਹਿਤ ਉਪਰ ਜ਼ੋਰ ਹੈ:-

*ਭੇਖ ਪਿਆਰਾ ਨਾਹਿ ਮਮ, ਵਰਣ ਪਿਆਰਾ ਨਾਹਿ।*
*ਰਹਿਤ ਪਿਆਰੀ ਮੋਹ ਕੋ, ਸਿਦਕ ਪਿਆਰਾ ਆਹਿ। ੪੫।*[36]

ਖ਼ਾਲਸਈ ਰਹਿਤ ਮਰਯਾਦਾ ਹਰ ਸਿੱਖ ਲਈ ਜ਼ਰੂਰੀ ਹੈ। ਇਹ ਵੀ ਠੀਕ ਹੈ ਕਿ ਆਦਮੀ ਲਈ ਇਸ ਉੱਪਰ ਪੂਰੇ ਉਤਰਨਾ ਵੀ ਬਹੁਤ ਔਖਾ ਹੈ।

*ਸਿੰਘ ਜੀ, ਸਿੰਘ ਜੀ ਸਭ ਕੋਈ ਆਖੇ, ਸਿੰਘ ਜੀ ਹੋਣਾ ਅਉਖਾ।*
*ਸਿੰਘ ਜੀ ਹੋਇ ਮੁਰਦਾਰ ਨ ਖਾਏ, ਨਹੀਂ ਸਿੰਘ ਸਦਾਵਨ ਸਉਖਾ।*

---

32. ਉਹੀ, ਪੰ: ੧੪੭
33. ਉਹੀ, ਪੰ: ੧੪੭
34. ਉਹੀ, ਪੰ: ੧੪੯
35. ਉਹੀ, ਰਹਿਤਨਾਮਾ ਭਾਈ ਸਾਹਿਬ, ਪੰ: ੧੫੯
36. ਉਹੀ, ਪੰ: ੧੬੧

ਸੈਨਾਪਤਿ ਤੋਂ ਲੈ ਕੇ ਅੱਜ ਤਕ ਜੋ ਕੁਝ ਰਹਿਤ ਮਰਯਾਦਾ ਬਾਰੇ ਲਿਖਿਆ ਗਿਆ ਹੈ, ਉਸ ਉੱਪਰ ਪੂਰੇ ਉਤਰਨਾ ਬਹੁਤ ਮੁਸ਼ਕਲ ਹੈ, ਪਰ ਹਰ ਸਿੱਖ ਲਈ ਇਹ ਲਾਜ਼ਮੀ ਹੈ। ਇਨਸਾਨ ਬਣਨ ਲਈ ਮਿਹਨਤ ਵੀ ਤਾਂ ਜ਼ਰੂਰੀ ਹੈ। ਹਰ ਸਿੱਖ ਸ਼ਰਧਾ, ਸੰਤੋਖ ਤੇ ਸਿਰੜ ਨਾਲ ਦਸ਼ਮੇਸ਼ ਦੀ ਆਗਿਆ ਦਾ ਪਾਲਣ ਕਰ ਸਕਦਾ ਹੈ।

ਖ਼ਾਲਸਈ ਰਹਿਤ ਮਰਯਾਦਾ ਸਾਰ-ਰੂਪ ਵਿਚ ਇਸ ਪ੍ਰਕਾਰ ਹੈ:-

(੧) ਪੰਜ ਕਕਾਰੀ-ਰਹਿਤ-ਕੇਸ, ਕਿਰਪਾਨ, ਕੱਛ, ਕੜਾ, ਕੰਘਾ।

(੨) ਦਸਤਾਰ ਸਜਾਉਣੀ, ਇਸਨਾਨ, ਨਿੱਤ ਨੇਮ, ਕਿਰਤ ਕਰਨੀ, ਦਸਵੰਧ ਦੇਣਾ।

(੩) ਭੱਦਣ, ਤਮਾਕੂ, ਕੁਠਾ, ਪਰ-ਇਸਤ੍ਰੀ, ਜੂਆ, ਸ਼ਰਾਬ ਦਾ ਤਿਆਗ।

(੪) ਚੋਰੀ, ਝੂਠ, ਯਾਰੀ ਦਾ ਤਿਆਗ।

(੫) ਮੀਣੇ, ਮਸੰਦ, ਧੀਰਮਲੀਏ, ਰਾਮਰਾਈਏ, ਕੁੜੀਮਾਰਾਂ ਤੇ ਨੜੀਮਾਰਾਂ ਨਾਲ ਮੇਲ-ਮਿਲਾਪ ਦੀ ਮਨਾਹੀ। ਸਿਰਗੁੰਮਾਂ ਨਾਲ ਨਾ ਵਰਤੇ।

(੬) ਸਿੱਖ ਟੋਪੀ ਨਾ ਪਹਿਨੇ, ਮੂਰਤੀ ਪੂਜਾ ਨ ਕਰੇ, ਮੜੀ, ਮੱਠ, ਕਬਰ ਦੀ ਪੂਜਾ ਨ ਕਰੇ।

ਭੱਟ ਵਹੀ ਪ੍ਰਰਗਣਾ ਥਾਨੇਸਰ ਦੇ ਲੇਖਕ ਨੇ ਵੀ ਸਿੱਖ-ਰਹਿਤ ਮਰਯਾਦਾ ਦਾ ਨਿਚੋੜ ਇੰਝ ਦਿੱਤਾ ਹੈ:-

ਹੁੱਕਾ, ਹਲਾਲ, ਹਜਾਮਤ, ਹਰਾਮ
ਟਿੱਕਾ, ਜੰਞੂ, ਧੋਤੀ ਕਾ ਤਿਆਗ ਕਰਾਇਆ।
ਮੀਣੇ, ਧੀਰਮਲੀਏ, ਰਾਮਰਾਈਏ, ਸਿਰਗੁੰਮੋਂ, ਮਸੰਦੋ ਕੀ ਵਰਤਣ ਬੰਦ ਕੀ।
ਕੰਘਾ, ਕਰਦ, ਕੇਸਕੀ, ਕੜਾ, ਕਛਹਿਰਾ, ਸਭ ਕੋ ਦੀਆ, ਸਭ ਕੇਸਧਾਰੀ ਹੂਏ। ਸਭ ਕਾ ਜਨਮ ਪਟਨਾ, ਬਾਸੀ ਆਨੰਦਪੁਰ ਬਤਾਈ।

***ਆਗੇ ਗੁਰੂ ਕੀ ਗਤਿ ਗੁਰੂ ਜਾਣੈ***
***ਗੁਰੂ ਗੁਰੂ ਜਪਣਾ, ਗੁਰੂ ਹਰ ਥਾਈਂ ਸਹਾਈ ਹੋਗ।***[37]

ਇਸ ਰਹਿਤ ਉੱਪਰ ਜੋ ਸਿੱਖ ਪੂਰਾ ਨਹੀਂ ਉਤਰਦਾ, ਪਤਿਤ ਹੁੰਦਾ ਹੈ। ਤਨਖਾਹ ਲਗਵਾਕੇ ਦੁਬਾਰਾ ਭੁੱਲ ਬਖਸ਼ਾਉਣ ਪਿਛੋਂ ਹੀ ਮੁੜ "ਖੰਡੇ ਕੀ ਪਾਹੁਲ" ਲੈ ਕੇ ਖ਼ਾਲਸਾ ਬਣ ਸਕਦਾ ਹੈ। ਸਿੱਖੀ ਕਮਾਉਣੀ ਪੈਂਦੀ ਹੈ ਸਿੱਖ ਦੇ ਘਰ ਜਨਮ ਲੈ ਕੇ ਹੀ ਵਿਅਕਤੀ ਸਿੱਖ ਨਹੀਂ ਬਣ ਸਕਦਾ: ਸਿੱਖ ਅਖਵਾਉਣਾ ਵੱਖਰੀ ਗੱਲ ਹੈ। ਸਿੱਖ ਹੋਣਾ ਵੱਖਰੀ ਗੱਲ।

ਗੁਰੂ ਨਾਨਕ ਦੇ ਸਿੱਖੀ ਮਾਰਗ ਤੇ ਚਲਦਿਆਂ ਗੁਰੂ ਗੋਬਿੰਦ ਸਿੰਘ ਦੇ 'ਖ਼ਾਲਸਾ

---

37. ਉਹੀ, ਪੰ: ੧੯੪

ਪੰਥ' ਦਾ ਅਨਿਖੱੜ ਅੰਗ ਬਣਨ ਲਈ ਬਹੁਤ ਮਿਹਨਤ, ਸੰਜਮ, ਸਿਰੜ ਤੇ ਕੁਰਬਾਨੀ ਦੀ ਲੋੜ ਹੈ। ਖ਼ਾਲਸਾ ਦੇ ੩੦੦ ਵੇਂ ਵਰ੍ਹੇ ਵਿਚ ਸਿੱਖ ਸੰਗਤਿ ਤੇ ਸਮੂੰਹ ਖ਼ਾਲਸਾ ਪੰਥ ਨੂੰ ਸੁਤਰਕ ਹੋਣ ਦੀ ਲੋੜ ਹੈ। ਨਵੀਂ ਚੇਤਨਾ ਦਾ ਸੰਚਾਰ ਜ਼ਰੂਰੀ ਹੈ ਤਾਂ ਜੋ ਹਰ ਘਰ ਅੰਮ੍ਰਿਤ ਸੰਚਾਰ ਹੋਵੇ। ਖ਼ਾਲਸੇ ਦਾ ਬੋਲਬਾਲਾ ਹੋਵੇ ਤੇ ਖ਼ਾਲਸਾ ਜੁਗੋ ਜੁੱਗ ਅਟੱਲ।

ੴ

# ਖ਼ਾਲਸਾ ਸਿਰਜਣਾ ਬਾਰੇ ਪ੍ਰਤਿਕ੍ਰਿਆਵਾਂ ਤੇ ਵਿਰੋਧ

ਖ਼ਾਲਸਾ ਸਿਰਜਣਾ ਇਕ ਕ੍ਰਾਂਤੀਕਾਰੀ ਅਮਲ ਸੀ। ਇਸ ਨੇ ਪਛੜੇ ਹੋਏ ਤਬਕਿਆਂ ਤੇ ਜਾਤੀਆਂ, ਲਿਤਾੜੇ ਹੋਏ ਮਜ਼ਲੂਮਾਂ ਦੀ ਧਿਰ ਬਣਕੇ, ਇਕ ਪਾਸੇ, ਬ੍ਰਾਹਮਣਾਂ, ਖੱਤਰੀਆਂ ਤੇ ਅਖੌਤੀ ਉੱਚੀ ਜਾਤੀ ਦੇ ਲੋਕਾਂ ਦੀ ਚੌਧਰ ਨੂੰ ਵੰਗਾਰਿਆ ਸੀ, ਦੂਸਰੇ ਪਾਸੇ ਇਸਲਾਮੀ ਪ੍ਰਭਾਵ ਵਾਲੇ ਗੁੱਗਾ ਤੇ ਮੜੀਆਂ ਦੇ ਪੁਜਾਰੀਆਂ ਤੇ ਸਖੀ-ਸਰਵਰੀਆਂ ਨੂੰ ਚਿਣੌਤੀ ਦਿੱਤੀ ਸੀ। ਇਸ ਲਈ ਇਹਨਾਂ ਸਭ ਲੋਕਾਂ ਦਾ ਪਹਿਲਾਂ ਪ੍ਰਤਿਕ੍ਰਮ ਖ਼ਾਲਸਾ ਵਿਰੋਧੀ ਸੀ। ਖ਼ਾਲਸੇ ਦੀ ਸਿਰਜਣਾ ਨਾਲ ਮਸੰਦਾਂ ਦੀ ਤਾਕਤ ਵੀ ਖਤਮ ਹੋਈ, ਉਹਨਾਂ ਦੀ ਪ੍ਰਤਿਕ੍ਰਿਆ ਸੁਭਾਵਕ ਹੀ ਇਸ ਅਮਲ ਦੇ ਵਿਰੁੱਧ ਹੋਣੀ ਸੀ। ਇਸਦੇ ਰਾਜਸੀ ਪੱਖ ਵੀ ਮਹੱਤਵਪੂਰਨ ਸਨ। ਖ਼ਾਲਸਾ ਪੰਥ ਇਕ ਹਥਿਆਰਬੰਦ ਧਿਰ ਸੀ ਤੇ ਉਸਨੇ ਹਰ ਜ਼ੁਲਮ ਤੇ ਜ਼ਬਰ ਵਿਰੁੱਧ ਡਟਣਾ ਸੀ। ਇਸ ਲਈ ਪਹਾੜੀ ਰਾਜਿਆਂ ਤੇ ਮੁਗਲਾਂ ਦੀ ਵਿਰੋਧਤਾ ਦੀ ਸੰਭਾਵਨਾ ਹੈ ਸੀ ਤੇ ਇਸ ਲਈ ਇਹਨਾਂ ਧਿਰਾਂ ਦੀ ਪ੍ਰਤਿਕ੍ਰਿਆ ਸੁਖਾਵੀਂ ਨਹੀਂ ਸੀ।

(੧) ਸੈਨਾਪਤਿ ਲਿਖਦਾ ਹੈ ਸਿੱਖ ਸੰਗਤਾਂ, ਜੋ ਬੈਸਾਖੀ ਵਾਲੇ ਦਿਨ ਆਨੰਦਪੁਰ ਇਕੱਤਰ ਹੋਈਆਂ ਸਨ, ਉਹਨਾਂ ਵਿਚੋਂ ਕੁਝ ਖ਼ਾਲਸਾ ਪ੍ਰਗਟ ਸਮੇਂ ਹੀ ਬੇਚੈਨ ਹੋ ਗਈਆਂ ਸਨ:-

***ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁੱਦ੍ਰ ਕੇ ਤੀਰ।***
***ਕੇਤਕ ਸੁਨ ਭਏ ਖ਼ਾਲਸਾ ਕੇਤਕ ਭਏ ਅਧੀਰ॥ ੫॥***[1]

ਕੁਝ ਲੋਕ ਖ਼ਾਲਸਾ ਬਣ ਗਏ, ਪਰ ਜਿਹਨਾਂ ਲੋਕਾਂ ਨੂੰ ਗੁਰੂ ਉੱਪਰ ਭਰੋਸਾ ਨਹੀਂ ਸੀ, ਉਹ ਅਵਿਸ਼ਵਾਸ਼ ਦੇ ਹਨੇਰ 'ਚ ਡੁੱਬ ਗਏ:-

***ਏਕ ਪ੍ਰਗਟ ਖ਼ਾਲਸਾ ਭਏ ਏਕਨ ਕੀ ਇਹ ਰੀਤ।***
***ਅੰਧਕੂਪ ਮਹਿ ਪਚਿ ਰਹੇ ਨਾਹਿ ਤਾਹਿ ਸੋ ਪ੍ਰੀਤ ॥ ੪੭॥***[2]

ਇਸ ਤਰ੍ਹਾਂ ਪਹਿਲੀ ਪ੍ਰਤਿਕ੍ਰਿਆ ਉਹਨਾਂ ਕੱਚੇ ਪਿੱਲੇ ਸਿੱਖਾਂ ਦੀ ਸੀ, ਜੋ ਗੁਰੂ ਦੇ ਵਿਸਵਾਸ਼ ਵਿਚ ਪੂਰੇ ਨਾ ਉਤਰੇ। ਉਹ ਸਿੰਘ ਸਜਣੋਂ ਰਹਿ ਗਏ ਤੇ ਇਸ ਤਰ੍ਹਾਂ ਜਾਣ ਬੁੱਝ ਕੇ ਜਾਂ ਅਣਚਾਹੇ ਹੀ ਉਸ ਧਿਰ ਦੇ ਹਮਾਇਤੀ ਬਣੇ ਜੋ 'ਖ਼ਾਲਸਾ' ਸ਼ਕਤੀ ਦੇ ਵਿਰੁੱਧ ਸੀ। ਇਹਨਾਂ ਲੋਕਾਂ ਵਿਚ ਮਸੰਦਾਂ, ਮੀਣਿਆਂ, ਰਾਮਰਾਈਆਂ, ਧੀਰ ਮੱਲੀਆਂ,

---

1. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੭੮

2. ਉਹੀ ਪੰ: ੮੩

ਕੋਨਿਆਂ ਤੇ ਮੋਨਿਆਂ ਦਾ ਸ਼ੁਮਾਰ ਕੀਤਾ ਜਾ ਸਕਦਾ ਹੈ।

(੨) ਦੂਸਰਾ ਧੜਾ ਜ਼ਾਬਰ ਲੋਕਾਂ ਦਾ ਸੀ। ਉਹਨਾਂ ਵਿਚ ਹਿੰਦੂ ਵੀ ਸ਼ਾਮਲ ਸਨ ਤੇ ਤੁਰਕ ਵੀ। ਉਹ ਸਾਰੇ ਲੋਕ ਜੋ ਸਮਾਜਿਕ ਤੇ ਰਾਜਸੀ ਸ਼ਕਤੀ ਦੇ ਸੁਆਮੀ ਸਨ, ਇਸ ਨਵੀਂ ਤਾਕਤ ਨੂੰ ਵੇਖਕੇ ਜਿਵੇਂ ਘਬਰਾ ਉੱਠੇ। ਮੁਲਕ ਦੇ ਕੋਨੇ ਕੋਨੇ 'ਚੋਂ ਗ਼ਰੀਬ ਤੇ ਦਬੇ ਹੋਏ ਲੋਕਾਂ ਤੇ ਜ਼ਾਤ-ਪਾਤ ਦੇ ਲਿਤਾੜੇ ਵਰਗਾਂ ਨੇ ਆਨੰਦਪੁਰ ਵੱਲ ਮੂੰਹ ਕਰ ਲਿਆ ਸੀ। ਬ੍ਰਾਹਮਣਾਂ ਨੂੰ ਵੰਗਾਰਿਆ ਗਿਆ ਸੀ, ਜੰਞੂ ਤੋੜਕੇ ਸੁੱਟਣੇ ਆਰੰਭ ਹੋ ਗਏ ਸਨ। ਪਿੰਡਾਂ ਦੇ ਪਿੰਡ ਖ਼ਾਲਸਈ ਪ੍ਰਭਾਵ ਵਾਲੇ ਬਣਦੇ ਜਾ ਰਹੇ ਸਨ। ਇਸ ਨਾਲ ਕਾਜ਼ੀਆਂ ਤੇ ਬ੍ਰਾਹਮਣਾਂ ਦੋਹਾਂ ਧਿਰਾਂ ਦੇ ਮਨ ਵਿਚ ਡਰ ਪੈਦਾ ਹੋ ਗਿਆ ਸੀ। ਭਾਈ ਗੁਰਦਾਸ ਦੂਸਰਾ ਲਿਖਦਾ ਹੈ:

*ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ।*
*ਤੁਰਕ ਦੁਸਟ ਸਭਿ ਛੈ ਕੀਏ ਹਰਿ ਨਾਮ ਉਚਾਰਾ।*
*ਤਿਨ ਆਗੈ ਕੋਇ ਨ ਠਹਿਰਿਓ ਭਾਗੇ ਸਿਰਦਾਰਾ।*
*ਜਹ ਰਾਜੇ ਸਾਹ ਅਮੀਰੜੇ ਹੋਏ ਸਭ ਛਾਰਾ।*
*ਫਿਰ ਸੁਨ ਕਰਿ ਐਸੀ ਧਮਕ ਕਉ ਕਾਂਪੈ ਗਿਰਿ ਭਾਰਾ।*
*ਤਬ ਸਭ ਧਰਤੀ ਹਲਚਲ ਭਈ ਛਾਡੇ ਘਰ ਬਾਰਾ।*
*ਇਉਂ ਐਸੇ ਦੁੰਦ ਕਲੇਸ ਮਹਿ ਖਪਿਓ ਸੰਸਾਰਾ।*

..............................................................................

*ਮੜੀ ਦੇਵਲ ਗੋਰ ਮਸੀਤ ਢਾਹਿ ਕੀਏ ਮੈਦਾਨਾ।*
*ਬੇਦ ਪੁਰਾਨ ਖਟ ਸਾਸਤ੍ਰਾ ਫੁਨ ਮਿਟੇ ਕੁਰਾਨਾ।*
*ਬਾਂਗ ਸਲਾਤ ਹਟਾਇ ਕਰਿ ਮਾਰੇ ਸੁਲਤਾਨਾ।*
*ਮੀਰ ਪੀਰ ਸਭ ਛਪਿ ਗਏ ਮਜਹਬ ਉਲਟਾਨਾ।*
*ਮਲਵਾਨੇ ਕਾਜੀ ਪੜਿ ਥਕੇ ਕਛੁ ਮਰਮੁ ਨ ਜਾਨਾ।*
*ਲਖ ਪੰਡਿਤਿ ਬ੍ਰਹਮਨ ਜੋਤਕੀ ਬਿਖ ਸਿਉ ਉਰਝਾਨਾ।*
*ਫੁਨ ਪਾਥਰ ਦੇਵਲ ਪੂਜਿ ਕੈ ਅਤਿ ਹੀ ਭਰਮਾਨਾ।*[3]

ਇਸ ਤਰ੍ਹਾਂ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਧਾਰਮਕ ਤੇ ਰਾਜਸੀ ਸ਼ਕਤੀਆਂ ਇਸ ਨਵੀਂ ਵੰਗਾਰ ਤੋਂ ਭੈ ਭੀਤ ਹੋ ਗਈਆਂ। ਇਸ ਪ੍ਰਤਿਕ੍ਰਿਆ ਦਾ ਫਲ ਹੀ ਸੀ ਕਿ ਖ਼ਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿਚ ਪਹਾੜੀਆਂ ਤੇ ਮੁਗਲਾਂ ਨਾਲ ਕੋਈ ੭ ਸਾਲ ਤਕ ਯੁੱਧ ਲੜਨੇ ਪਏ।

3. ਉਹੀ, ਪੰ: ੪੪੦-੪੪੨

(੩) "ਖ਼ਾਲਸੇ ਦੀ ਸਿਰਜਣਾ" ਪਿਛੋਂ ਨਵੇਂ ਸਜੇ ਸਿੰਘਾਂ ਨੇ ਜਾ ਕੇ ਜੋਸ਼ ਵਿਚ ਉੱਚੀ ਸ਼੍ਰੇਣੀਆਂ ਨੂੰ ਵੰਗਾਰਨਾ ਸ਼ੁਰੂ ਕਰ ਦਿੱਤਾ। ਸਿੰਘ ਘੋੜਿਆਂ ਉੱਪਰ ਅਸਵਾਰ ਹੋ ਪਿੰਡਾਂ ਵਿਚ ਪਹੁੰਚ ਜਾਂਦੇ ਸਨ ਤੇ ਆਮ ਲੋਕਾਂ ਲਈ ਬਰਾਬਰੀ ਦੇ ਅਧਿਕਾਰਾਂ ਦੀ ਮੰਗ ਕਰਦੇ ਸਨ। ਜਿਹੜੇ ਪਿੰਡ ਵਿਚ ਇਹਨਾਂ ਗੱਲਾਂ ਨੂੰ ਪ੍ਰਵਾਨ ਨਹੀਂ ਕਰਦੇ ਸਨ, ਉਹਨਾਂ ਉੱਪਰ ਹਮਲੇ ਭੀ ਕੀਤੇ ਜਾਂਦੇ ਸਨ। ਆਨੰਦਪੁਰ ਦੇ ਪਹਿਲੇ ਸੰਗ੍ਰਾਮ ਸਮੇਂ ਤਾਂ ਇਹ ਵਰਤਾਰਾ ਆਮ ਹੀ ਹੋ ਗਿਆ ਸੀ। ਸੈਨਾਪਤਿ ਲਿਖਦਾ ਹੈ:-

***ਵੇ ਜੋ ਸਿਖ ਬਿਦਾ ਭਏ ਨਗਰ ਨਗਰ ਬਿਸਥਾਰ।***
***ਤਿਨੋ ਜਾਇ ਸੰਸਾਰ ਮੈ ਕਉਤਕ ਕਰੇ ਅਪਾਰ॥ ੩॥***
***ਨਗਰ ਨਗਰ ਮੈਂ ਜੁਧ ਕਰਿ ਭਏ ਖ਼ਾਲਸਾ ਸੋਇ।***
***ਮਾਨ ਬਚਨ ਸਨਮੁਖ ਭਏ ਤਿਹ ਸਮਾਨ ਨਹੀਂ ਕੋਇ॥ ੪॥*** [4]

ਪ੍ਰਤੀਤ ਹੁੰਦਾ ਕਿ ਆਨੰਦਪੁਰ ਦੇ ਆਲੇ ਦੁਆਲੇ ਪਿੰਡਾਂ ਵਿਚ ਅਜਿਹਾ ਵਤੀਰਾ ਆਮ ਸੀ ਤੇ ਲੋਕ ਧੜਾਧੜ ਖ਼ਾਲਸਈ ਸ਼ਰਣ ਵਿਚ ਆ ਰਹੇ ਸਨ। ਖ਼ਾਲਸੇ ਦਾ ਬਹੁਤ ਪਸਾਰਾ ਹੋਇਆ। ਇਸ ਨਾਲ ਰਸਦ, ਪਾਣੀ, ਘੋੜਿਆਂ ਤੇ ਹਥਿਆਰਾਂ ਦੀ ਲੋੜ ਵੀ ਵਧੀ। ਪਿੰਡਾਂ ਵਿਚੋਂ, ਫਿਰ ਲੋੜ ਪੂਰੀ ਕਰਨ ਲਈ, ਨਜ਼ਰਾਨੇ ਲੈਣੇ ਸ਼ੁਰੂ ਕਰ ਦਿੱਤੇ ਗਏ। ਨਜ਼ਰਾਨਾ ਨ ਦੇਣ ਵਾਲਿਆਂ ਨੂੰ 'ਖ਼ਾਲਸਾ' ਲੁੱਟ ਲਿਆ ਕਰਦਾ ਸੀ। ਹਕੂਮਤ ਪਾਸ ਜਦੋਂ ਖ਼ਾਲਸੇ ਵਿਰੁੱਧ ਸ਼ਕਾਇਤਾਂ ਪਹੁੰਚੀਆਂ ਤਾਂ ਫਿਰ ਟੱਕਰ ਅਟੱਲ ਹੋ ਗਈ। ਰਤਨ ਸਿੰਘ ਭੰਗੂ ਇਸ ਤੱਥ ਵੱਲ ਸੰਕੇਤ ਕਰਦਾ ਹੋਇਆ ਲਿਖਦਾ ਹੈ:-

***ਦਿਨੋ ਦਿਨੈ ਪੰਥ ਬਧਤੋ ਜਾਇ। ਖਾਣ ਪਹਰਨ ਕੀ ਥੁੜ ਭਈ ਆਇ।***
***ਤੌ ਪੰਥ ਨੈ ਇਮ ਮਤੋ ਮਤਾਯੋ। ਚਹੀਯੇ ਪਿੰਡਨ ਪਰ ਨਜ਼ਰਾਨਾ ਲਾਯੋ। ੩੯॥***
***ਲੋਕ ਨਜ਼ਰਾਨੋ ਨਹਿੰ ਦੇਹੈ ਸਿੰਘ ਲੇਵੈਂ ਦੰਗੋ ਮਚਾਇ।***
***ਤੁਰਕਨ ਢਿਗ ਤਿਨ ਜਾਇਕੈ ਦਈ ਫਰਯਾਦ ਸੁਨਾਇ। ੪੦।*** [5]

ਸੋ ਇਸ ਤਰ੍ਹਾਂ ਰਾਜਨੀਤਕ ਟਕਰਾਓ ਆਰੰਭ ਹੋ ਗਿਆ। "ਖ਼ਾਲਸੇ ਦੀ ਸਿਰ-ਜਣਾ" ਕਿਸੇ ਰਾਜਨੀਤਕ ਸੁਤੰਤਰਤਾ ਤੋਂ ਘੱਟ ਨਹੀਂ ਸੀ। ਪਰ ਇਹ ਟੱਕਰ ਕੇਵਲ ਰਾਜਨੀਤਕ ਹੀ ਨਹੀਂ ਸੀ। ਇਸ ਦਾ ਇਕ ਮਨੋਰਥ ਦਬੇ ਕੁਚਲੇ ਲੋਕਾਂ ਨੂੰ ਬ੍ਰਾਹਮਣਾਂ, ਖੱਤਰੀਆਂ ਤੇ ਉੱਚ ਜ਼ਾਤੀਆਂ ਦੇ ਬਰਾਬਰ ਲਿਆਉਣਾ ਵੀ ਸੀ। ਬ੍ਰਾਹਮਣੀ ਰੀਤਾਂ ਦਾ ਖ਼ਾਤਮਾ ਕਰਨਾ, ਜਿਵੇਂ ਖ਼ਾਲਸੇ ਲਈ ਭੱਦਨ ਦਾ ਤਿਆਗ, ਜੰਞੂ ਤਿਲਕ ਦੀ ਸਮਾਪਤੀ, ਪਿਛਲੀ ਕੁਲ ਰੀਤ ਦਾ ਤਿਆਗ ਬਿੱਪਰ-ਸੰਸਾਰ ਲਈ ਇਕ ਵੰਗਾਰ ਸੀ। ਇਸ ਲਈ

4. ਉਹੀ, ਪੰ: ੧੦੨

5. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰ: ੪੮

ਨਵੇਂ ਇਨਕਲਾਬੀ ਕਦਮ ਵਿਰੁੱਧ ਉਹਨਾਂ ਦੀ ਪ੍ਰਤਿਕ੍ਰਿਆ ਸੁਭਾਵਕ ਹੀ ਸੀ।

ਖ਼ਾਲਸੇ ਦੀ ਸਿਰਜਣਾ ਪਿਛੋਂ ਜਦੋਂ ਸਿੰਘ ਦਿੱਲੀ ਆਦਿ ਸ਼ਹਿਰਾਂ ਵਿਚ ਪਹੁੰਚੇ ਤੇ ਲੋਕਾਂ ਨੂੰ ਨਵੇਂ ਖ਼ਾਲਸਾ ਵਿਧਾਨ ਬਾਰੇ ਦੱਸਿਆ ਤੇ ਪੰਜ ਸਿੰਘਾਂ ਨੇ ਲੋਕਾਂ ਨੂੰ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿੱਤਾ ਤਾਂ ਕੁਲਾਚਾਰੀ ਰੀਤਾਂ ਦੇ ਬੰਧਨਾਂ ਵਿਚ ਫਸੇ ਤੇ ਜਨਮਾਂ-ਜਨਮਾਂਤਰਾਂ ਦੇ ਸੰਸਕਾਰਾਂ ਦੀਆਂ ਡੂੰਘੀਆਂ ਲੀਹਾਂ ਵਿਚ ਧਸੇ ਲੋਕਾਂ, ਖਾਸ ਕਰਕੇ ਬ੍ਰਾਹਮਣਾਂ ਨੇ ਇਸ ਪੰਥ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਬ੍ਰਾਹਮਣਾਂ ਤੇ ਖੱਤਰੀਆਂ ਨੇ ਅੰਮ੍ਰਿਤ ਛਕਾਉਣ ਦੀ ਰਸਮ ਦਾ ਬਾਈਕਾਟ ਸ਼ੁਰੂ ਕਰ ਦਿੱਤਾ ਤੇ ਕਿਹਾ 'ਜੇ ਉਹ ਭੱਦਨ ਨਹੀਂ ਕਰਨਗੇ ਤਾਂ ਸਮਾਜ ਵਿਚ ਉਹਨਾਂ ਦਾ ਮਾਨ ਕਿਵੇਂ ਰਹੇਗਾ? ਦਿੱਲੀ ਦੇ ਸਿੰਘਾਂ ਵਿਚ ਦੁਬਿਧਾ ਦਾ ਆਲਮ ਸੀ। ਸੈਨਾਪਤਿ ਲਿਖਦਾ ਹੈ:-

*ਤਬ ਦਿੱਲੀ ਮੈਂ ਆਇ ਕੈ ਸਬ ਸੋ ਕਹੀ ਸੁਨਾਇ।*
*ਕੇਤਨ ਮਾਨੀ ਪ੍ਰੀਤ ਕਰ, ਕੇਤਨ ਦਈ ਭੁਲਾਇ॥ ੨॥*

.......................................................................................

*ਕੇਤਕ ਕਹਤ ਇਨੋ ਮਤ ਕੀਨਾ।*
*ਸਤਿਗੁਰ ਹੁਕਮ ਨਹੀਂ ਕਛੁ ਦੀਨਾ॥ ੮॥*
*ਕੇਤਕ ਕਹਤ ਲਿਖਾ ਕਛੁ ਆਵੈ। ਤਬ ਯਹ ਬਚਨ ਕਮਾਯਾ ਜਾਵੈ।*
*ਕੇਤਕ ਸੁਨ ਕੈ ਪ੍ਰੀਤ ਲਗਾਈ। ਤਿਨਹੁ ਠਉਰ ਸੰਗਤਿ ਮੈਂ ਪਾਈ॥ ੯॥* [6]

ਹੌਲੀ ਹੌਲੀ ਬ੍ਰਾਹਮਣਾਂ, ਖੱਤਰੀਆਂ ਤੇ ਅੰਮ੍ਰਿਤਧਾਰੀ ਸਿੰਘਾਂ ਦਾ ਟਕਰਾਓ ਹੋ ਗਿਆ। ਉਹ ਬਿਲਕੁਲ ਅਲੱਗ ਥਲੱਗ ਹੋ ਗਏ। ਅੰਮ੍ਰਿਤਧਾਰੀ ਸਿੰਘ ਰੋਡੇ ਸਿਰ ਵਾਲਿਆਂ ਨਾਲ, ਭੱਦਨ ਦੀ ਰਸਮ ਕਰਨ ਵਾਲਿਆਂ ਨਾਲ ਤੇ ਹੁੱਕਾ ਪੀਣ ਵਾਲਿਆਂ ਨਾਲ ਕੋਈ ਵਿਹਾਰ ਨਹੀਂ ਸਨ ਕਰਦੇ ਤੇ ਦੂਸਰੇ ਪਾਸੇ ਬ੍ਰਾਹਮਣਾਂ, ਖੱਤਰੀਆਂ ਵਲੋਂ ਅੰਮ੍ਰਿਤਧਾਰੀ ਸਿੰਘਾਂ ਨਾਲ ਵਰਤ-ਵਰਤਾਓ ਬੰਦ ਹੋ ਗਿਆ। ਸਨਾਤਨੀ ਹਿੰਦੂਆਂ ਨੇ ਮਤਾ ਪਕਾਇਆ:-

*ਤਾਂ ਪਰ ਚਰਚਾ ਚਲੀ ਅਪਾਰਾ। ਭਯੋ ਇਕਤ੍ਰ ਨਗਰ ਸਬ ਸਾਰਾ। ੫।*
*ਇਨਸੋ ਬਨਜੁ ਕਰੋ ਮਤ ਕੋਈ। ਕੁਲ ਕੀ ਚਾਲ ਇਨੋ ਸਭ ਖੋਈ। ੬।*
*ਇਨਸੋ ਸਵਦਾ ਮਤ ਕਰਹੁ ਨਹਿੰ ਕੁਟੰਬ ਬਿਉਹਾਰ।*
*ਜੋ ਆਗੇ ਕੁਲ ਮੈ ਭਈ ਸੋ ਵਰਤੋ ਸੰਸਾਰ। ੭।* [7]

ਫਿਰ ਉਹਨਾਂ ਬ੍ਰਾਹਮਣਾਂ ਖੱਤਰੀਆਂ ਨੇ ਬਾਜ਼ਾਰ ਬੰਦ ਕਰ ਦਿੱਤੇ ਤੇ ਦਿੱਲੀ ਵਿਚ ਹੜਤਾਲ ਹੋ ਗਈ। ਬਹੁਤ ਕੱਚੇ ਪਿੱਲੇ ਸਿੰਘ ਤਾਂ ਖ਼ਾਲਸੇ ਦੀ ਰਹਿਤ ਛੱਡ ਕੇ ਹਿੰਦੂਆਂ

---

6. ਸੈਨਾਪਤੀ, ਸ੍ਰੀ ਗੁਰ ਸੋਭਾ, ਪੰ: ੮੮-੮੯

7. ਉਹੀ ਪੰਨਾ ੯੭

ਵਿਚ ਜਾ ਰਲੇ। ਕਈਆਂ ਨੇ ਤਗੜੇ ਹੋ ਕੇ ਮੁਕਾਬਲਾ ਕੀਤਾ। ਹਾਕਮ ਵੀ ਬ੍ਰਾਹਮਣ ਖੱਤਰੀਆਂ ਦੇ ਹੱਕ ਵਿਚ ਰਿਸ਼ਵਤ ਲੈ ਕੇ ਆਪਣਾ ਫ਼ੈਸਲਾ ਕਰ ਗਿਆ। ਸਿੰਘਾਂ ਨੇ ਉੱਚ ਅਧਿਕਾਰੀ ਪਾਸ ਅਪੀਲ ਕੀਤੀ ਤਾਂ ਵੀ ਹਿੰਦੂਆਂ ਨੇ ਉਸ ਨੂੰ ਇਹ ਕਹਿਕੇ ਭੜਕਾਇਆ ਕਿ ਸਿੱਖ ਆਪਣੇ ਆਪ ਨੂੰ ਖ਼ਾਲਸਾ ਕਹਿੰਦੇ ਹਨ ਜਦੋਂ ਕਿ 'ਖ਼ਾਲਸਾ' ਅਖਵਾਉਣ ਦੀ ਹੱਕਦਾਰ ਕੇਵਲ ਹਕੂਮਤ ਹੈ ਜੋ "ਖ਼ਾਲਸਾ ਭੂਮੀ" ਦੀ ਮਾਲਕ ਹੈ। ਸਿੰਘਾਂ ਨੂੰ ਜਦ ਪੁੱਛਿਆ ਗਿਆ ਤਾਂ ਉਹਨਾਂ ਉੱਤਰ ਦਿੱਤਾ, "ਸਿੱਖ ਸੰਗਤਾਂ ਪਹਿਲਾਂ ਮਸੰਦਾਂ ਅਧੀਨ ਸਨ, ਹੁਣ ਗੁਰੂ ਜੀ ਨੇ ਉਹਨਾਂ ਦਾ ਖਾਤਮਾ ਕਰ ਦਿੱਤਾ ਹੈ। ਉਹ ਸਿੱਧੇ ਗੁਰੂ ਜੀ ਨਾਲ ਜੁੜ ਗਏ ਹਨ, ਹਿੰਦੂ ਰੀਤੀ ਰਿਵਾਜ ਛੱਡ ਕੇ ਗੁਰੂ ਜੀ ਦੇ ਸਿੰਘ ਸਜੇ ਹਨ ਤੇ ਇਉਂ 'ਖ਼ਾਲਸਾ' ਬਣ ਗਏ ਹਨ। ਹਾਕਮ ਨੇ ਤੁਰੰਤ ਹੀ ਸਿੰਘਾਂ ਦਾ ਬਾਈਕਾਟ ਬੰਦ ਕਰਵਾ ਦਿੱਤਾ। ਸੈਨਾਪਤਿ ਲਿਖਦਾ ਹੈ ਕਿ ਹਿੰਦੂਆਂ ਨੇ ਦਿੱਲੀ ਦੇ ਉੱਚ-ਅਧਿਕਾਰੀ ਨੂੰ ਇੰਝ ਖ਼ਾਲਸੇ ਵਿਰੁੱਧ ਭੜਕਾਇਆ:-

*ਦੇਖਹੁ ਅਬ ਕੈਸੇ ਬਨ ਆਵੈ। ਕੈਸੀ ਸੋਭ ਖਾਲਸਾ ਪਾਵੈ।*
*ਕਰੀਐ ਅਬਿ ਇਨ ਸੋ ਬਿਧਿ ਸੋਈ। ਕਹੈ ਨ ਫੇਰ ਖ਼ਾਲਸਾ ਕੋਈ॥ ੨੧॥*
*ਮਿਲਿ ਹਾਕਮ ਕੋ ਬਾਤ ਬਨਾਈ। ਇਨੋ ਰਾਹ ਇਕ ਨਈ ਚਲਾਈ।*
*ਕੁਲਾ ਕਰਮ ਕੇ ਮਾਰਗ ਤਿਆਗੇ। ਕਰਿਹੈ ਚਾਲ ਅਉਰ ਇਮ ਲਾਗੇ॥ ੨੨॥*

........................................................................................................

*ਪਾਤਸ਼ਾਹ ਦਿੱਲੀ ਪਤਿ ਸੋਈ। ਕਹਤ ਖ਼ਾਲਸਾ ਤਾਂ ਕੋ ਹੋਈ।*
*ਤੁਮੋ ਖ਼ਾਲਸਾ ਕਿਆ ਮਤਿ ਧਾਰਾ। ਸੋ ਬਿਧਿ ਕਹੀਐ ਸੋਚ ਵਿਚਾਰਾ॥ ੨੪॥*
*ਤਬ ਸਿਖਨ ਯਹ ਬਾਤ ਬਤਾਈ। ਸਤਿਗੁਰ ਪੁਰਖ ਮਹਾ ਸੁਖਦਾਈ।*
*ਆਗੈ ਜਿਨ ਕੈ ਨਾਇਬ ਹੋਤੇ। ਨਾਵ ਮਸੰਦ ਸਗਲ ਥੇ ਜੇਤੇ॥ ੨੪॥*
*ਸੋ ਸਤ੍ਰਿਗੁਰ ਕੀਏ ਦੂਰਿ ਸਬ ਪਰਮ ਜੋਤਿ ਨਿਜ ਧਾਰਿ।*
*ਸਗਲ ਸਿਖ ਭਏ ਖਾਲਸਾ ਸੁਨੀਐ ਸਾਚ ਬਿਚਾਰ॥ ੨੬॥* [8]

ਪਹਿਲਾਂ ਤੇ ਕੁਝ ਚਿਰ ਹਾਕਮ ਸਿੰਘਾਂ ਨੂੰ ਡਰਾਉਂਦਾ ਰਿਹਾ, ਪਰੰਤੂ ਫਿਰ ਕੁਝ ਦਿਨ ਪਿਛੋਂ ਦੁਕਾਨਾਂ ਖੁਲ੍ਹਵਾ ਦਿੱਤੀਆਂ ਤੇ ਦੋਹਾਂ ਧਿਰਾਂ ਦੀ ਸੁਲਾਹ ਹੋ ਗਈ:-

*ਸੁਨਿ ਦਿਆਲ ਕ੍ਰਿਪਾਲ ਹੋ ਭਯੋ ਜੁ ਆਨ ਸਹਾਇ।*
*ਹਾਕਮ ਕੇ ਮਨ ਮੈਂ ਬਸੀ ਹਾਟੈਂ ਦਈ ਖੁਲਾਇ॥ ੩੨॥*
*ਸਬ ਮਜੀਤ ਖੋਲ ਕਰ ਦੀਨੀ। ਤਬੀ ਸੁਲਾ ਆਪਸ ਮੋ ਕੀਨੀ।*
*ਹਾਟੈ ਖੁਲੀ ਭਯੋ ਰੁਜਗਾਰਾ। ਭਯੋ ਅਨੰਦ ਕ੍ਰੋਧ ਜਬ ਮਾਰਾ॥ ੩੩॥* [9]

---

8. ਉਹੀ, ਪੰ: ੯੯-੧੦੦

9. ਉਹੀ, ਪੰ: ੧੦੧

ਫਿਰ ਬ੍ਰਾਹਮਣਾਂ, ਖੱਤਰੀਆਂ ਨੂੰ ਨਾਲ ਮਿਲਾ ਲਿਆ ਗਿਆ ਤੇ ਬਖੇੜਾ ਸਮਾਪਤ ਹੋ ਗਿਆ।

ਸੈਨਾਪਤਿ ਲਿਖਦਾ ਹੈ:-

***ਤਬ ਸਿਖਨ ਉਨ ਲੀਓ ਮਿਲਾਈ। ਫੇਰਿ ਚਾਲ ਦਰਸ਼ਨ ਕੀ ਆਈ॥*** [10]

(੫) ਸਖੀ-ਸਰਵਰੀਆਂ ਭਾਵ ਸੁਲਤਾਨੀਆਂ ਦਾ ਪ੍ਰਤਿਕ੍ਰਮ ਵੀ ਬਹੁਤ ਭਾਰੀ ਵਿਰੋਧਤਾ ਵਾਲਾ ਸੀ। ਮਾਲਵੇ ਦੇ ਲੋਕ ਸਖੀ ਸਰਵਰ ਦੇ ਪੈਰੋਕਾਰ ਸਨ। ਸਿੰਘਾਂ ਦਾ ਜ਼ੋਰ ਵਧਣ ਨਾਲ ਸਖੀ ਸਰਵਰੀਆਂ ਦੀ ਪੁੱਛ-ਪ੍ਰਤੀਤ ਘਟਣ ਲਗੀ। ਉਹਨਾਂ ਦਾ ਤੋਰੀ-ਫੁਲਕਾ ਮੁਕਦਾ ਜਾ ਰਿਹਾ ਸੀ। ਇਹ ਲੋਕ ਇੱਕੜ ਦੁੱਕੜ ਸਿੰਘਾਂ ਨੂੰ ਕਾਫੀ ਪ੍ਰੇਸ਼ਾਨ ਕਰਨ ਲਗੇ। ਜਦੋਂ ਇਸ ਤਰ੍ਹਾਂ ਵਿਰੋਧ ਹੋਣਾ ਸ਼ੁਰੂ ਹੋਇਆ ਤਾਂ ਸਿੰਘ ਸੁਲ-ਤਾਨੀਆਂ ਦੇ ਪ੍ਰਭਾਵ ਵਾਲੇ ਪਿੰਡਾਂ ਵਿਚ ਜਥੇ ਬਣਾਕੇ ਜਾਣ ਲਗੇ। ਕਰੜੇ ਹੱਥ ਵਿਖਾਉਣ ਕਾਰਨ ਹੀ ਸਰਵਰੀਏ ਨਰਮ ਹੋਏ। ਰਤਨ ਸਿੰਘ ਭੰਗੂ ਲਿਖਦਾ ਹੈ:

***ਬਹੁਤ ਹੁਤੇ ਤਬ ਲੋਕ ਸੁਲਤਾਨੀ। ਰਖਤ ਸਿੰਘਨ ਸੈਂ ਬਹੁ ਢੰਗ ਖਾਨੀ।***
***ਉਨਮਧ ਹੁਤੋ ਸਿੰਘਨ ਕਰ ਕੋਈ। ਚਾਹੈ ਸਿੰਘਨ ਕੋ ਕਾਢਯੋ ਸੋਈ। ੩੩॥***
***ਤੁਮ ਖਾਤਰ ਹਮ ਘਰ ਸਿੰਘ ਆਵੈ। ਇਮ ਕਰ ਹਮ ਕੋ ਬਹੁ ਸੰਤਾਵੈ।***
***ਸੁਲਤਾਨੀ ਯਨ ਸਿੰਘਨ ਬੈਰ ਵਧ ਗਯੋ। ਸਿੰਘਨ ਸਲਤਾਨੀ ਯਨ ਦੰਗਾ ਭਯੋ। ੩੪॥***
***ਗੁਰ ਸਿੰਘਨ ਘਰ ਥੀ ਕਮੀ ਔਰ ਸੁਲਤਾਨੀਯਨ ਢੇਰ।***
***ਵੜਨ ਨ ਦੇਵੈਂ ਖਾਲਸੈ ਕਿਤ ਵੜੈਂ ਅਵੇਰ ਸਵੇਰ। ੩੫।*** [11]

ਸੁਲਤਾਨੀਏ ਭਾਵੇਂ ਹਿੰਦੂ ਸਨ, ਪਰ ਉਹਨਾਂ ਦਾ ਪੀਰ ਮੁਸਲਮਾਨ ਸੀ। ਸਖੀ ਸਰਵਰ ਮੁਸਲਮਾਨ ਸੀ ਤੇ ਸਰਵਰੀਏ ਅੱਧੇ ਹਿੰਦੂ ਅੱਧੇ ਮੁਸਲਮਾਨ। ਇਹ ਹਿੰਦੂ ਸਰਵਰੀਏ ਲਾਹੌਰ ਦੇ ਨਵਾਬਾਂ ਕੋਲ ਸਿੰਘਾਂ ਦੀ ਮੁਖਬਰੀ ਵੀ ਕਰਦੇ ਰਹੇ ਸਨ। ਸਮੁਚੀ ਸਰਵਰੀ ਸੰਪਰਦਾ ਸਿੰਘਾਂ ਦੇ ਵੈਰੀਆਂ ਵਿਚ ਸ਼ਾਮਲ ਹੋ ਗਈ। ਇਸ ਤਰ੍ਹਾਂ ਸਿੰਘਾਂ ਦਾ ਤੇ ਸਰਵਰੀਆਂ ਦਾ ਵੈਰ ਵੱਧ ਗਿਆ: ਰਤਨ ਸਿੰਘ ਭੰਗੂ ਲਿਖਦਾ ਹੈ:-

***ਬੇਈਮਾਨ ਹਿੰਦੂ ਉਨ ਵਲ ਭਏ। ਯਾਂਤੇ ਅਧਿਕ ਪੰਥਹ ਬੈਰ ਭਏ।***
***ਹੁਤੇ ਸੁਲਤਾਨੀ ਅਧੇ ਮੁਸਲੰਮੇ। ਹਿੰਦੂ ਕਹਾਵੈਂ ਝੂਠੇ ਨਿਕੰਮੇ।***
***ਓਇ ਸਿੰਘਨ ਦਸਦੈਂ ਪਕੜਾਇ। ਸਿੰਘ ਮਾਰੈ ਉਨ ਟੋਲ ਘਰ ਜਾਇ॥ ੪੪॥*** [12]

ਇਸ ਤਰ੍ਹਾਂ ਖ਼ਾਲਸਾ ਸਿਰਜਣਾ ਦਾ ਪ੍ਰਤਿਕ੍ਰਮ ਮਸੰਦਾਂ, ਸਖੀ ਸਰਵਰੀਆਂ, ਕੁਲ

---

10. ਉਹੀ, ਪੰ: ੧੦੧
11. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰ: ੪੭
12. ਉਹੀ, ਪੰ: ੪੮

ਰੀਤੀ ਤੇ ਚੱਲਣ ਵਾਲੇ ਬ੍ਰਾਹਮਣਾਂ, ਖ਼ੱਤਰੀਆਂ ਵਲੋਂ ਸਿੰਘਾਂ ਲਈ ਇਕ ਵੰਗਾਰ ਸੀ। ਸਿੰਘਾਂ ਦਾ ਦਿੱਲੀ ਵਿਚ ਬਾਈਕਾਟ ਵੀ ਕੀਤਾ ਗਿਆ। ਪਰੰਤੂ ਪਹਾੜੀ ਰਾਜਿਆਂ ਦਾ ਪ੍ਰਤਿਕਰਮ ਐਸਾ ਸੀ ਜੋ ਸਿੰਘਾਂ ਲਈ ਰਾਜਸੀ ਘੋਲ ਦਾ ਬਿਗਲ ਸੀ। ਪਹਾੜੀ ਰਾਜਿਆਂ ਨਾਲ ਵਿਰੋਧ ਅਜਿਹਾ ਸੀ ਜਿਸ ਕਰਕੇ ਗੁਰੂ ਜੀ ਨੂੰ ਮੁਗਲਾਂ ਨਾਲ ਯੁੱਧ ਵੀ ਕਰਨੇ ਪਏ। "ਖ਼ਾਲਸਾ ਦੀ ਸਾਜਣਾ" ਪਿਛੋਂ ਕਹਿਲੂਰ ਦੇ ਰਾਜੇ ਨੇ ਗੁਰੂ ਜੀ ਨੂੰ ਆਨੰਦਪੁਰ ਦੀ ਭੂਮੀ ਖਾਲੀ ਕਰਨ ਲਈ ਹੁਕਮ ਭੇਜ ਦਿੱਤਾ ਜਿਸ ਨੂੰ ਸੁਣਕੇ, ਗੁਰੂ ਜੀ ਨੂੰ ਵੀ ਕ੍ਰੋਧ ਆ ਗਿਆ। ਸੈਨਾਪਤਿ ਲਿਖਦਾ ਹੈ:-

***ਭੇਜ ਦੀਓ ਲਿਖ ਕੈ ਓਹਿ ਨੇ ਅਬ ਛਾਡੋ ਗੁਰੂ ਜੀ ਭੂਮ ਹਮਾਰੀ।***
***ਕੈ ਕਛੂ ਦਾਮ ਦਯਾ ਕਰ ਦੇਵ ਕੈ ਜੁਧ ਕਰੋ ਯਹ ਬਾਤਿ ਬਿਚਾਰੀ॥ ੮॥***
***ਸੁਨਤ ਬਾਤ ਸਤਿਗੁਰ ਤਬੈ ਕੋਪ ਭਯੋ ਮਨ ਮਾਹਿ।***
***ਰਾਜ ਤੇਜ ਦੋਊ ਬਨੈ ਤਿਹ ਸਮਾਨਾ ਕੋਊ ਨਾਹਿ॥ ੯॥***
***ਕੋਪ ਭਯੋ ਜੁ ਕਹਿਓ ਗੁਰੁ ਗੋਬਿੰਦ ਸਿੰਘ ਸੁ ਯਾ ਬਿਧਿ ਦਾਮ ਨਾ ਦੀਜੈ।***
***ਮੂੜ੍ਹ ਅਜਾਨਨ ਸੋ ਹਿਤ ਕਊਨ ਹੈ ਸਿਧ ਯਹੈ ਅਬ ਯੁਧਹ ਕੀਜੈ।***
***ਮਾਗਤ ਦਾਮ ਸੁਜਾਨ ਯਹੈ ਨੇਜੇ ਦੀ ਨੋਕ ਅਨੀ ਸੰਗਿ ਲੀਜੈ।***
***ਐਸੇ ਹੁ ਜਾਨ ਕਦੀ ਅਭਮਾਨ ਤੂ ਮਾਰਗ ਮੈ ਨੀਰ ਨ ਪੀਜੈ॥ ੧੦॥***[13]

ਬੱਸ ਇਸ ਪ੍ਰਤਿਕਰਮ ਦਾ ਫਲ ਅਜਿਹਾ ਹੋਇਆ ਕਿ ਗੁਰੂ ਜੀ ਨੂੰ ਪਹਿਲਾਂ ਪਹਾੜੀ ਰਾਜਿਆਂ ਨਾਲ ਤੇ ਫਿਰ ਮੁਗਲ ਹਾਕਮਾਂ ਨਾਲ ਲੰਬਾ ਸੰਘਰਸ਼ ਕਰਨਾ ਪਿਆ। ਇਤਿਹਾਸ ਗਵਾਹੀ ਦੇ ਰਿਹਾ ਹੈ ਕਿ ਖ਼ਾਲਸਾ ਸਿਰਜਣਾ ਪਿਛੋਂ ਹੀ ਦਿੱਲੀ ਸਰਕਾਰ ਦਾ ਤਪ ਤੇਜ ਢਿੱਲਾ ਪੈ ਗਿਆ। ਰਤਨ ਸਿੰਘ ਭੰਗੂ ਲਿਖਦਾ ਹੈ:-

***ਤਬ ਤੈ ਘਟੀ ਪਤਿਸ਼ਾਹੀ ਦਿੱਲੀ। ਤਬ ਤੇ ਤੁਰਕ ਕਲਾ ਭਈ ਢਿੱਲੀ।***[14]

ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਨਾਲ ਜੋ ਆਜ਼ਾਦੀ ਤੇ ਜ਼ਬਰ ਦੀ ਟੱਕਰ ਸ਼ੁਰੂ ਹੋਈ ਸੀ, ਉਹ ਹੁਣ ਦੁਵੱਲੀਓਂ ਕਿਸੇ ਨਿਰਣੈ ਵਾਲੇ ਪੜਾ ਤੇ ਪਹੁੰਚ ਗਈ ਸੀ।

ੴ

---

13. ਸੈਨਾਪਤਿ, ਸ੍ਰੀ ਗੁਰ ਸੋਭਾ, ਪੰ: ੧੦੨

14. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰ: ੪੪

# ਖ਼ਾਲਸਾ ਰਚਨਾ ਦੇ ਇਤਿਹਾਸ ਉੱਪਰ ਪ੍ਰਭਾਵ ਤੇ ਮਹੱਤਵ

ਖ਼ਾਲਸਾ ਪੰਥ ਦੀ ਸਿਰਜਣਾ ਇਤਿਹਾਸ ਦੀ ਉਹ ਕਰਤਾਰੀ ਤੇ ਕ੍ਰਿਸ਼ਮਿਆਂ ਭਰਪੂਰ ਘਟਨਾ ਸੀ ਜਿਸਨੇ ਇਤਿਹਾਸ ਦੀ ਧਾਰਾ ਨੂੰ ਹੀ ਨਵਾਂ ਮੋੜ ਦਿੱਤਾ। ਸਿੱਖ ਧਰਮ ਦੇ ਇਤਿਹਾਸ ਦਾ ੨੩੦ ਸਾਲਾਂ ਦਾ ਪੈਂਡਾ ਘਟਨਾਵਾਂ ਭਰਪੂਰ ਸੀ, ਜਦੋਂ ਵੇਈਂ ਪ੍ਰਵੇਸ਼ ਦੇ ਪਿੱਛੋਂ ਗੁਰੂ ਨਾਨਕ ਦੇਵ ਜੀ ਨੇ ੧੪੯੯ ਈ: ਵਿਚ ਆਖਿਆ "ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ" ਤਾਂ ਰੀਤਾਂ ਰਿਵਾਇਤਾਂ, ਜ਼ਾਤਾਂ, ਧਰਮਾਂ ਦੀਆਂ ਸੌੜੀਆਂ ਵਲਗਣਾਂ ਨੂੰ ਇਕ ਕੰਬਣੀ ਛਿੜੀ ਸੀ; ਦੂਸਰੀ ਵੱਡੀ ਚਿਤਾਵਨੀ ਜ਼ਾਬਰ ਹਕੂਮਤ ਲਈ ੧੬੦੬ ਈ: ਵਿਚ ਗੁਰੂ ਅਰਜਨ ਦੇਵ ਦੇ ਆਖਰੀ ਸੰਦੇਸ਼ ਵਿਚ ਸੀ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਦੋ ਤਲਵਾਰਾਂ ਪਹਿਨਣ ਲਈ ਆਖਿਆ ਗਿਆ ਸੀ। ੧੬੯੯ ਈ: ਵਿਚ ਤੀਸਰਾ ਮਹਾਨ ਕਾਰਜ ਨੇਪਰੇ ਚੜ੍ਹਿਆ ਜਦੋਂ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ, ਸੰਗਤਾਂ ਨੂੰ "ਖ਼ਾਲਸਾ ਕਰਕੇ," ਮਸੰਦਾਂ ਦਾ ਤਿਆਗ ਕਰਕੇ, ਖੰਡੇ ਦਾ ਅੰਮ੍ਰਿਤ ਛਕਾ ਕੇ, ਪੰਜ ਕਕਾਰਾਂ ਦਾ ਧਾਰਨੀ ਬਣਾਕੇ ਇਕ ਨਵੀਂ ਸ਼ਕਤੀ ਦਾ ਸੰਚਾਰ ਕੀਤਾ। ਫਲਸਰੂਪ ਇਕ ਵੱਖਰੀ ਪਛਾਣ ਵਾਲਾ ਧਰਮ, ਇਕ ਵੱਖਰੀ ਨਿਆਰੀ ਕੌਮ ਹੋਂਦ ਵਿਚ ਆ ਗਈ। ਇਸ ਮਹਾਨ ਕਾਰਜ ਤੋਂ ਇਤਿਹਾਸ ਕਿਵੇਂ ਅਭਿੱਜ ਰਹਿ ਸਕਦਾ ਸੀ ? ਇਸ ਦਾ ਮਹੱਤਵ ਇਸ ਗੱਲ ਵਿਚ ਹੀ ਹੈ ਕਿ ਭੈਅ ਗ੍ਰਸੇ ਲੋਕਾਂ ਨੇ ਸ਼ੇਰਾਂ ਦਾ ਰੂਪ ਧਾਰਕੇ ਅੱਧੀ ਸਦੀ ਦੇ ਅੰਦਰ ਹੀ ਪੰਜਾਬ ਉੱਪਰ ਹੱਕ ਜਤਾਉਣਾ ਸ਼ੁਰੂ ਕਰ ਦਿੱਤਾ। ਸੰਸਾਰ ਇਤਿਹਾਸ ਵਿਚ ਅਜਿਹੀ ਉਦਾਹਰਣ ਕਿਧਰੇ ਨਹੀਂ ਮਿਲਦੀ।

ਪ੍ਰੋ: ਹਰਬੰਸ ਸਿੰਘ ਦਾ ਵਿਚਾਰ ਹੈ ਕਿ "ਇਹ ਇਤਿਹਾਸ ਦਾ ਇਕ ਉੱਤਮ ਫਲਦਾਇਕ ਕਾਰਨਾਮਾ ਸੀ ਜੋ ਲੋਕਾਂ ਦੇ ਮਨਾ ਵਿਚ ਕ੍ਰਾਂਤੀਕਾਰੀ ਪਰਿਵਰਤਨ ਲੈ ਆਇਆ।[1]" ਇਸ ਪਰਿਵਰਤਨ ਨਾਲ ਹੀ ਦੇਸ਼ ਦੇ ਧਾਰਮਿਕ ਅਤੇ ਰਾਜਨੀਤਕ ਵਾਯੂ ਮੰਡਲ ਵਿਚ ਇਕ ਨਵੀਂ ਹਵਾ ਰੁਮਕੀ। ਇਸ ਤੋਂ ਇਨਕਾਰ ਕਰਨਾ ਔਖਾ ਹੈ ਕਿ ਖ਼ਾਲਸਾ ਸਿਰਜਣਾ ਦਾ ਉਦੇਸ਼ ਇਕ ਨਵੀਂ ਰੂਹ ਫੂਕਣਾ ਸੀ ਤੇ ਮਨੁੱਖ ਦੀ ਸਮੁੱਚੀ ਸੋਚ ਨੂੰ ਬਦਲਣਾ ਸੀ। ਸਿੱਖ ਪੰਥ ਨੂੰ ਕਈ ਪਾਸਿਆਂ ਤੋਂ ਵਿਰੋਧੀ ਸ਼ਕਤੀਆਂ ਤੇ ਕਮਜ਼ੋਰੀਆਂ ਨੇ ਆ ਘੇਰਿਆ ਸੀ। ਜ਼ਾਤ-ਪਾਤ ਪੂਰੀ ਤਰ੍ਹਾਂ ਸਿੱਖ ਸਮਾਜ ਵਿਚੋਂ ਸਮਾਪਤ ਨਹੀਂ ਹੋਈ ਸੀ। ਜੋ ਲੋਕ ਸਿੱਖੀ ਗ੍ਰਹਿਣ ਕਰਦੇ ਸਨ, ਉਹ ਆਪਣੇ ਪਿਛੋਕੜ ਤੇ ਕੁਲ ਰੀਤੀ ਦਾ ਤਿਆਗ ਕਰਨ ਵਿਚ ਕਾਫੀ ਢਿੱਲ-ਮੱਠ ਕਰ ਰਹੇ ਸਨ। ਬਿੱਪਰਵਾਦ ਦਾ ਪੱਲੜਾ

1. Prof. Harbans Singh, Guru Gobind Singh, P.79

ਭਾਰੂ ਸੀ ਤੇ ਸਿੱਖ ਸੰਗਤਾਂ ਨੂੰ ਅਗਵਾਈ ਦੇਣ ਵਾਲੇ ਮਸੰਦ ਅਸਲ ਵਿਚ ਪੁਜਾਰੀ ਸ਼੍ਰੇਣੀ ਤੇ ਬਿੱਪਰਵਾਦ ਦੇ ਸਾਰੇ ਔਗੁਣਾਂ ਦਾ ਸ਼ਿਕਾਰ ਹੋ ਗਏ ਸਨ। ਅਜੇ ਵੀ ਬ੍ਰਾਹਮਣਾਂ, ਦੇਵੀ ਦੇਵਤਿਆਂ, ਅਰਚਨਾ ਪੂਜਾ, ਵਰਤ, ਤਪ ਤੇ ਤੀਰਥ ਯਾਤਰਾ ਆਦਿ ਦਾ ਲੋਕਾਂ ਦੇ ਮਨਾਂ ਵਿਚ ਪੂਰਾ ਅਸਥਾਨ ਤੇ ਸਤਿਕਾਰ ਸੀ। ਸਿੱਖ ਪੂਰੀ ਤਰ੍ਹਾਂ ਹਿੰਦੂ ਸਮਾਜਕ ਬਣਤਰ ਦਾ ਅੰਗ ਹੀ ਸਨ। ਵੱਖਰੀ ਪਛਾਣ ਤਾਂ ਕੋਈ ਹੈ ਹੀ ਨਹੀਂ ਸੀ। ਲੋਕਾਂ ਲਈ ਹਾਕਮ ਜਮਾਤ ਦੇ ਜ਼ਬਰ ਦਾ ਵਿਰੋਧ ਕਰਨਾ ਤਾਂ ਅਸੰਭਵ ਹੀ ਸੀ, ਉਹ ਤਾਂ ਕੁਲੀਨ ਜ਼ਾਤੀਆਂ ਦੇ ਦਬਾ ਤੇ ਪੁਜਾਰੀ ਸ਼੍ਰੇਣੀ ਦੀ ਗ਼ੁਲਾਮੀ ਨੂੰ ਵੀ ਵੰਗਾਰਨ ਦੇ ਸਮਰੱਥ ਨਹੀਂ ਸਨ।

ਇਹ ਹਕੀਕਤ ਹੈ ਕਿ ਗੁਰੂ ਜੀ ਦਾ ਉਦੇਸ਼ ਤ੍ਰੈਮੁਖੀ ਸੀ। ਉਹ ਸਿੱਖਾਂ ਨੂੰ ਮਸੰਦਾਂ ਤੋਂ ਮੁਕਤ ਕਰਨ ਲਈ, ਹਾਕਮ ਸ਼੍ਰੇਣੀ ਦੇ ਜ਼ਬਰ ਤੇ ਕੱਟੜਤਾ ਦੇ ਵਿਰੋਧ ਲਈ ਨਿਰਭੈ ਯੋਧਿਆਂ ਦਾ ਨਿਰਮਾਣ ਕਰਨ ਲਈ ਤੇ ਇਕ ਵੱਖਰੀ ਪਛਾਣ ਵਾਲੀ ਆਪਣੇ ਆਗੂਆਂ ਪ੍ਰਤੀ ਸੁਹਿਰਦ ਹੋ ਕੇ ਅਨੁਸ਼ਾਸ਼ਨ ਬੱਧ ਢੰਗ ਨਾਲ ਜ਼ਾਤ ਮੁਕਤ ਸਮਾਜ ਦੀ ਉਸਾਰੀ ਲਈ ਵਿਚਾਰ ਵਿਚ ਲੀਨ ਸਨ। ਇਸ ਮਹਾਨ ਉਦੇਸ਼ ਦੀ ਪੂਰਤੀ ਲਈ ਖ਼ਾਲਸੇ ਦੀ ਸਿਰਜਣਾ ਕੀਤੀ ਗਈ। ਇਹਨਾਂ ਉਦੇਸ਼ਾਂ ਦੀ ਪੂਰਤੀ ਇਤਨੀ ਮਹੱਤਵਪੂਰਨ ਸੀ ਕਿ ਇਤਿਹਾਸ ਉੱਪਰ ਖ਼ਾਲਸਾ ਸਿਰਜਣਾ ਦਾ ਸਦੀਵੀ ਪ੍ਰਭਾਵ ਪਿਆ। ਇਸੇ ਕਾਰਨ ਇਤਿਹਾਸ ਵਿਚ ਖ਼ਾਲਸੇ ਦਾ ਸਰੂਪ "ਜੁਗੋ ਜੁੱਗ ਅਟਲ" ਦਾ ਲਖਾਇਕ ਬਣਿਆ।

ਇਤਿਹਾਸਕਾਰ ਕੰਨਿਘਮ ਦਾ ਇਹ ਕਥਨ ਸੱਚ ਦੇ ਬਹੁਤ ਨੇੜੇ ਹੈ ਕਿ ਗੁਰੂ ਸਾਹਿਬ ਨੇ ਹਾਰੇ ਹੋਏ ਤੇ ਨਿਸੱਤੇ ਲੋਕਾਂ ਦੀ ਸੁੱਤੀ ਸ਼ਕਤੀ ਨੂੰ ਸਫਲਤਾ ਪੂਰਵਕ ਜਗਾ ਕੇ ਉਨ੍ਹਾਂ ਵਿਚ ਸਮਾਜਿਕ ਸੁਤੰਤਰਤਾ ਤੇ ਰਾਜਸੀ ਪ੍ਰਭੁਤੱਵ ਸਥਾਪਿਤ ਕਰਨ ਦੀ ਇੱਛਾ ਪੈਦਾ ਕਰ ਦਿੱਤੀ।" [2] ਕਈ ਇਤਿਹਾਸਕਾਰ ਜਿਵੇਂ ਆਰਨਲਡ ਟਾਇਨਬੀ ਤੇ ਜਾਦੂਨਾਥ ਸਰਕਾਰ ਖ਼ਾਲਸਾ ਸਿਰਜਣਾ ਦੇ ਮਹੱਤਵ ਨੂੰ ਸਮਝਣ ਵਿਚ ਪੂਰੀ ਤਰ੍ਹਾਂ ਸਫਲ ਨਹੀਂ ਹੋਏ ਫਿਰ ਵੀ ਉਹ ਇਸ ਮਹਾਨ ਕਾਰਜ ਦੇ ਪ੍ਰਭਾਵ੍ਹਾਂ ਨੂੰ ਕਬੂਲ ਕਰਦੇ ਹਨ। ਜਾਦੂਨਾਥ ਸਰਕਾਰ ਲਿਖਦਾ ਹੈ: "ਗੁਰੂ ਗੋਬਿੰਦ ਸਿੰਘ ਨੇ ਵਿਸ਼ੇਸ਼ ਉਦੇਸ਼ ਦੀ ਪੂਰਤੀ ਲਈ ਸਿੱਖਾਂ ਦਾ ਸੰਗਠਨ ਕੀਤਾ – ਉਨ੍ਹਾਂ ਨੇ ਧਾਰਮਿਕ ਸੰਪਰਦਾ ਦੀ ਏਕਤਾ ਨੂੰ ਰਾਜਨੀਤਕ ਉੱਨਤੀ ਦੇ ਸਾਧਨ ਦੇ ਤੌਰ ਤੇ ਵਰਤੋਂ ਕੀਤੀ।" [3] ਇਥੋਂ ਤੱਕ ਸਰਕਾਰ ਦੀ ਗੱਲ ਸਹੀ ਹੈ ਪ੍ਰੰਤੂ ਉਸਦਾ ਇਹ ਕਹਿਣਾ ਕਿ, "ਉਨ੍ਹਾਂ ਨੇ ਧਾਰਮਕ ਸੰਪਰਦਾ ਦੀ ਏਕਤਾ ਦੀ ਰਾਜਨੀਤਕ ਉੱਨਤੀ ਦੇ ਸਾਧਨ ਦੇ ਤੌਰ ਤੇ ਵਰਤੋਂ ਕੀਤੀ। ਇਸ ਲਈ ਸਿੱਖ ਜੋ ਸਦੀਆਂ ਤੋਂ ਸੱਚੇ ਮਨੁੱਖ ਬਣਨ ਦੇ ਮਾਰਗ ਦੇ ਅੱਗੇ ਵਧ ਰਹੇ ਸਨ, ਇਕ ਦਮ

2. J. D. Cunningham, A History of the Sikhs, p. 75

3. J. N. Sircar, History of Aurangeb, vol. III p. 332

ਰੁਕ ਗਏ ਅਤੇ ਕੇਵਲ ਸਿੱਖ ਬਣਕੇ ਰਹਿ ਗਏ" ਨਾ ਤਾਂ ਸਹੀ ਹੈ ਤੇ ਨਾ ਹੀ ਇਤਿਹਾਸਕ ਖੋਜ ਇਸ ਨੂੰ ਸਹੀ ਸਿੱਧ ਕਰਦੀ ਹੈ। ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਸਿੱਖ ਧਰਮ ਦਾ ਵਿਕਾਸ ਇਲਾਹੀ ਪ੍ਰਬੰਧ ਵਿਚ ਹੀ ਹੁੰਦਾ ਰਿਹਾ ਤੇ ਜੋ-ਜੋ ਤਬਦੀਲੀਆਂ ਆਈਆਂ, ਉਹਨਾਂ ਦਾ ਉਦੇਸ਼ ਜ਼ਬਰ ਦਾ ਵਿਰੋਧ ਕਰਨਾ ਤੇ ਸੱਚੇ ਸੁੱਚੇ ਇਨਸਾਨ ਦੇ ਚਰਿੱਤਰ ਦਾ ਨਿਰਮਾਣ ਕਰਨਾ ਹੀ ਸੀ। ਦਸਮੇਂ ਗੁਰੂ ਵਲੋਂ ਜੋ "ਖੰਡੇ ਕਾ ਪਾਹੁਲ" ਦਿੱਤਾ ਗਿਆ ਤਾਂ ਇਸ ਦਾ ਮਨੋਰਥ ਸਿੰਘਾਂ ਦੀ ਵੱਖਰੀ ਹਸਤੀ ਦਾ ਨਿਰਮਾਣ ਕਰਨਾ ਸੀ ਤਾਂ ਜੋ ਸਿੱਖੀ ਦਾ ਝਰਨਾ ਹਿੰਦੂ ਧਰਮ ਦੀ ਖਾੜੀ ਵਿਚ ਲੁਪਤ ਨ ਹੋ ਜਾਏ। ਰਹਿਤ-ਮਰਯਾਦਾ ਸਿੱਖੀ ਦੇ ਚਸ਼ਮੇ ਨੂੰ ਨਿਰਮਲ ਰੱਖਣ ਦਾ ਸਾਧਨ ਹੀ ਸੀ। ਅੱਗੋਂ ਜੇ ਉਸ ਕਦਮ ਦੇ ਪ੍ਰਭਾਵ ਵਜੋਂ ਸਿੱਖਾਂ ਨੂੰ ਤਲਵਾਰ ਉਠਾਉਣੀ ਪਈ ਤਾਂ ਇਸ ਨਾਲ ਸਿੱਖ ਮਜ਼ਲੂਮਾਂ ਦਾ ਰਾਖਾ ਬਣਿਆ ਤੇ ਉਸਨੇ ਵਧੀਆ ਮਨੁੱਖ ਹੋਣ ਦਾ ਹੀ ਪ੍ਰਮਾਣ ਦਿੱਤਾ ਹੈ। ਕਾਇਰਾਂ, ਕਾਤਲਾਂ ਦੇ ਟਾਕਰੇ ਤੇ ਬੀਰਤਾ ਦਾ ਜਨਮ ਖ਼ਾਲਸਾ ਸਿਰਜਣਾ ਦਾ ਹੀ ਪ੍ਰਭਾਵ ਸੀ।

ਜੇ ਸਿੱਖਾਂ ਦੇ ਹੱਥਾਂ ਵਿਚ ਸ਼ਸ਼ਤਰ ਦਿੱਤੇ ਗਏ ਤਾਂ ਉਹਨਾਂ ਦੀ ਵਰਤੋਂ ਅਤਿ-ਆਚਾਰਾਂ ਦਾ ਵਿਰੋਧ ਕਰਨ ਤੇ ਧਰਮ ਦੀ ਰਾਖੀ ਲਈ ਹੀ ਕੀਤੀ ਗਈ। ਭਾਈ ਗੁਰਦਾਸ ਦੂਸਰਾ ਖ਼ਾਲਸਾ ਸਿਰਜਣਾ ਦਾ ਪ੍ਰਭਾਵ ਉਲੀਕਦਾ ਹੋਇਆ ਲਿਖਦਾ ਹੈ:-

*ਵਾਹ ਗੁਰੂ ਗੋਬਿੰਦ ਗਾਜੀ ਸਬਲ ਜਿਨਿ ਸਿੰਘ ਜਗਾਏ।*
*ਤਬ ਭਇਓ ਜਗਤ ਸਭ ਖ਼ਾਲਸਾ ਮਨਮੁਖ ਭਰਮਾਏ।*
*ਇਉਂ ਉਠਿ ਭਬਕੇ ਬਲ ਬੀਰ ਸਿੰਘ ਸਸਤ੍ਰ ਝਮਕਾਏ।*
*ਤਬ ਸਭ ਤੁਰਕਨ ਕੋ ਛੇਦ ਕਰਿ ਅਕਾਲ ਜਪਾਏ।*
*ਸਭ ਛਤ੍ਰਪਤੀ ਚੁਨਿ ਚੁਨਿ ਹਤੇ ਕਹੂੰ ਟਿਕਨਿ ਨ ਪਾਏ।*
*ਤਬ ਜਗ ਮੈਂ ਧਰਮ ਪਰਗਾਸਿਓ ਸਚੁ ਹੁਕਮ ਚਲਾਏ।*
*ਯਹ ਬਾਰਹ ਸਦੀ ਨਿਬੇੜ ਕਰਿ ਗੁਰ ਫਤੇ ਬੁਲਾਏ।*
*ਤਬ ਦੁਸਟ ਮਲੇਛ ਸਹਿਜੇ ਖਪੇ ਛਲ ਕਪਟ ਉਡਾਏ।*
*ਇਉਂ ਹਰਿ ਅਕਾਲ ਕੇ ਹੁਕਮ ਸੋਂ ਰਣ ਜੁਧ ਮਚਾਏ।*
*ਤਬ ਕੁਦੇ ਸਿੰਘ ਭੁਜੰਗੀਏ ਦਲ ਕਟਕ ਉਡਾਏ।*
*ਇਉਂ ਫਤੇ ਭਈ ਜਗ ਜੀਤ ਕਰਿ ਸਚੁ ਤਖਤ ਰਚਾਏ।*
*ਬਹੁ ਦੀਓ ਦਿਲਾਸਾ ਜਗਤ ਕੋ ਹਰਿ ਭਗਤਿ ਦ੍ਰਿੜਾਏ।*
*ਤਬ ਸਭ ਪ੍ਰਿਥਵੀ ਸੁਖੀਆ ਭਈ ਦੁਖ ਦਰਦ ਗਵਾਏ।*[4]

4. ਵਾਰਾਂ ਭਾਈ ਗੁਰਦਾਸ, ਪੰ: ੪੪੩, ੪੪੪

ਕਵੀ ਭਾਵੇਂ ਕਲਪਣਾ ਤੋਂ ਕੰਮ ਲੈਂਦੇ ਹਨ ਫਿਰ ਵੀ ਭਾਈ ਗੁਰਦਾਸ ਖ਼ਾਲਸਾ ਸਿਰਜਣਾ ਦੇ ਮਹੱਤਵ ਨੂੰ ਦਰਸਾਉਂਦਾ ਯਥਾਰਥ ਦੇ ਬਹੁਤ ਨੇੜੇ ਹੈ। ਉਹ ਥੋੜੇ ਸ਼ਬਦਾਂ ਵਿਚ ਇਤਿਹਾਸ ਦੀਆਂ ਘਟਨਾਵਾਂ ਨੂੰ ਕਾਨੀ ਬੰਦ ਕਰਦਾ ਹੋਇਆ 'ਗਾਗਰ ਵਿਚ ਸਾਗਰ' ਪਾ ਦਿੰਦਾ ਹੈ। ਉਸ ਅਨੁਸਾਰ ਖ਼ਾਲਸਾ ਸਿਰਜਣਾ ਦਾ ਇਹ ਪ੍ਰਭਾਵ ਪਿਆ ਕਿ:

(੧) ਮਨਮੁਖ ਭਾਵ ਮਸੰਦ (ਕੁਰਾਹੇ ਪਏ ਸਿੱਖ) ਭੈ ਭੀਤ ਹੋ ਗਏ।

(੨) ਸਿੰਘ ਸਸ਼ਤ੍ਰਧਾਰੀ ਹੋ ਗਏ।

(੩) ਤੁਰਕਾਂ ਨਾਲ ਸੰਗ੍ਰਾਮ ਆਰੰਭ ਹੋ ਗਏ।

(੪) ਹਿੰਦੂ ਰਾਜਿਆਂ ਨੂੰ ਥਾਂ ਥਾਂ ਹਾਰ ਹੋਈ।

(੫) ਤੁਰਕ ਸਭਿਆਚਾਰ ਜੋ ੧੨੦੦ ਸਾਲ ਤੋਂ ਹਿੰਦੁਸਤਾਨ ਉੱਪਰ ਕਾਬਜ ਸੀ, ਉਸ ਦਾ ਤੇਜ ਘਟਣ ਲਗਾ।

(੬) ਸੰਸਾਰ ਵਿਚ ਸੁਖ ਸ਼ਾਂਤੀ ਵਰਤ ਗਈ।

ਅੱਗੇ ਭਾਈ ਗੁਰਦਾਸ ਲਿਖਦਾ ਹੈ:-

*ਇਉਂ ਉਮਤ ਸਭ ਮੁਹੰਮਦੀ ਖਪਿ ਗਈ ਨਿਦਾਨਾ।*
*ਤਬ ਫਤੇ ਡੰਕ ਜਗ ਮੋ ਘੁਰੇ ਦੂਖ ਦੂੰਦ ਮਿਟਾਨਾ।*
*ਇਉਂ ਤੀਸਰ ਪੰਥ ਰਚਾਇਅਨੁ ਵਡ ਸੂਰ ਗਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।*[5]

ਇਸਲਾਮੀ ਰਾਜ ਦਾ ਭਾਰਤ ਵਿਚ ਅੰਤ ਆ ਗਿਆ। ਹਰ ਪਾਸੇ ਸਿੰਘਾਂ ਦੀ ਜਿੱਤ ਹੋਈ। ਉਹ ਇਸਲਾਮੀ ਹਾਕਮ ਜੋ ਹਿੰਦੂ ਧਰਮ ਨੂੰ ਖਤਮ ਕਰਕੇ ਇਸ ਦੇਸ਼ ਨੂੰ ਦਾਰ-ਉਲ-ਇਸਲਾਮ (ਇਸਲਾਮ ਦਾ ਘਰ) ਬਣਾਉਣਾ ਚਾਹੁੰਦੇ ਸਨ, ਉੱਥੇ ਉਹਨਾਂ ਦੀ ਇੱਛਾ ਦੇ ਉਲਟ ਤੀਸਰਾ ਧਰਮ ਹੋਂਦ ਵਿਚ ਆ ਗਿਆ।

ਖ਼ਾਲਸਾ ਸਿਰਜਣਾ ਦੇ ਪ੍ਰਭਾਵਾਂ ਦੀ ਵਿਸਥਾਰਪੂਰਵਕ ਚਰਚਾ ਕਰਨ ਲਈ ਅਸੀਂ ਉਸ ਇਤਿਹਾਸਕ ਸੰਦਰਭ ਨੂੰ ਅੱਖੋਂ ਉਹਲੇ ਨਹੀਂ ਕਰ ਸਕਦੇ ਜਿਸ ਕਾਰਨ ਇਸ ਦੀ ਸਿਰਜਣਾ ਕਰਨੀ ਪਈ। ਸਿੱਖ ਧਰਮ ਦੇ ਵਾਧੇ ਲਈ ਮੁਗਲ ਹਕੂਮਤ, ਬੁਤ-ਪ੍ਰਸਤ, ਬਿੱਪਰ-ਪੂਜ ਬ੍ਰਾਹਮਣ ਤੇ ਕਪਟੀ ਮਸੰਦ ਬਹੁਤ ਵੱਡੀ ਰੁਕਾਵਟ ਸਨ। ਜਦੋਂ ਖ਼ਾਲਸਾ ਪੰਥ ਸਿਰਜਿਆ ਗਿਆ ਤਾਂ ਇਹਨਾਂ ਤਿੰਨ ਧਿਰਾਂ ਵੱਲੋਂ ਵਿਰੋਧ ਵੀ ਹੋਣਾ ਸੀ ਤੇ ਇਸ ਵਿਰੋਧ ਕਾਰਨ ਕਈਆਂ ਨੇ ਨਵੇਂ ਧਰਮ ਦੇ ਹੱਕ ਵਿਚ ਅੱਗੇ ਆਉਣਾ ਸੀ ਤੇ ਕਈਆਂ ਨੇ ਅੱਡ ਵੀ ਹੋਣਾ ਸੀ। ਹਕੂਮਤ ਨਾਲ ਯੁੱਧ ਵੀ ਹੋਣਾ ਸੀ ਤੇ ਸ਼ਹਾਦਤਾਂ ਦੇ ਦੌਰ ਵੀ

---

5. ਉਹੀ, ਪੰ: ੪੪੧

ਚਲਣੇ ਸਨ। ਜਿਹੜੇ ਲੋਕ ਦਬੇ ਕੁਚਲੇ ਹੋਏ ਸਨ, ਉਹਨਾਂ ਖ਼ਾਲਸਾ ਪੰਥ ਨੂੰ ਕਲਿ-ਆਣਕਾਰੀ ਸਮਝਿਆ, ਧੜਾ ਧੜ ਇਸ ਵਿਚ ਸ਼ਾਮਲ ਹੋਏ ਤੇ ਸਿੰਘਾਂ ਦੀ ਗਿਣਤੀ ਵਧੀ। ਨਿੱਤ ਦੀਆਂ ਲੜਾਈਆਂ ਵਿਚ ਸੈਨਿਕ ਬਿਰਤੀ ਨੂੰ ਬਲ ਮਿਲਿਆ। ਉਹ ਸਾਰੇ ਲੋਕ ਜੋ ਲੜਨ ਮਰਨ ਤੋਂ ਡਰਦੇ ਨਹੀਂ ਸਨ, ਸਿੱਖੀ ਵਿਚ ਮੁਹਰਲੇ ਬਣੇ। ਇਹ ਸਾਰੇ ਪ੍ਰਭਾਵ ਖ਼ਾਲਸਾ ਪੰਥ ਦੀ ਸਿਰਜਣਾ ਕਰਕੇ ਹੀ ਸਿੱਖ ਧਰਮ ਦੇ ਵਾਧੇ ਦਾ ਕਾਰਨ ਬਣੇ।

ਪਹਿਲਾ ਪ੍ਰਭਾਵ ਤਾਂ ਇਹ ਪਿਆ ਕਿ ਮਸੰਦਾਂ ਦਾ ਤਿਆਗ ਕਰ ਦਿੱਤਾ ਗਿਆ। ਸਿੱਖ ਤੇ ਗੁਰੂ ਦਾ ਰਿਸ਼ਤਾ ਸਿੱਧਾ ਹੋ ਗਿਆ। ਹੁਣ ਵਿਚਲੀ ਧਿਰ ਸਮਾਪਤ ਹੋ ਗਈ। ਗੁਰੂ ਸਾਹਿਬ ਦੇ ਹੁਕਮਨਾਮਿਆਂ ਅਤੇ ਸਮਕਾਲੀ ਲੇਖਕਾਂ ਦੀਆਂ ਲਿਖਤਾਂ ਇਸ ਪੱਖ ਤੇ ਬਹੁਤ ਪ੍ਰਕਾਸ਼ ਪਾਉਂਦੀਆਂ ਹਨ। ਸੈਨਾਪਤਿ ਅਨੁਸਾਰ ਤਾਂ ਖ਼ਾਲਸਾ ਪੰਥ ਦੀ ਰੱਖਿਆ ਲਈ ਹੀ ਗੁਰੂ ਜੀ ਨੇ "ਖੰਡੇ ਕਾ ਪਾਹੁਲ" ਦਾ ਮਾਰਗ ਚੁਣਿਆ ਤਾਂ ਜੋ ਮਸੰਦਾਂ ਦੇ ਕੁਪ੍ਰਭਾਵ ਤੋਂ ਬਚਾਕੇ ਸੰਗਤਿ ਨੂੰ ਸਿੱਧਾ ਆਪਣੇ ਨਾਲ ਜੋੜਿਆ ਜਾਵੇ। ਮਸੰਦਾਂ ਨੂੰ ਇਸੇ ਕਾਰਨ ਖ਼ਾਲਸਾ ਪੰਥ ਵਿਚ ਕੋਈ ਥਾਂ ਨਾ ਦਿੱਤੀ ਗਈ। ਮਸੰਦਾਂ ਦੇ ਨਾਲ ਉਹ ਸਾਰੇ ਵਿਰੋਧੀ ਜਿਵੇਂ ਮੀਣੇ, ਧੀਰਮੱਲੀਏ, ਰਾਮਰਾਈਏ, ਕੁੜੀਮਾਰ ਤੇ ਨੜੀਮਾਰ ਛੇਕ ਦਿੱਤੇ। ਇਹਨਾਂ ਸਭ ਲੋਕਾਂ ਦੀ ਦੁਕਾਨਦਾਰੀ ਬੰਦ ਹੋ ਗਈ, ਜੋ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਸਨ ਤੇ ਆਪਣੇ ਕੰਮਾਂ ਕਾਰਨ ਸਿੱਖੀ ਨੂੰ ਢਾਹ ਲਾਉਂਦੇ ਸਨ। ਸੈਨਾਪਤਿ ਲਿਖਦਾ ਹੈ:-

***ਕਰਨਹਾਰ ਕਰਤਾਰ ਹੁਕਮ ਕਰਤੇ ਕੀਆ।***
***ਕਰ ਮਸੰਦ ਸਭਿ ਦੂਰ ਖ਼ਾਲਸਾ ਕਰ ਲੀਆ।***[6]

ਦੂਸਰਾ ਪ੍ਰਭਾਵ ਇਹ ਪਿਆ ਕਿ ਸੰਗਤਿ ਸਿੱਧੀ ਗੁਰੂ ਨਾਲ ਜੁੜ ਗਈ ਜਿਸ ਨਾਲ ਸਿੱਖ ਸੰਗਤਾਂ ਦਾ ਮਹੱਤਵ ਬਹੁਤ ਵਧ ਗਿਆ। ਕੇਵਲ ਇਹ ਹੀ ਨਹੀਂ ਸੰਗਤ ਵਿਚੋਂ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ, ਗੁਰੂ ਗ੍ਰੰਥ ਦੀ ਹਜ਼ੂਰੀ ਵਿਚ ਆਮ ਲੋਕਾਂ ਨੂੰ ਵੀ ਸਿੰਘ ਸਜਾਉਣ ਦਾ ਅਧਿਕਾਰ ਦੇ ਦਿੱਤਾ ਗਿਆ। ਖ਼ਾਲਸਾ ਸੰਗਤਿ ਨੂੰ ਸਮੂਹਕ ਰੂਪ ਵਿਚ "ਗੁਰੂ-ਰੂਪ" ਪ੍ਰਾਪਤ ਹੋ ਗਿਆ। ਇਸ ਅਧਿਕਾਰ ਦੀ ਵਰਤੋਂ ਨਾਲ ਗੁਰੂ ਤੇ ਸੰਗਤਿ ਵਿਚ ਭੇਦ ਸਮਾਪਤ ਹੋ ਗਿਆ। ਖ਼ਾਲਸਾ ਸਿਰਜਣਾ ਦੇ ਕੌਤਕ ਸਮੇਂ ਹੀ ਜਦੋਂ ਦਸਮੇਸ਼ ਨੇ ਪੰਜ ਪਿਆਰਿਆਂ ਨੂੰ ਕਿਹਾ ਕਿ ਉਹਨਾਂ ਨੂੰ ਅੰਮ੍ਰਿਤ ਛਕਾਇਆ ਜਾਵੇ ਤਾਂ ਗੁਰੂ ਤੇ ਸਿੱਖ ਦਾ ਭੇਦ ਮਿਟ ਗਿਆ। ਕਿਹਾ ਗਿਆ ਹੈ:-

***ਖ਼ਾਲਸਾ ਗੁਰੂ ਹੈ, ਗੁਰੂ ਖ਼ਾਲਸਾ ਕਰੋ ਮੈ ਅਬ***
***ਜੈਸੇ ਗੁਰੂ ਨਾਨਕ ਅੰਗਦ ਕੋ ਕੀਨਿਓ।***

---

6. ਸੈਨਾਪਤਿ, ਗੁਰ ਸੋਭਾ, ਪੰ: ੮੧

***ਸ਼ੰਕ ਨ ਕਰੀਜੈ, ਸਾਵਧਾਨ ਹੋਇ ਦੀਜੈ ਅਬ,***
***ਅੰਮ੍ਰਿਤ ਛਕਾਏ ਮੁਹਿ, ਜੈਸੇ ਤੁਮ ਲੀਨਿਓ।***

ਖ਼ਾਲਸਾ ਸਿਰਜਣਾ ਦਾ ਤੀਸਰਾ ਪ੍ਰਭਾਵ ਖ਼ਾਲਸਾ ਸੰਗਤਿ ਵਿਚ 'ਪੰਚਾਂ' ਦਾ ਜਾਂ ਪੰਜ-ਪਿਆਰਿਆਂ ਦਾ ਬੋਲਬਾਲਾ ਹੋਣਾ ਨਿਸਚਿਤ ਹੋ ਗਿਆ। ਖ਼ਾਲਸਾ ਨਾਲ ਗੁਰੂ ਦਾ ਵਿਹਾਰ ਬਰਾਬਰੀ ਵਾਲਾ ਸੀ। ਸੰਗਤਿ ਦੀ ਗੁਰੂ ਨਾਲ ਅਟੁੱਟ ਸਾਂਝ ਸੀ। ਗੁਰੂ ਗੋਬਿੰਦ ਸਿੰਘ ਨੇ ਆਪ ਵੀ ਗੁਰਿਆਈ ਕਿਸੇ ਦੇਹ-ਧਾਰੀ ਵਿਅਕਤੀ ਨੂੰ ਨਾ ਸੌਂਪੀ, ਸਗੋਂ ਗੁਰੂ ਗ੍ਰੰਥ ਤੇ ਗੁਰੂ ਪੰਥ ਨੂੰ ਸੌਂਪ ਕੇ ਅਕਾਲ ਪੁਰਖ ਦੇ ਦੇਸ ਦੀ ਤਿਆਰੀ ਕਰ ਲਈ। ਕੁਇਰ ਸਿੰਘ ਲਿਖਦਾ ਹੈ:-

***ਗੁਰਿਆਈ ਕਾ ਨਹਿ ਅਬਕਾਲ। ਤਿਲਕ ਨ ਦੇਵਹਿਗੇ ਕਿਸ ਭਾਲ।***
***ਸਰਬ ਸੁ ਸੰਗਤਿ ਖਾਲਸਮਾਨ। ਸ੍ਰੀ ਅਸਕੇਤੁ ਗੋਦ ਮੈ ਜਾਨ।***
***ਲੜ ਪਕੜਾਇ ਸਬਦ ਦਾ ਰੂਪ। ਜੋ ਮਾਨੇ ਸੋ ਸਿੰਘ ਅਨੂਪ।***
***ਦਰਸ਼ਨ ਗੁਰ ਕਾ ਹੈ ਸਵਧਾਨ। ਸ੍ਰੀ ਗ੍ਰੰਥ ਜੀ ਸਾਹਿਬ ਮਾਨ।***[7]

ਗੁਰੂ ਜੀ ਨੇ ਆਪਣੇ ਰਚੇ "ਸਰਬ ਲੋਹ" ਗ੍ਰੰਥ ਵਿਚ ਜੋ ਉਪਮਾ ਖ਼ਾਲਸੇ ਦੀ ਕੀਤੀ, ਉਸ ਤੋਂ ਹੀ ਪਤਾ ਚਲਦਾ ਹੈ ਕਿ ਗੁਰੂ ਜੀ ਨੇ ਬਰਾਬਰੀ ਦਾ ਸੰਕਲਪ ਧਾਰਿਆ ਸੀ ਤੇ ਇਸੇ ਪ੍ਰਭਾਵ ਕਾਰਨ ਮਿਸਲ ਯੁੱਗ ਵਿਚ ਸਿੱਖ ਸ਼ਕਤੀ ਦਾ ਵਾਧਾ ਲੋਕ-ਤੰਤ੍ਰੀ ਨਿਯਮਾਂ ਅਨੁਸਾਰ ਹੋਇਆ ਤੇ ਇਹਨਾਂ ਸਿੱਖਾਂ ਹੱਥੋਂ ਇਕ-ਤੰਤਰੀ ਮੁਗਲ ਰਾਜ ਮਾਤ ਖਾ ਗਿਆ। ਸਰਬ ਲੋਹ ਗ੍ਰੰਥ ਵਿਚ ਖ਼ਾਲਸੇ ਦੀ ਵਡਿਆਈ ਇਸ ਪ੍ਰਕਾਰ ਹੈ:-

***ਖ਼ਾਲਸਾ ਮੇਰੋ ਰੂਪ ਹੈ ਖ਼ਾਸ। ਖ਼ਾਲਸੇ ਮਹਿ ਹੌਂ ਕਰੌਂ ਨਿਵਾਸ। .....***
***ਖ਼ਾਲਸਾ ਮੇਰੋ ਇਸ਼ਟ ਸੁਹਿਰਦ। ਖ਼ਾਲਸਾ ਮੇਰੋ ਕਹੀਅਤ ਬਿਰਦ। .....***
***ਖਾਲਾਸਾ ਮੇਰੋ ਮਿਤ੍ਰ ਸਖਾਈ। ਖ਼ਾਲਸਾ ਮਾਤ ਪਿਤਾ ਸੁਖਦਾਈ। .....***
***ਖ਼ਾਲਸਾ ਮੇਰੋ ਪਿੰਡ ਪਰਾਨ। ਖ਼ਾਲਸਾ ਮੇਰੀ ਜਾਨ ਕੀ ਜਾਨ। .....***
***ਖ਼ਾਲਸਾ ਮੇਰੋ ਸਤਿਗੁਰ ਪੂਰਾ। ਖ਼ਾਲਸਾ ਮੇਰੋ ਸੱਜਨ ਸੂਰਾ। .....***
***ਯਾ ਮੈ ਰੰਚ ਨ ਮਿਥਿਆ ਭਾਖੀ। ਪਾਰਬ੍ਰਹਮ ਗੁਰ ਨਾਨਕ ਸਾਖੀ। .....***[8]

ਖ਼ਾਲਸੇ ਦੇ ਇਸ ਉੱਚ ਅਸਥਾਨ ਦਾ ਪ੍ਰਭਾਵ ਇਹ ਪਿਆ ਕਿ ਅਖੌਤੀ ਨੀਵੀਆਂ ਜ਼ਾਤਾਂ ਦੇ ਲੋਕ ਸਿੱਖ ਧਰਮ ਵਿਚ ਸ਼ਾਮਲ ਹੋ ਗਏ। ਇਸ ਨਾਲ ਬ੍ਰਾਹਮਣਾਂ ਤੇ ਪਹਾੜੀ ਰਾਜਿਆਂ ਨੂੰ ਪਿੱਸੂ ਪੈ ਗਏ। ਜੇ ਸਭ ਤੋਂ ਪਹਿਲਾਂ ਅੰਮ੍ਰਿਤ ਛਕਣ ਵਾਲੇ ਸਿੰਘਾਂ ਦਾ ਪਿਛੋਕੜ ਵੇਖੀਏ ਤਾਂ ਉਹਨਾਂ ਵਿਚ ਤਿੰਨ ਅਖੌਤੀ ਨੀਵੀਆਂ ਜ਼ਾਤੀਆਂ ਦੇ ਭਾਵ ਨਾਈ,

7. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪੰ: ੨੮੪

8. ਰਹਿਤਨਾਮੇ (ਸੰਪਾਦਕ ਪਿਆਰਾ ਸਿੰਘ ਪਦਮ) ਪੰ: ੧੭੦

ਛੀਂਬਾ ਤੇ ਕਹਾਰ ਸਨ, ਖੱਤਰੀ ਕੇਵਲ ਇਕ ਸੀ ਤੇ ਇਕ ਜੱਟ। ਗ਼ਰੀਬਾਂ ਨੂੰ ਗੁਰੂ ਜੀ ਨੇ ਸ਼ਕਤੀ ਦੇ ਕੇ ਬਰਾਬਰੀ ਦਾ ਨਵਾਂ ਜੀਵਨ ਦਿੱਤਾ। ਇਸ ਤਰ੍ਹਾਂ ਕਰਨ ਨਾਲ ਸਿੱਖਾਂ ਦੀ ਗਿਣਤੀ ਵਿਚ ਵੀ ਬਹੁਤ ਵਾਧਾ ਹੋ ਗਿਆ। ਜਿਹੜੇ ਲੋਕਾਂ ਨੇ ਕਦੀ ਤਲਵਾਰ ਨੂੰ ਛੋਹਿਆ ਨਹੀਂ ਸੀ ਉਹ ਤੇਗ ਦੇ ਧਨੀ ਬਣ ਗਏ। ਜ਼ਾਤ ਪਾਤ ਤੇ ਛੂਤ ਛਾਤ ਦਾ ਖ਼ਾਤਮਾ "ਖੰਡੇ ਕੀ ਪਾਹੁਲ" ਦਾ ਸਿੱਧਾ ਪ੍ਰਭਾਵ ਸੀ। ਅਜਿਹੇ ਉੱਤਮ ਵਿਹਾਰ ਕਾਰਨ ਖ਼ਾਲਸੇ ਦੀ ਸੰਖਿਆ ਬਹੁਤ ਹੀ ਵਧ ਗਈ। ਪਹਾੜੀ ਰਾਜਿਆਂ ਤੇ ਬ੍ਰਾਹਮਣਾਂ ਨੇ ਗੁਰੂ ਜੀ ਦਾ ਵਿਰੋਧ ਕਰਦਿਆਂ ਹੋਇਆ ਕਿਹਾ ਸੀ:

***ਚਾਰ ਬਰਨ ਤੁਮ ਇਕ ਜਾ ਕੀਨੋ। ਅੰਮ੍ਰਿਤ ਨਿਜ ਉਪਦੇਸੁ ਜੁ ਦੀਨੋ।***
***ਹਮਰੀ ਜਾਤਿ ਅਧਿਕ ਜਗ ਮਾਹੀ। ਕਿਮ ਹਮ ਚਾਰ ਬਰਨ ਸੰਗ ਖਾਹੀ ?—***
***ਤੁਮਰੇ ਪੰਥ ਰਾਜ ਕਿਮ ਦੇ ਹੈਂ। ਅਜਾ ਗਨੰ ਕੋ ਮਾਰ ਸੋ ਲੈ ਹੈਂ।***
***ਕੋ ਕਿਰਸਾਨੀ ਕਰਤ ਮਹਾਨਾ। ਕੋ ਬਾਪਾਰੀ ਅਧਿਕ ਸੁਜਾਨਾ।***
***ਨੀਚ ਜਾਤ ਕਹਿ ਨੀਹਲ ਵਾਸੀ। ਹਮਰੋ ਜਮ ਖੋਹ ਜਗ ਹਾਸੀ।*** [9]

ਗੁਰੂ ਜੀ ਨੇ ਆਪਣੇ "ਸਵੱਈਆਂ" ਵਿਚ ਖ਼ਾਲਸੇ ਦੀ ਵਡਿਆਈ ਕੀਤੀ ਤੇ ਸਪੱਸ਼ਟ ਕਰ ਦਿੱਤਾ ਕਿ ਇਹਨਾਂ ਕਿਰਸਾਨਾਂ, ਬਾਪਾਰੀਆਂ ਤੇ ਨੀਵੀਂ ਜਾਤੀ ਦੇ ਲੋਕਾਂ ਨੂੰ ਰਾਜ ਦੇਵਾਂਗਾ ਤਾਂ ਹੀ ਸਾਰੇ ਲੋਕ ਇਸ ਦੇ ਦਰ ਤੇ ਆਉਣਗੇ।

***ਫੇਰ ਖੁਆਰਿ ਹੋਇ ਜਮ ਸਾਰੇ। ਆਵੈ ਫੇਰਿ ਖਾਲਸੇ ਦੁਆਰੇ।*** [10]

ਗੁਰੂ ਜੀ ਨੇ ਖ਼ਾਲਸੇ ਦੀ ਮਹਿਮਾਂ ਇੰਝ ਕੀਤੀ:-

***ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ।***
***ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।***
***ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ, ਇਨ ਹੀ ਕੀ ਕ੍ਰਿਪਾ ਸਭ ਸ਼ਤ੍ਰੁ ਮਰੇ।***
***ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀ ਮੋਸੋ ਗਰੀਬ ਕਰੋਰ ਪਰੇ।*** [11]

ਇਤਨੀ ਵਡਿਆਈ ਦੇ ਕੇ ਨੀਵੀਂਆਂ ਜ਼ਾਤੀਆਂ ਦਾ ਉਥਾਨ ਕੀਤਾ ਤੇ 'ਖ਼ਾਲਸਾ ਗਣਤੰਤਰ' ਦੀ ਨੀਂਹ ਰੱਖੀ। ਅਜਿਹੀ ਹੋਣੀਆਂ ਭਰਪੂਰ ਘਟਨਾ ਇਤਿਹਾਸ ਵਿਚ ਕਦੇ ਕਦੇ ਹੀ ਵਾਪਰਦੀ ਹੈ। ਇਸ ਦਾ ਪ੍ਰਭਾਵ ਅੱਜ ਤੱਕ ਪ੍ਰਤੱਖ ਹੈ, ਸਾਰੇ ਭਾਰਤ ਵਿਚ ਅੱਜ ਵੀ ਜ਼ਾਤੀ ਪ੍ਰਥਾ ਦਾ ਜੂਲਾ ਅੱਧਿਓਂ ਬਹੁਤੇ ਲੋਕਾਂ ਦਾ ਜੀਣਾ ਦੁਭੱਰ ਕਰ ਰਿਹਾ ਹੈ, ਪਰ ਪੰਜਾਬ ਵਿਚ ਸਾਂਝ, ਬਰਾਬਰੀ ਤੇ ਏਕੇ ਦੀ ਮਹਿਕ ਵਾਲੀ ਹਵਾ ਦਾ ਰਾਜ ਹੈ।

---

9. ਕੁਇਰ ਸਿੰਘ, ਗੁਰਬਿਲਾਸ, ਪੰ: ੧੩੭

10. ਉਹੀ।

11. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਸੁਧਾਕਰ, ਪੰ: ੭੭-੭੮

ਖ਼ਾਲਸਾ ਸਿਰਜਣਾ ਦਾ ਜੋ ਪ੍ਰਭਾਵ ਸੈਨਿਕ ਤੇ ਰਾਜਸੀ ਖੇਤਰ ਵਿਚ ਪਿਆ, ਉਹ ਇਤਿਹਾਸ ਦੀ ਇਕ ਅਭੁੱਲ ਗਾਥਾ ਬਣ ਗਿਆ। ਸਿੰਘਾਂ ਨੂੰ ਕਿਵੇਂ ਪਹਾੜੀ ਰਾਜਿਆਂ ਤੇ ਫਿਰ ਮੁਗਲਾਂ ਦਾ ਵਿਰੋਧ ਝਲਣਾ ਪਿਆ। ੧੭੦੦ ਈ: ਤੋਂ ਲੈ ਕੇ ੧੭੦੬ ਈ: ਤਕ ਗੁਰੂ ਗੋਬਿੰਦ ਸਿੰਘ ਨੂੰ ਆਨੰਦਪੁਰ, ਚਮਕੌਰ ਤੇ ਮੁਕਤਸਰ ਦੇ ਯੁੱਧ ਲੜਨੇ ਪਏ। ਸ਼ਹਾਦਤਾਂ ਦੀ ਗਾਥਾ ਤੁਰ ਪਈ। ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ ਤੇ ਸੈਂਕੜੇ ਸਿੱਖ ਮੁਗਲਾਂ ਦੇ ਫਰੇਬ ਕਾਰਨ ਸ਼ਹੀਦ ਹੋਏ। ਪਰ ਖ਼ਾਲਸਾ ਸ਼ਕਤੀ ਪਕੜਦਾ ਹੀ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮੇ ਵਿਚ ਵੀ ਔਰੰਗਜ਼ੇਬ ਨੂੰ ਤਾੜਨਾ ਕੀਤੀ ਸੀ ਕਿ ਜਿਸ ਰੱਬ ਨੇ ਤੈਨੂੰ ਹਕੂਮਤ ਬਖਸ਼ੀ ਸੀ ਉਸ ਨੇ ਮੈਨੂੰ ਧਰਮ ਦੀ ਰੱਖਿਆ ਸੌਂਪੀ ਹੈ:

***ਹਮਾਂ ਕੋ ਤਰਾ ਪਾਦਸ਼ਾਹੀ ਬਦਾਦ। ਬਮਾਂ ਦੌਲਤੇ ਦੀਂ ਪਨਾਹੀ ਬਦਾਦ।*** [12]

ਇਹ ਵੀ ਆਖਿਆ ਕਿ ਤੂੰ ਮਕਾਰੀ ਨਾਲ ਮੇਰੇ ਸ਼ੇਰ ਪੁੱਤਰਾਂ ਨੂੰ ਮਾਰ ਦਿੱਤਾ ਹੈ ਪ੍ਰੰਤੂ ਜਦ ਤਕ ਮੈਂ ਜਿਉਂਦਾ ਰਹਾਂਗਾ ਬਦਲੇ ਦਾ ਖਿਆਲ ਸਦਾ ਹੀ ਕਾਇਮ ਰਹੇਗਾ:-

***ਚਿਹ ਸ਼ੁਦ ਗਰ ਸਿਗਾਲੇ ਬਮਕਰੋ ਰਿਯਾ। ਹਮੀਂ ਕੁਸ਼ਤ ਦੋ ਬੱਚਾ ਏ ਸ਼ੇਰ ਰਾ।***
***ਚੂੰ ਸ਼ੇਰੇ ਜਯਾਂ ਜ਼ਿੰਦਾ ਮਾਨਦ ਹਮੇਂ। ਜ਼ ਤੂੰ ਇੰਤਕਾਮਿ ਸਤਾਨਦ ਹਮੇਂ।*** [13]

ਇਸ ਬਦਲੇ ਦੀ ਭਾਵਨਾ ਨਾਲ ਹੀ ਬੰਦੇ ਬਹਾਦਰ ਦੀ ਅਗਵਾਈ ਵਿਚ ਸਰਹੰਦ ਉਜਾੜਕੇ ੧੭੧੦ ਈ: ਨੂੰ ਮੁਗਲ ਸੂਬੇਦਾਰ ਵਜ਼ੀਦ ਖਾਂ ਨੂੰ ਯਮ ਦੇ ਦਰ ਪਹੁੰਚਾਇਆ ਗਿਆ।

ਖ਼ਾਲਸਾ ਸ਼ਹਾਦਤਾਂ ਦੇ ਜਾਮ ਪੀਂਦਾ ਰਿਹਾ। ਜ਼ਕਰੀਆ ਖਾਂ ਤੇ ਮੀਰ ਮੰਨੂੰ ਨੇ ਸਿੰਘਾਂ ਨੂੰ ਖਤਮ ਕਰਨ ਦਾ ਯਤਨ ਕੀਤਾ, ਉਹ ਆਪ ਖ਼ਤਮ ਹੋ ਗਏ। ਨਾਦਰ ਤੇ ਅਬਦਾਲੀ ਆਏ, ਹਾਰ ਗਏ। ਪੰਜਾਬ ਵਿਚ ਬਾਰਾਂ ਮਿਸਲਾਂ ਦਾ ਬੋਲਬਾਲਾ ਹੋ ਗਿਆ। ਖ਼ਾਲਸਾ ਸਿਰਜਣਾ ਦੇ ਪੂਰੇ ੧੦੦ ਸਾਲ ਭਾਵ ੧੭੯੯ ਈ: 'ਚ ਲਾਹੌਰ ਤੇ ਰਣਜੀਤ ਸਿੰਘ ਨੇ ਕਬਜਾ ਕਰਕੇ ਖਾਲਸਾ ਰਾਜ ਕਾਇਮ ਕਰ ਲਿਆ। ਸਿੱਖ ਸੈਨਿਕ ਸ਼ਕਤੀ ਦਾ ਵਾਧਾ ਤੇ ਦੁਸ਼ਮਣ ਨਾਲ ਟੱਕਰ ਲੈਣ ਦੀ ਦ੍ਰਿੜ੍ਹਤਾ, ਖ਼ਾਲਸਾ ਸਿਰਜਣਾ ਦਾ ਸਿੱਧਾ ਸਥਾਈ ਪ੍ਰਭਾਵ ਸੀ। ਇਤਿਹਾਸ ਵਿਚ ਇਹ ਵੀਰ-ਗਾਥਾ ਵਚਿੱਤਰ ਵੀ ਹੈ, ਰੁਮਾਂਚਿਕ ਵੀ ਤੇ ਅਦੁੱਤੀ ਵੀ।

ਪਰ ਸਭ ਤੋਂ ਵੱਡਾ ਪ੍ਰਭਾਵ ਜੋ ਖ਼ਾਲਸਾ ਸਿਰਜਣਾ ਦਾ ਪਿਆ, ਉਹ ਸੀ ਹਿੰਦੂ ਧਰਮ ਨੂੰ ਸੁਖ ਦਾ ਸਾਹ ਆ ਗਿਆ। ਮੁਸਲਮਾਨਾਂ ਦਾ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣ ਦੀ ਗਤੀ ਰੁਕ ਗਈ। ਖ਼ਾਲਸੇ ਨੇ ਮਰਦਾਨਗੀ ਨਾਲ ਇਸ

12. ਜ਼ਫ਼ਰਨਾਮਾ (ਸੰਪ: ਗੁਰਦੇਵ ਸਿੰਘ), ਪੰ: ੯ (ਮੂਲ ਪਾਠ)

13. ਉਹੀ, ਪੰ: ੧੪-੧੫

ਜ਼ੁਲਮ ਨੂੰ ਰੋਕਿਆ। ਸਾਈਂ ਬੁਲ੍ਹੇ ਸ਼ਾਹ ਤੇ ਭਾਈ ਸੰਤੋਖ ਸਿੰਘ ਇਸ ਪ੍ਰਭਾਵ ਨੂੰ ਪ੍ਰਵਾਨ ਕਰਦੇ ਹੋਏ ਲਿਖਦੇ ਹਨ:

*(੧) ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ*
*ਬਾਤ ਕਹੂੰ ਅਬ ਕੀ।*
*ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ,*
*ਸੁਨਤ ਹੋਤੀ ਸਭ ਕੀ।* *(ਸ਼ਬਦ ਬੁਲ੍ਹੇ ਸ਼ਾਹ)*

*(੨) ਛਾਏ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ,*
*ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ,*
*ਬਰਨ ਗਰਕ ਜਾਤੇ ਸਹਿਤ ਬਿਧਾਨ ਕੀ।*
*ਦੇਵੀ ਦੇਵ ਦੇਹੁਰੇ, ਸੰਤੋਖ ਸਿੰਘ ਦੂਰ ਹੋਤੇ,*
*ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ, ਪਾਵਨ ਪ੍ਰਮ ਸੂਰ*
*ਮੂਰਤ ਨ ਹੋਤੀ ਜਉਪੈ ਕਰੁਣਾ ਨਿਧਾਨ ਕੀ।* *(ਮਹਾਂ ਕਵੀ ਸੰਤੋਖ ਸਿੰਘ)*

ਕਈ ਲੇਖਕ ਸੌੜੀ ਸੋਚ ਕਾਰਨ ਮਹਾਂ ਕਵੀ ਸੰਤੋਖ ਸਿੰਘ ਦੇ ਵਿਚਾਰਾਂ ਨੂੰ ਨਾ ਸਮਝਣ ਕਰਕੇ ਟੀਕਾ ਟਿਪਣੀ ਕਰਦੇ ਹਨ। ਅਸਲੀਅਤ ਤਾਂ ਇਹ ਹੈ ਕਿ ਭਾਈ ਸੰਤੋਖ ਸਿੰਘ ਇਹਨਾਂ ਸੱਤਰਾਂ ਰਾਹੀਂ, ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਿਰਜ ਕੇ ਹਿੰਦੂ ਧਰਮ ਤੇ ਜੋ ਉਪਕਾਰ ਕੀਤਾ, ਉਸ ਦਾ ਹੀ ਪ੍ਰਭਾਵ ਦੱਸਦੇ ਹਨ। ਖ਼ਾਲਸੇ ਦੀ ਸਿਰਜਣਾ ਹਿੰਦੂ ਧਰਮ ਦੀ ਢਾਲ ਬਣੀ ਤੇ ਇਸਲਾਮ ਦੇ ਜ਼ਬਰ ਵਿਰੁੱਧ ਇਸ ਨੇ ਤਲਵਾਰ ਦਾ ਕਾਰਜ ਕੀਤਾ। ਇਸ ਲਈ ਖ਼ਾਲਸਾ ਸਿਰਜਣਾ ਦੇ ਪ੍ਰਭਾਵਾਂ ਦੀ ਗਿਣਤੀ ਕਰਨਾ ਸਾਧਾਰਨ ਕਾਰਜ ਨਹੀਂ। ਕੋਈ ਤੰਗ-ਦਿਲੀ ਕਾਰਨ ਬੇਸ਼ਕ ਪ੍ਰਭਾਵਾਂ ਨੂੰ ਕਬੂਲ ਕਰਨ ਤੋਂ ਮੁਨਕਰ ਹੋਵੇ, ਪ੍ਰੰਤੂ ਸੱਚ ਤਾਂ ਇਹ ਹੈ ਕਿ ਖ਼ਾਲਸਾ ਸਿਰਜਣਾ ਦੇ ਪ੍ਰਭਾਵ ਕਾਰਨ:-

(੧) ਹਿੰਦੂ ਧਰਮ ਸੁਰਖਿੱਅਤ ਹੋ ਗਿਆ।
(੨) ਖ਼ਾਲਸਾ ਪੰਥ, ਨਿਆਰੇ ਰੂਪ ਵਿਚ ਸਥਾਈ ਹੋਂਦ ਦਾ ਮਾਲਕ ਬਣ ਗਿਆ।
(੩) ਮੁਗਲ ਸ਼ਕਤੀ ਨੂੰ ਢਾਹ ਲੱਗੀ।
(੪) ਹਿੰਦੂ ਧਰਮ ਵਿਚ ਕੁਝ ਸੁਧਾਰ ਸੰਭਵ ਹੋ ਗਿਆ।
(੫) ਯੁੱਧਾਂ ਦਾ ਨਿਰੰਤਰ ਜੁਗ ਆਰੰਭ ਹੋ ਗਿਆ। ਗੁਰੂ ਜੀ ਪਹਾੜੀ ਰਾਜਿਆਂ

ਨਾਲ ਵੀ ਲੜੇ ਤੇ ਮੁਗਲਾਂ ਨਾਲ ਵੀ। ਗੁਰੂ ਜੀ ਤੋਂ ਪਿਛੋਂ ਵੀ ਇਹ ਜੰਗ ਜਾਰੀ ਰਹੀ। ਨਿਰਭੈ ਖ਼ਾਲਸਾ ਅੰਤ ਜੇਤੂ ਬਣਿਆ। ਇਹੋ ਖ਼ਾਲਸਾ ਸਿਰਜਣਾ ਦਾ ਅਦੁੱਤੀ ਤੇ ਸਦਵੀਂ ਪ੍ਰਭਾਵ ਮੰਨਣਾ ਚਾਹੀਦਾ ਹੈ।

(੬) ਖ਼ਾਲਸਾ ਸਿਰਜਣਾ ਕਾਰਨ ਹੀ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਅਗੇ ਜਾ ਕੇ 'ਗੁਰੂ ਗ੍ਰੰਥ' ਤੇ "ਗੁਰੂ ਪੰਥ" ਦੇ ਲੜ ਲਾਇਆ।

ੴ

# ਖ਼ਾਲਸਾ ਪੰਥ ਦਾ ਭਵਿੱਖ

ਖ਼ਾਲਸਾ ਧਰਮ ਦਾ ਭਵਿੱਖ ਉੱਜਲ ਤੇ ਸੁਨਹਿਰੀ ਹੈ। ਇਹ ਠੀਕ ਹੈ ਕਿ ਜਦੋਂ ਵੀ ਕਿਸੇ ਨਵੇਂ ਧਰਮ ਦਾ ਆਰੰਭ ਹੁੰਦਾ ਹੈ, ਉਸ ਸਮੇਂ ਉਸ ਦੇ ਪੈਰੋਕਾਰਾਂ ਵਿਚ ਅਗਾਧ ਸ਼ਰਧਾ ਤੇ ਨਿਸ਼ਠਾ ਹੁੰਦੀ ਹੈ, ਜੋ ਸਮੇਂ ਦੇ ਬੀਤਣ ਨਾਲ ਢਿੱਲੀ ਤੇ ਮੱਠੀ ਪੈ ਜਾਂਦੀ ਹੈ, ਪ੍ਰੰਤੂ ਸਿੱਖ ਧਰਮ ਤੇ ਇਹ ਤਰਕ ਲਾਗੂ ਨਹੀਂ ਹੁੰਦਾ। ਇਕ ਤਾਂ ਇਹ ਧਰਮ ਵੈਸੇ ਹੀ ਸਮੇਂ ਦੇ ਹਿਸਾਬ ਨਾਲ ਨਵਾਂ ਹੈ, ਸੋਚ ਦੇ ਹਿਸਾਬ ਨਾਲ ਵਿਗਿਆਨਕ ਹੈ, ਸਰੂਪ ਦੇ ਹਿਸਾਬ ਨਾਲ ਨਿਆਰਾ, ਨਿਵੇਕਲਾ ਤੇ ਆਪਣੀ ਵੱਖਰੀ ਪਛਾਣ ਦਾ ਮਾਲਕ ਹੈ। ਇਹ ਸਿਧਾਂਤਾਂ ਤੇ ਆਦਰਸ਼ਾਂ ਪੱਖੋਂ ਹਰ ਸਮੇਂ, ਹਰ ਸਥਾਨ, ਹਰ ਦੇਸ਼ ਵਿਚ ਅਨੋਖੀ ਖਿੱਚ ਰੱਖਦਾ ਹੈ। 'ਸਰਬਤ ਦਾ ਭਲਾ', ਨਾਮ ਜਪਣਾ, ਵੰਡ ਛਕਣਾ ਤੇ ਕਿਰਤ ਕਰਨ ਦੇ ਮਹਾਨ ਅਸੂਲ ਇਸ ਧਰਮ ਦੀ ਆਧਾਰਸ਼ਿਲਾ ਹਨ। ਦੂਸਰਾ ਇਸ ਧਰਮ ਦੀ ਸਦੀਵਤਾ ਦਾ ਰਾਜ਼ ਹੈ - ਇਸ ਦੇ ਪੈਰੋਕਾਰਾਂ ਦੀ ਨਿਰਭੈਤਾ। ਸਿੰਘ ਮੌਤ ਤੋਂ ਬੇਪਰਵਾਹ ਹੈ। ਮੌਤ ਦਾ ਡਰ ਉਸ ਨੂੰ ਹੀ ਹੈ, ਜੋ ਮੌਤ ਤੋਂ ਡਰਦਾ ਹੈ। ਜੋ ਮੌਤ ਤੋਂ ਡਰਦਾ ਨਹੀਂ, ਉਸ ਨੂੰ ਮੌਤ ਕਿਵੇਂ ਡਰਾ ਸਕਦੀ ਹੈ? ਇਸ ਧਰਮ ਦੀ ਖਾਸੀਅਤ ਤੇ ਖ਼ਾਲਸਈ ਸਖਸ਼ੀਅਤ ਦਾ ਆਧਾਰ ਇਕ ਪ੍ਰਭੂ ਦਾ ਓਟ-ਆਸਰਾ ਹੈ। ਇਸ ਧਰਮ ਨੂੰ ਨਾ ਔਰੰਗਜ਼ੇਬ ਦਬਾ ਸਕਿਆ, ਨਾ ਹੀ ਅਹਿਮਦਸ਼ਾਹ ਅਬਦਾਲੀ ਕੁਚਲ ਸਕਿਆ। ਨਾ ਹੀ ਇਸ ਨੂੰ ਮੀਰ ਮੰਨੂੰ ਖਤਮ ਕਰ ਸਕਿਆ ਤੇ ਨਾ ਹੀ ਖਾਨ ਬਹਾਦਰ ਜ਼ਕਰੀਆ ਖਾਂ।

ਖ਼ਾਲਸਾ ਪੰਥ ਦੇ ਉੱਜਲ ਭਵਿੱਖ ਦਾ ਕੀ ਰਾਜ਼ ਹੈ ? ਪ੍ਰਥਮ ਰੂਪ ਵਿਚ ਤਾਂ ਗੁਰੂ ਗੋਬਿੰਦ ਸਿੰਘ ਵਲੋਂ ਅੰਮ੍ਰਿਤ ਦੀ ਦਾਤ "ਖੰਡੇ ਕਾ ਪਾਹੁਲ" ਇਸ ਧਰਮ ਨੂੰ ਅਮਰ ਹੋਣ ਦੀ, ਸਦੀਵਤਾ ਦੀ ਸ਼ਕਤੀ ਦਿੰਦਾ ਹੈ। ਭਾਰਤ ਦੀ ਧਰਤੀ ਵਿਚ ਹਿੰਦੂ ਧਰਮ ਦਾ ਸਾਗਰ ਵਗਦਾ ਹੈ- ਇਸ ਸਾਗਰ ਵਿਚੋਂ ਸੁਧਾਰ ਰੂਪੀ ਕਈ ਲਹਿਰਾਂ ਉੱਠੀਆਂ ਕਦੀ ਬੁੱਧ ਧਰਮ ਦੇ ਰੂਪ ਵਿਚ, ਕਦੇ ਜੈਨ ਧਰਮ ਬਣ ਕੇ, ਇਸੇ ਵਿਚੋਂ ਸ਼ਾਕਤ, ਵੈਸ਼ਨਵ, ਸ਼ੈਵ, ਆਰੀਆ ਸਮਾਜੀ, ਬੈਰਾਗੀ, ਜੋਗੀ, ਉਦਾਸੀ ਮੱਤ ਦਾ ਰੂਪ ਧਾਰ ਕੇ ਵੀ ਚਰਚਿਤ ਹੋਏ, ਪ੍ਰੰਤੂ ਇਹ ਸਭ ਵਿਚਾਰਧਾਰਾਵਾਂ ਹਿੰਦੂ ਧਰਮ ਰੂਪੀ ਸਾਗਰ ਵਿਚ ਸਮਾਂ ਗਈਆਂ। ਇਹ ਮੱਤ ਹਿੰਦੂ ਧਰਮ ਦੇ ਕਿਸੇ ਇਕ ਪੱਖ ਤੇ ਪਰਿਹਾਰ ਕਰਕੇ ਫਿਰ ਉਸ ਧਾਰਾ 'ਚ ਹੀ ਰਲ ਗਏ। ਹਿੰਦੂ ਧਰਮ ਨੇ ਵੀ ਇਹਨਾਂ ਨਵੀਆਂ ਵਿਚਾਰਧਾਰਾਵਾਂ ਨੂੰ ਆਪਣੇ 'ਚ ਜ਼ਜ਼ਬ ਕਰ ਲਿਆ। ਜਿਵੇਂ ਮਾਰੂਥਲ ਵਿਚ ਹਰ ਨਦੀ ਜਾ ਕੇ ਸੁੱਕ ਜਾਂਦੀ ਹੈ, ਉਵੇਂ ਹਿੰਦੂ ਧਰਮ ਹਰ ਨਵੇਂ ਮੱਤ ਲਈ ਥਲ ਦਾ ਰੂਪ ਧਾਰਨ ਕਰ ਗਿਆ।

ਖ਼ਾਲਸਾ ਪੰਥ ਨੂੰ ਵੀ ਹਿੰਦੂ ਧਰਮ ਵਲੋਂ ਚੁਣੌਤੀਆਂ ਆਈਆਂ। ਹਿੰਦੂ ਦੇਵੀ ਦੇਵਤਿਆਂ, ਬੁੱਤ-ਪੂਜਾ, ਜ਼ਾਤ-ਪਾਤ, ਛੂਤ-ਛਾਤ ਦੀਆਂ ਵਲਗਣਾਂ ਸਿੱਖ ਧਰਮ ਨੂੰ ਸੰਨ੍ਹ ਨਹੀਂ ਲਾ ਸਕੀਆਂ। ਇਹ ਠੀਕ ਹੈ ਕਿ ਬਿੱਪਰਵਾਦ ਨੇ ੧੮ ਵੀਂ ਤੇ ੧੯ ਵੀਂ ਸਦੀ 'ਚ ਅੰਦਰੋਂ ਅੰਦਰੀ ਸਿੱਖ ਧਰਮ ਦੇ ਸਿਧਾਂਤਾਂ ਨੂੰ ਸਿਉਂਕ ਦੇ ਖਾਣ ਵਾਂਗ ਬਹੁਤ ਨੁਕਸਾਨ ਪਹੁੰਚਾਇਆ। ਭੀੜ ਦੇ ਸਮੇਂ ਸਿੱਖ ਜੰਗਲਾਂ ਦੇ ਵਾਸੀ ਬਣੇ ਤੇ ਧਾਰਮਿਕ ਅਸਥਾਨਾਂ ਦੀ ਸੇਵਾ ਸੰਭਾਲ ਉਦਾਸੀਆਂ, ਨਿਰਮਲੇ ਪੁਜਾਰੀਆਂ ਦੇ ਹੱਥ ਆ ਗਈ। ਸਿੱਖ ਰਾਜ ਸਮੇਂ ਸਿੱਖ ਚੇਤਨਾ ਨੇ ਕੋਈ ਠੋਸ ਉੱਦਮ ਨਾ ਕੀਤਾ। ਇਕ ਤੰਤਰ ਵਿਚ ਰਾਜਿਆਂ ਨੂੰ ਕੋਈ ਵਿਰਲਾ ਹੀ ਰੋਕ ਸਕਦਾ ਹੈ? ਘਰ ਘਰ ਤਾਂ ਫੂਲਾ ਸਿੰਘ ਅਕਾਲੀ ਪੈਦਾ ਨਹੀਂ ਹੋ ਸਕਦਾ? ਸਿੱਖ ਧਰਮ ਵਿਚ ਕੁਰਹਿਤਾਂ ਦਾ ਬੋਲ ਬਾਲਾ ਹੋ ਗਿਆ। ਅੰਗਰੇਜ਼ੀ ਰਾਜ ਵਿਚ ਸਿੱਖੀ ਦਾ ਨਿਘਾਰ ਹੋਰ ਵੀ ਸ਼ੁਰੂ ਹੋ ਗਿਆ। ਗੁਰਦੁਆਰਿਆਂ ਦੇ ਪੁਜਾਰੀ ਕਾਨੂੰਨੀ ਰੱਖਿਆ ਆਸਰੇ ਵੱਡੀਆਂ ਵੱਡੀਆਂ ਜਾਇਦਾਦਾਂ ਨੂੰ ਨਿੱਜੀ ਮਾਲਕੀ ਸਮਝਣ ਲੱਗੇ। ਸਿੰਘ ਸਭਾ ਨੇ ਸਿੱਖਾਂ ਵਿਚ ਨਵੀਂ ਜਾਗ੍ਰਤੀ ਲਿਆਂਦੀ, ਅਕਾਲੀ ਲਹਿਰ ਨੇ ਗੁਰਦੁਆਰਾ ਸੁਧਾਰ ਹਿੱਤ ਮੋਰਚੇ ਲਾਏ ਤੇ ਆਖੀਰ ਗੁਰਦੁਆਰਿਆਂ ਦੀ ਸੇਵਾ-ਸੰਭਾਲ ਖ਼ਾਲਸਾ ਪੰਥ ਦੇ ਹੱਥ ਆ ਗਈ। ਭਾਈ ਕਾਨ੍ਹ ਸਿੰਘ ਨਾਭਾ ਜਿਹੇ ਵਿਦਵਾਨਾਂ ਨੇ ਵਿਚਾਰਕ ਪੱਧਰ ਤੇ 'ਖ਼ਾਲਸਾ ਪੰਥ' ਦੀ ਵੱਖਰੀ ਪਛਾਣ ਤੇ ਹਸਤੀ ਲਈ "ਹਮ ਹਿੰਦੂ ਨਹੀਂ ਹੈਂ" ਲਿਖਕੇ ਸਿੱਖ-ਹਿੰਦੂ ਦਾ ਧਾਰਮਕ ਅੰਤਰ ਦਰਸਾਇਆ। ਗੁਰਦੁਆਰਿਆਂ ਵਿਚ ਹਿੰਦੂ ਦੇਵੀ ਦੇਵਤਿਆਂ ਦੇ ਬੁੱਤ ਹਟਵਾ ਕੇ ਸਿੱਖ ਲਹਿਰ ਨੇ ਨਿਰੋਲ ਅਕਾਲ ਪੁਰਖ ਦੀ ਪੂਜਾ ਵੱਲ ਪ੍ਰੇਰਿਤ ਕੀਤਾ। ੧੯੨੦ ਈ: ਤੋਂ ਅੱਜ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬਾਵਜੂਦ ਅਨੇਕ ਚੁਣੌਤੀਆਂ ਦੇ ਸਿੱਖ ਪੰਥ ਨੂੰ ਸੇਧ ਪ੍ਰਦਾਨ ਕਰਦੀ ਆ ਰਹੀ ਹੈ। ਪੱਛਮੀ ਵਿਦਿਆ ਦੇ ਪ੍ਰਭਾਵ ਕਾਰਨ, ਫੈਸ਼ਨ ਪ੍ਰਸਤੀ ਦੇ ਹੜ੍ਹ ਕਾਰਨ, ਵਿਦੇਸ਼ਾਂ 'ਚ ਰੋਜ਼ੀ ਰੋਟੀ ਦੀ ਭਾਲ ਵਿਚ ਜਾਣ ਦੀ ਇੱਛਾ ਕਾਰਨ ਸਿੱਖਾਂ ਵਿਚ ਆਪਣੇ ਸਰੂਪ ਬਾਰੇ ਬੇਰੁਖੀ ਵਧਦੀ ਜਾ ਰਹੀ ਹੈ, ਪ੍ਰੰਤੂ ਇਸ ਚਣੌਤੀ ਨੂੰ ਵੰਗਾਰਨਾ ਹੀ ਅੱਜ ਵੱਡੀ ਲੋੜ ਹੈ। ਹਰ ਵੰਗਾਰ ਨਾਲ ਖ਼ਾਲਸਾ ਪੰਥ ਨਵਾਂ ਨਰੋਆ ਹੋ ਕੇ ਨਿਕਲਦਾ ਹੈ। ਇਸ ਦਾ ਭੇਤ ਖ਼ਾਲਸਾ ਪੰਥ ਨੂੰ ਗੁਰੂ ਜੀ ਵਲੋਂ ਅੰਮ੍ਰਿਤ ਦੀ ਦਾਤ ਬਖਸ਼ਦਿਆਂ ਜੋ ਆਦੇਸ਼ ਦਿੱਤੇ ਗਏ, ਉਹਨਾਂ ਦਾ ਰਹੱਸ ਹੈ।

ਭਾਈ ਸਰੂਪ ਦਾਸ ਭੱਲਾ 'ਮਹਿਮਾ ਪ੍ਰਕਾਸ਼' ਵਿਚ ਲਿਖਦਾ ਹੈ:-

***ਨਵਤਨ ਪੰਥ-ਮਿਰਜਾਦਾ ਧਰਿ, ਕਰੈ ਕਲਕੀ ਧਰਮ-ਪ੍ਰਕਾਸ਼।***
***ਸੀਸ ਕੇਸ ਨੀਲੰਬਰੀ, ਸਿੰਘ ਸੰਞਿਆ ਤੇਜ ਨਿਵਾਸ।***

ਭਾਵੇਂ ਖ਼ਾਲਸਾ-ਰਹਿਤ ਦੀਆਂ ਅਨੇਕ ਹੋਰ ਮਿਰਯਾਦਾਵਾਂ ਹਨ, ਪਰ ਕੇਸਾਂ ਤੇ ਦਸਤਾਰ ਨਾਲ ਸਿੰਘ ਸਰੂਪ ਦੀ ਵੱਖਰੀ ਪਛਾਣ ਰਹਿੰਦੀ ਹੈ। ਸੁੱਖਾ ਸਿੰਘ 'ਗੁਰਬਿ-

ਲਾਸ ਪਾਤਸ਼ਾਹੀ ੧੦' ਵਿਚ ਲਿਖਦਾ ਹੈ।

*ਪੁਨੈ ਸੰਗ ਸਾਰੇ ਪ੍ਰਭੂ ਜੀ ਸੁਮਾਈ। ਬਿਨਾਂ ਤੇਗ ਤੀਰੰ ਰਹੇ ਨਾਂਹ ਕਾਈ।*
*ਬਿਨਾ ਸ਼ਸ਼ਤ੍ਰ ਸਾਰੇ ਕੇਸ ਨਰੰ ਭੇਡ ਜਾਨੋ। ਗਹੇ ਕਾਨ ਤਾਂ ਕਿਤੇ ਲੈ ਸਿਧਾਨੋ।*
*ਇਹ ਮੋਰ ਆਗਯਾ ਸੁਨੋ ਲੈ ਪਿਆਰੇ। ਬਿਨਾਂ ਤੇਗ, ਕੇਸੰ ਦਿਵੋਂ ਨ ਦਿਦਾਰੇ।*
*ਇਹੈ ਮੋਰ ਬੈਨਾ ਮੰਨੇਗਾ ਸੁ ਜੋਈ। ਤਿਸੈ ਇਛ ਪੂਰੰ ਸਭੈ ਜਾਨ ਸੋਈ।*[1]

ਸਿੱਖਾਂ ਲਈ ਸ਼ਸ਼ਤ੍ਰ ਅਤੇ ਕੇਸ ਜ਼ਰੂਰੀ ਹਨ। ਨਹੀਂ ਤਾਂ ਆਦਮੀ ਭੇਡ ਬਰਾਬਰ ਹੈ, ਜਿਸ ਨੂੰ ਫੜਕੇ ਜਿਧਰ ਮਰਜ਼ੀ ਲੈ ਜਾਵੋ। ਇਸ ਨੂੰ ਹੋਰ ਤਰ੍ਹਾਂ ਵੀ ਵੇਖਿਆ ਜਾ ਸਕਦਾ ਹੈ। ਜਿਹਨਾਂ ਲੋਕਾਂ ਦੇ ਸਿਰ ਉੱਪਰ ਕੇਸ ਨਹੀਂ ਹੁੰਦੇ ਉਹਨਾਂ ਨੂੰ ਹਿੰਦੂ ਹਿੰਦੂ ਕਹੇਗਾ ਤੇ ਇਸਲਾਮ ਧਰਮ ਵਾਲੇ ਉਸ ਨੂੰ ਮੁਸਲਮਾਨ ਕਹਿਣਗੇ। ਇਸ ਤੋਂ ਸਪੱਸ਼ਟ ਹੈ ਸਿੱਖੀ ਦੀ ਵੱਖਰੀ ਪਛਾਣ ਕੇਸ ਹਨ ਜੋ ਇਸ ਨੂੰ ਨਿਆਰਾ ਰੂਪ ਬਖਸ਼ਦੇ ਹਨ। ਭਾਈ ਸਾਹਿਬ ਸਿੰਘ ਵੀ ਲਿਖਦੇ ਹਨ:-

*ਧਰਹਿ ਕੇਸ ਪਾਹੁਲ ਬਿਨਾ, ਭੇਖੀ ਮੂੜਾ ਸਿੱਖ।*
*ਮੇਰਾ ਦਰਸ਼ਨ ਨਾਹਿ ਤਿਸ, ਪਾਪੀ ਤਿਆਗੇ ਭਿਖ।*[2]

ਕੇਸ ਸਿੱਖ ਨੂੰ ਵੱਖਰਾ ਰੂਪ ਬਖਸ਼ਦੇ ਹਨ, ਪ੍ਰੰਤੂ ਕੇਸਾਂ ਦਾ 'ਪਾਹੁਲ' ਨਾਲ ਹੀ ਰਿਸ਼ਤਾ ਹੈ। ਖੰਡੇ ਕੀ ਪਾਹੁਲ ਲੈਣ ਉਪ੍ਰੰਤ ਸਿੱਖ ਖ਼ਾਲਸਾ ਬਣਦਾ ਹੈ। ਹਰ ਸਿੰਘ ਲਈ ਰਹਿਤ ਲਾਜ਼ਮੀ ਹੈ। ਯਾਦ ਰਹੇ ਕਿ ਨਾ ਹਰ ਸਿੱਖ ਸਿੰਘ ਹੈ ਤੇ ਨਾ ਹਰ ਸਿੰਘ ਸਿੱਖ। ਰਾਜਪੂਤ ਸਿੰਘ ਅਖਵਾਂਦੇ ਹਨ, ਪਰ ਉਹ ਕੇਸਧਾਰੀ ਨਹੀਂ। ਇਸ ਤਰ੍ਹਾਂ ਅਨੇਕਾਂ ਸਿੱਖ ਹਨ ਜੋ ਗੁਰੂ ਦੀ ਬਾਣੀ ਦਾ ਪਾਠ ਕਰਦੇ ਹਨ, ਨਾਮ ਨਾਲ ਸਿੰਘ ਵੀ ਹੈ, ਪਰ ਕੇਸਧਾਰੀ ਨਹੀਂ, ਸਹਿਜਧਾਰੀ ਹਨ ਇਹ ਲੋਕ ਕਦੇ ਵੀ ਰਾਹ ਛੱਡ ਡੰਡੀ ਪੈ ਸਕਦੇ ਹਨ। ਇਸ ਲਈ ਖ਼ਾਲਸਾ ਦੇ ਭਵਿੱਖ ਦੀ ਜਾਮਨੀ 'ਖੰਡੇ ਕਾ ਪਾਹੁਲ' ਹੀ ਹੈ। ਗੁਰੂ ਜੀ ਦਾ ਫੁਰਮਾਨ ਹੈ:-

*ਜਬ ਲਗ ਖ਼ਾਲਸਾ ਰਹੇ ਨਿਆਰਾ। ਤਬ ਲਗ ਤੇਜ ਦੀਓ ਮੈ ਸਾਰਾ।*
*ਜਬ ਇਹ ਗਹੇ ਬਿਪਰਨ ਕੀ ਰੀਤ। ਮੈਂ ਨ ਕਰੋਂ ਇਨ ਕੀ ਪਰਤੀਤ।*[3]

ਅਜਿਹੇ ਰਹਿਤ-ਪੂਰਨ ਖ਼ਾਲਸਾ ਤੇ ਗੁਰੂ ਵਿਚ ਕੋਈ ਭੇਦ ਨਹੀਂ ਹੈ।

*ਆਤਮ ਰਸ ਜੋ ਜਾਨਹੀ, ਸੋ ਹੈ ਖ਼ਾਲਸਾ ਦੇਵ।*
*ਪ੍ਰਭ ਮਹਿ ਮੋ, ਮਹਿੰ ਤਾਸ ਮਹਿੰ, ਰੰਚਕ ਨਾਹਿਨ ਭੇਵ।*[4]

---

1. ਸੁੱਖਾ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਅਧਿਆਇ ੧੧ਵਾਂ।
2. ਪਿਆਰਾ ਸਿੰਘ ਪਦਮ (ਸੰ:) ਰਹਿਤਨਾਮੇ, ਪੰ: ੧੫੯
3. ਸਰਬ ਲੋਹ ਗ੍ਰੰਥ।
4 ਉਹੀ।

ਭਾਈ ਪ੍ਰਹਿਲਾਦ ਸਿੰਘ ਵੀ ਗੁਰੂ ਜੀ ਦੇ ਹੁਕਮ ਦਾ ਉਲੇਖ ਕਰਦੇ ਹਨ:-

*ਰਹਿਣੀ ਰਹਹਿ ਸੋਈ ਸਿਖ ਮੇਰਾ। ਵਹ ਠਾਕੁਰ ਮੈ ਉਸ ਕਾ ਚੇਰਾ।*[5]

ਜਦ ਤਕ "ਖ਼ਾਲਸਾ ਪੰਥ" ਨਿਆਰਾ ਰਹੇਗਾ, ਕੇਸ ਦਸਤਾਰ ਖ਼ਾਲਸੇ ਦੇ ਅੰਗ ਸੰਗ ਹਨ, ਖ਼ਾਲਸਈ ਰਹਿਤ ਮਰਯਾਦਾ ਤੇ ਪੰਜ ਕਕਾਰਾਂ ਦੀ ਆਗਿਆ ਵਲੋਂ ਕੋਤਾਹੀ ਨਹੀਂ ਕਰੇਗਾ, ਖ਼ਾਲਸਈ ਸੂਰਜ ਕਦੇ ਅਸਤ ਨਹੀਂ ਹੋਵੇਗਾ। ਕੁਝ ਘਾਟਾਂ ਛੋਟਾਂ ਦੇ ਬਾਵਜੂਦ ਵੀ ਇਸ ਦੇ ਵੱਖਰੇ ਸਰੂਪ ਕਾਰਨ ਖ਼ਾਲਸਈ ਹੋਂਦ ਨੂੰ ਕੋਈ ਖਤਰਾ ਨਹੀਂ। ਜਦੋਂ ਵੀ ਕਦੇ ਖ਼ਾਲਸੇ ਨੂੰ ਕੋਈ ਖਤਰਾ ਹੈ ਤਾਂ ਉਹ ਹਿੰਦੂ ਧਰਮ ਦੇ ਲਚਕੀਲੇ ਸੁਭਾਵ ਤੋਂ ਹੋ ਸਕਦਾ ਹੈ, ਪ੍ਰੰਤੂ 'ਖੰਡੇ ਦੇ ਅੰਮ੍ਰਿਤ' ਨਾਲ ਖ਼ਾਲਸਾ "ਬਿੱਪਰਨ ਦੀ ਰੀਤ" ਤੋਂ ਬਚ ਗਿਆ ਹੈ। ਇਸ ਉੱਪਰ ਹਿੰਦੂ ਧਰਮ ਦਾ ਉਹ ਪ੍ਰਭਾਵ ਪੈ ਹੀ ਨਹੀਂ ਸਕਦਾ ਜੋ ਜੈਨ ਜਾਂ ਬੁੱਧ ਧਰਮ ਦੀ ਸਮਾਪਤੀ ਦਾ ਕਾਰਨ ਬਣਿਆ ਸੀ। ਇਸਲਾਮ ਤੇ ਈਸਾਈ ਧਰਮ ਦੇ ਪ੍ਰਭਾਵ ਦਾ ਸੁਆਲ ਹੀ ਸਮਾਪਤ ਹੋ ਗਿਆ ਹੈ। ਜਿਥੋਂ ਤਕ ਬਾਹਰਲੇ ਸਰੂਪ ਦਾ ਸਬੰਧ ਹੈ ਖ਼ਾਲਸੇ ਦੀ ਵਲਿੱਖਣਤਾ ਹੀ ਇਸ ਦੇ ਉਜਲੇ ਭਵਿੱਖ ਦੀ ਜਾਮਨ ਹੈ।

ਖ਼ਾਲਸੇ ਦੀ ਵਲਿੱਖਣਤਾ ਵਿਚ ਮਹੱਤਵ ਪੂਰਨ ਸਥਾਨ ਕੇਸਾਂ ਦਾ ਹੈ। ਇਹ ਠੀਕ ਹੈ ਕਿ ਖ਼ਾਲਸਈ ਰਹਿਤ ਵਿਚ ਪੰਜ ਕਕਾਰ ਮਹੱਤਤਾ ਰੱਖਦੇ ਹਨ, ਪਰ ਕੇਸਾਂ ਦੀ ਥਾਂ ਬਿਲਕੁਲ ਅਦੁੱਤੀ ਹੈ। ਕੇਸਾਂ ਨਾਲ ਕੰਘਾ ਜ਼ਰੂਰੀ ਆ ਜਾਂਦਾ ਹੈ। ਦਸਤਾਰ ਵੀ ਅਨਿੱਖੜ ਹੈ। ਇਹ ਖ਼ਾਲਸਈ ਰੂਪ ਲਈ ਹਰ ਪੱਖੋਂ ਅਨਿੱਖੜ ਅੰਗ ਹਨ। ਫ਼ਾਰਸੀ ਦੇ ਵਿਦਵਾਨ ਦਾ ਕਥਨ ਹੈ:

*ਨਿਸ਼ਾਨਿ ਸਿੱਖੀ ਈ ਪੰਜ ਹਰਫਿ ਕਾਫ। ਹਰਗਿਜ਼ ਨ ਬਾਸ਼ਦ ਈ ਪੰਜ ਮੁਆਫ।*
*ਕੜਾ ਕਾਰਦੋ ਕੱਛਾ ਕੰਘਾ ਬਿਦਾਂ। ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।*

ਇਸ ਸੂਰਜ ਭਾਂਤੀ ਸਪੱਸ਼ਟ ਮਹੱਤਤਾ ਨੂੰ ਪਛਾਣੇ ਬਿਨਾਂ ਕੋਈ ਆਪਣੇ ਆਪ ਨੂੰ ਖ਼ਾਲਸਾ ਅਖਵਾਉਣ ਦਾ ਹੱਕਦਾਰ ਵੀ ਕਿਵੇਂ ਹੋ ਸਕਦਾ ਹੈ ?

(੨) ਖ਼ਾਲਸਾ ਪੰਥ ਦੇ ਉੱਜਲ ਭਵਿੱਖ ਦਾ ਦੂਸਰਾ ਭੇਦ ਹੈ ਖ਼ਾਲਸੇ ਦੀ ਜ਼ੁਲਮ ਵਿਰੁੱਧ ਡਟਣ ਦੀ ਦਲੇਰੀ। ਇਤਿਹਾਸ ਗਵਾਹ ਹੈ ਕਿ ਖ਼ਾਲਸੇ ਨੇ ਪਿਛਲੇ ੩੦੦ ਸਾਲ ਵਿਚ ਕਦੇ ਵੀ ਮਜ਼ਲੂਮਾਂ, ਬੇਕਸੂਰਾਂ ਤੇ ਕਮਜ਼ੋਰਾਂ ਨੂੰ ਕੰਡ ਨਹੀਂ ਵਿਖਾਈ। ਔਰੰਗਜ਼ੇਬ ਸੀ, ਜਾਂ ਅਬਦਾਲੀ, ਅੰਗਰੇਜ਼ੀ ਹਕੂਮਤ ਸੀ, ਜਾਂ ਇੰਦਰਾ ਗਾਂਧੀ ਦੀ ਧੱਕੇ ਸ਼ਾਹੀ, ਖ਼ਾਲਸਾ ਪੰਥ ਸਦਾ ਹੀ ਸ਼ਹਾਦਤਾਂ ਦੇਣ ਲਈ ਮੂਹਰੇ ਆਇਆ। ਕੌਮਾਂ ਦੀ ਜ਼ਿੰਦਰਗੀ ਨੂੰ ਸ਼ਹੀਦਾਂ ਦਾ ਲਹੂ ਹੀ ਸ਼ਕਤੀ ਦਿੰਦਾ ਹੈ। ਆਪਣੀ ਜਾਨ ਪਿਆਰੀ ਜਾਣਨ ਵਾਲੇ ਕਦੇ ਕੌਮ ਨੂੰ ਜ਼ਿੰਦਗੀ ਦੇ ਹੀ ਨਹੀਂ ਸਕਦੇ। ਪ੍ਰੰਤੂ ਖ਼ਾਲਸਾ ਪੰਥ ਦਾ ਇਤਿਹਾਸ

---

5. ਰਹਿਤਨਾਮੇ (ਸੰ: ਪਿਅਰਾ ਸਿੰਘ ਪਦਮ) ਪੰ: ੬੮

ਤਾਂ ਹੈ ਹੀ ਕੁਰਬਾਨੀਆਂ ਦਾ ਇਤਿਹਾਸ। ਖ਼ਾਲਸੇ ਨੇ ਰੱਤ ਰੰਗਿਆ ਇਤਿਹਾਸ ਸਿਰ-ਜਿਆ ਹੈ। ਖ਼ਾਲਸਾ ਸਦਾ ਉਚੇਰੇ ਆਦਰਸ਼ਾਂ ਦੀ ਪੂਰਤੀ ਲਈ ਜੂਝਦਾ ਰਿਹਾ ਹੈ। "ਖੰਡੇ ਕੀ ਪਾਹੁਲ" ਦੀ ਸ਼ਕਤੀ ਸੀ ਕਿ ਖ਼ਾਲਸਾ ਅਜਿੱਤ ਹੋ ਗਿਆ। ਰਤਨ ਸਿੰਘ ਭੰਗੂ ਲਿਖਦਾ ਹੈ ਕਿ ਪੰਥ ਦੀ ਸਫਲਤਾ ਦਾ ਘਰ ਘਰ ਚਰਚਾ ਆਰੰਭ ਹੋ ਗਿਆ:-

***ਖੰਡੇ ਪਾਹੁਲ ਮੈਂ ਭਈ ਅਬ ਕਲਾ। ਤੁਰਕ ਜਾਉਗੇ ਨਠ, ਪੰਥ ਅਟਲਾ।***

ਸਿੰਘਾਂ ਵਿਚ ਇਹ ਵਿਸ਼ਵਾਸ ਜਾਗ ਉਠਿਆ ਕਿ ਅੰਤ ਉਹਨਾਂ ਦਾ ਰਾਜ ਹੀ ਆਵੇਗਾ। ਅਜਿੱਤਤਾ ਤੇ ਅਟੱਲਤਾ ਦਾ ਵਿਸ਼ਵਾਸ ਜਿਸ ਕੌਮ ਵਿਚ ਹੋਵੇ, ਭਲਾ ਉਹਦੇ ਭਵਿੱਖ ਬਾਰੇ ਕੀ ਭੁਲੇਖਾ ਹੋ ਸਕਦਾ ਹੈ?

***ਰਾਜ ਕਰੇਗਾ ਖ਼ਾਲਸਾ, ਆਕੀ ਰਹਹਿ ਨ ਕੋਇ।***
***ਖੁਆਰ ਹੋਇ ਸਭ ਮਿਲੈਂਗੇ, ਬਚਹਿ ਸ਼ਰਨ ਜੋ ਹੋਇ।***[6]

ਖ਼ਾਲਸਾ ਪੰਥ ਨੂੰ ਚਰਿੱਤਰ ਉਸਾਰੀ ਦਾ ਜੋ ਪਾਠ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤਕ ਪੜ੍ਹਾਇਆ ਗਿਆ ਤੇ ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਤੋਂ ਅਗ-ਵਾਈ ਪ੍ਰਾਪਤ ਕਰਨ ਲਈ "ਗੁਰੂ ਪੰਥ" ਨੂੰ 'ਗੁਰੂ ਗ੍ਰੰਥ' ਦੇ ਲੜ ਲਾਇਆ ਗਿਆ, ਉਸ ਵਿਚ ਵਿਅਕਤੀ ਵਿਸ਼ੇਸ਼ ਦੇ ਦੂਰ-ਪ੍ਰਭਾਵਾਂ ਦਾ ਅੰਤ ਹੋ ਗਿਆ। ਹੁਣ ਕੋਈ ਬਾਰ੍ਹਵਾਂ ਤੇ ਰ੍ਹਵਾਂ ਦੇਹਧਾਰੀ ਗੁਰੂ ਨਹੀਂ ਸੀ ਹੋ ਸਕਦਾ। ਇਸ ਤਰ੍ਹਾਂ ਖ਼ਾਲਸੇ ਨੂੰ ਡੇਰੇਦਾਰਾਂ, ਗੱਦੀ ਨਸ਼ੀਨ ਮਹੰਤਾਂ, ਅਜੋਕੇ ਯੁੱਗ ਵਿਚ ਮਸੰਦਾਂ ਦਾ ਰੂਪ ਧਾਰੀ ਫਿਰਦੇ ਸਾਧਾਂ ਤੇ ਸੰਤਾਂ ਤੋਂ ਮੁਕਤੀ ਦਾ ਰਾਹ ਬਹੁਤ ਪਹਿਲਾਂ ਹੀ ਦੱਸ ਦਿੱਤਾ ਗਿਆ ਸੀ। ਖ਼ਾਲਸੇ ਲਈ ਗੁਰੂ ਦੀ ਓਟ ਮੁੱਖ ਓਟ ਬਣੀ। ਗੁਰੂ ਗ੍ਰੰਥ ਆਤਮਾ ਹੈ ਤੇ ਪੰਥ ਖ਼ਾਲਸਾ ਇਸ ਦੀ ਕਾਇਆਂ ਹੈ। ਦੇਹਧਾਰੀ ਗੁਰੂ ਉਦੋਂ ਹੀ ਨਿਰਾਰਥਕ ਤੇ ਮਹੱਤਵਹੀਣ ਹੋ ਗਏ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਸਮੇਂ ਖ਼ਾਲਸੇ ਨੂੰ ਆਗਿਆ ਕੀਤੀ:

***ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ।***

"ਖ਼ਾਲਸਾ ਪੰਥ" ਦੇ ਚਰਿੱਤਰ ਦੀ ਉਸਾਰੀ ਲੰਗਰ, ਸੰਗਤ, ਪੰਗਤ ਦੇ ਲੰਮੇ ਅਭਿਆਸ ਨਾਲ ਹੋਈ ਸੀ। ਖ਼ਾਲਸੇ ਦਾ ਆਦਰਸ਼ ਸਰਬਤ ਦਾ ਭਲਾ ਬਣਿਆ। ਸਿੱਖ ਅਰਦਾਸ ਵਿਚ ਸਿੱਖਾਂ ਲਈ ਹਿਦਾਇਤ ਰੂਪ ਵਿਚ ਬਚਨ ਹਨ:-

***ਪ੍ਰਿਥਮੋ ਸਰਬਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ ਸਰਬਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ, ਚਿੱਤ ਆਵਨ ਦਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫ਼ਤਹਿ, ਬਿਰਦ ਕੀ ਪੈਜ, ਪੰਥ ਦੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ***

---

6. ਰਹਿਤਨਾਮੇ (ਸ: ਪਿਆਰਾ ਸਿੰਘ ਪਦਮ) ਰਹਿਤਨਾਮਾ ਭਾਈ ਨੰਦ ਲਾਲ ਪੰ: ੫੯

***ਬਾਲੇ, ਬੋਲੋ ਜੀ ਵਾਹਿਗੁਰੂ.... ਸਿੱਖਾਂ ਕਾ ਮਨ ਨੀਵਾਂ ਮੱਤ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ..."*** [7]

ਖ਼ਾਲਸਾ ਰੱਖਿਆ ਦਾ ਜਾਮਨ ਹੈ। ਖ਼ਾਲਸਾ ਨਾਮ ਦਾਨ ਵੀ ਮੰਗਦਾ ਹੈ ਤੇ ਜਿੱਤ ਵੀ। ਇਹ ਖ਼ਾਲਸਾ ਗ਼ਰੀਬਾਂ ਦਾ ਸਹਾਇਕ ਹੈ। ਦੇਗ ਦੀ ਫ਼ਤਹਿ ਉਸ ਵਾਹਿਗੁਰੂ ਦੀ ਫ਼ਤਹਿ ਹੈ ਜੋ ਸਾਰੇ ਜਹਾਨ ਦੀ ਪ੍ਰਿਤਪਾਲਣਾ ਕਰਦਾ ਹੈ, ਇਸ ਤਰ੍ਹਾਂ ਖ਼ਾਲਸਾ ਲੰਗਰ ਦੀ ਅਤੁੱਟਤਾ ਦਾ ਵਰ ਮੰਗਦਾ ਹੈ। ਇਹ ਕਿਰਤ ਤੇ ਸੇਵਾ ਨਾਲ ਹੀ ਸੰਭਵ ਹੈ। ਦੇਗ ਕੀ ਫ਼ਤਹਿ 'ਚੋਂ ਵੰਡ ਕੇ ਛਕਣ ਦੀ ਪ੍ਰੇਰਣਾ ਮਿਲਦੀ ਹੈ। ਤੇਗ ਦੀ ਫ਼ਤਹਿ ਫਰਜ਼ ਪ੍ਰਤੀ ਚਿਤਾਵਨੀ ਵੀ ਹੈ ਤੇ ਭਵਿੱਖ ਦੀਆਂ ਜਿੱਤਾਂ ਲਈ ਪ੍ਰੇਰਨਾਂ ਵੀ। ਖ਼ਾਲਸਾ ਆਪਣੇ ਫਰਜ਼ਾਂ 'ਚ ਤਾਂ ਹੀ ਪੂਰਾ ਉਤਰ ਸਕਦਾ ਹੈ ਜੇਕਰ ਉਸ ਪਾਸ ਦੇਗ ਤੇ ਤੇਗ ਦੋਵੇਂ ਹੋਣ। ਦੇਗ ਤੇ ਤੇਗ ਦੇ ਸੁਮੇਲ ਤੋਂ ਹੀ ਵਾਹਿਗੁਰੂ ਜੀ ਕੀ ਫ਼ਤਹਿ, ਪੰਥ ਕੀ ਜੀਤ ਤੇ ਸਰਬਤ ਦੇ ਭਲੇ ਦੇ ਆਦਰਸ਼ਾਂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। [8] ਇਹ ਤਦ ਹੀ ਸੰਭਵ ਹੈ ਜੇ ਖ਼ਾਲਸਾ ਹੰਕਾਰ ਰਹਿਤ ਹੋਵੇ, ਤੇ ਸੁਰਤਿ ਅਕਾਲ ਪੁਰਖ ਨਾਲ ਜੁੜੀ ਹੋਵੇ।

ਜਿਹੜਾ ਖ਼ਾਲਸਾ ਪੰਥ ਨਿੱਤ ਅਰਦਾਸ ਵਿਚ ਵਾਹਿਗੁਰੂ ਪਾਸੋਂ ਸਦਗੁਣਾਂ ਦੀ, ਸਰਬਤ ਦੇ ਭਲੇ ਦੀ, ਨਿਮਰਤਾ ਦੀ, ਲੋਕ ਕਲਿਆਣ ਦੀ ਮੰਗ ਕਰਦਾ ਹੈ, ਉਸ ਦੀਆਂ ਜੜਾਂ ਪਤਾਲ ਵਿਚ ਹਨ ਤੇ ਸਿਰ ਆਕਾਸ਼ ਵਿਚ। ਇਹ ਕਹਿਣਾ ਅਤਿਕਥਨੀ ਨਹੀਂ ਕਿ ਖ਼ਾਲਸਾ ਸਰਬ ਕਾਲੀਨ ਹੈ। ਇਸ ਦੇ ਅੰਤ ਬਾਰੇ ਸੋਚਣਾ ਵੀ ਸ਼ੋਭਦਾ ਨਹੀਂ।

ਫਿਰ ਵੀ ਚੇਤੰਨ ਹੋਣ ਦੀ ਲੋੜ ਹੈ। ਚੰਗਾ ਮਾਲੀ, ਆਪਣੇ ਬਾਗ਼ ਦੇ ਫਲਾਂ ਨੂੰ ਕੱਚੇ ਝੜਦੇ ਵੇਖਕੇ ਫਿਕਰਮੰਦ ਜ਼ਰੂਰ ਹੁੰਦਾ ਹੈ। ਉਹ ਸੋਚਦਾ ਹੈ ਕਿਧਰੇ ਧਰਤੀ 'ਚ, ਪਾਣੀ 'ਚ, ਹਵਾ 'ਚ, ਖਾਦ ਵਿਚ ਕੋਈ ਬੀਮਾਰੀ ਦਾ ਅੰਸ਼ ਨਾ ਹੋਵੇ। ਖ਼ਾਲਸੇ ਦਾ ਰਾਖਾ ਤਾਂ ਅਕਾਲ ਪੁਰਖ ਹੈ, ਫਿਰ ਵੀ ਸਮਕਾਲੀ ਪੌਣਾਂ ਦੇ ਮੰਦ-ਪ੍ਰਭਾਵ ਨੂੰ ਰੋਕਣਾ ਜ਼ਰੂਰੀ ਹੈ।

"ਖ਼ਾਲਸਾ ਪੰਥ" ਨੂੰ ਮੰਦੀ ਹਵਾ ਤੋਂ ਬਚਾਉਣ ਲਈ ਕੁਝ ਸੁਝਾ ਦਿੱਤੇ ਜਾ ਸਕਦੇ ਹਨ:-

(੧) ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਲੋਂ ਸਿੱਖੀ ਸਰੂਪ ਵਾਲੀਆਂ ਸੰਪ੍ਰ-ਦਾਵਾਂ ਦੀ ਨਿਸ਼ਾਨਦੇਹੀ ਕੀਤੀ ਜਾਵੇ ਤੇ ਉਹਨਾਂ ਵਿਚੋਂ ਜੋ ਸੰਪ੍ਰਦਾਵਾਂ ਸਿੱਖੀ ਸਰੂਪ, ਸਿਧਾਂਤਾਂ ਤੇ ਉਦੇਸ਼ਾਂ ਦੇ ਵਿਰੁੱਧ ਹਨ, ਉਹਨਾਂ ਬਾਰੇ ਸਿੱਖ ਜਗਤ ਨੂੰ ਸੁਚੇਤ ਕੀਤਾ ਜਾਵੇ।

---

7. ਸਿੱਖ ਰਹਿਤ ਮਰਯਾਦਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਸੋਲ੍ਹਵੀਂ ਐਡੀਸ਼ਨ ੧੯੮੩, ਪੰ: ੧੦

8. ਦੇਗ ਤੇਗ ਫਤਹ, ਡਾ: ਜਸਵੰਤ ਸਿੰਘ ਨੇਕੀ (ਗੁਰਮਤਿ ਪ੍ਰਕਾਸ਼, ਅਪ੍ਰੈਲ ੧੯੯੪, ਪੰ: ੧੩੧)

(੨) ਗੁਰਦੁਆਰਿਆਂ ਵਿਚ ਗ੍ਰੰਥੀਆਂ, ਰਾਗੀਆਂ, ਪਾਠੀਆਂ ਤੇ ਸੇਵਾਦਾਰਾਂ ਨੂੰ ਯੋਗ ਸਿੱਖਿਆ ਦਿੱਤੀ ਜਾਵੇ ਤੇ ਉਹਨਾਂ ਦੀ ਨਿਯੁੱਕਤੀ ਲਈ ਕੋਈ ਅਜਿਹਾ ਪ੍ਰਬੰਧ ਕੀਤਾ ਜਾਵੇ ਤਾਂਕਿ ਪਿੰਡਾਂ ਥਾਵਾਂ 'ਚ ਡੰਗ-ਸਾਰੂ ਭਾਂਤ ਦੇ ਲੋਕ ਗੁਰਦੁਆਰਿਆਂ 'ਚ ਭੁਲੇਖੇ ਨਾ ਪੈਦਾ ਕਰ ਸਕਣ।

(੩) ਹਰ ਜ਼ਿਲ੍ਹੇ ਵਿਚ ਗੁਰਮਤਿ ਕਾਲਜਾਂ, ਸਕੂਲਾਂ ਦੀ ਸਥਾਪਨਾ ਕੀਤੀ ਜਾਵੇ।

(੪) ਹਰ ਸਾਲ ਦੀਵਾਲੀ, ਵੈਸਾਖੀ, ਹੋਲਾ ਮਹੱਲਾ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਤੇ ਹਰ ਪਿੰਡ, ਨਗਰ ਤੇ ਸ਼ਹਿਰਾਂ ਵਿਚ ਵੱਡੀ ਪਧੱਰ ਤੇ ਅੰਮ੍ਰਿਤ ਛਕਾਉਣ ਦੇ ਉਪਰਾਲੇ ਕੀਤੇ ਜਾਣ।

(੫) ਅੰਮ੍ਰਿਤ ਛਕਣ ਉਪ੍ਰੰਤ ਰਹਿਤ ਵੱਲ ਪਰਪੱਕ ਰਹਿਣ ਲਈ ਕੋਈ ਸੇਧ ਜਾਂ ਨਿਗਰਾਨੀ ਲਈ ਕਮੇਟੀ ਬਣਾਈ ਜਾਵੇ।

(੬) ਹਰ ਸਿੱਖ ਨੂੰ ਉੱਚੇ ਸੁੱਚੇ ਚਰਿੱਤਰ ਦੇ ਧਾਰਨੀ ਬਣਾਉਣ ਲਈ ਪਰਾਏ ਧਨ, ਪਰ-ਇਸਤਰੀ, ਨਸ਼ੇ (ਸ਼ਰਾਬ, ਅਫੀਮ, ਸੁੱਖਾ) ਆਦਿ ਦੇ ਤਿਆਗ ਲਈ ਪ੍ਰਚੰਡ ਕੀਤਾ ਜਾਵੇ। ਦਸਾਂ ਨਹੁੰਆਂ ਦੀ ਕਿਰਤ, ਹੱਕ ਹਲਾਲ ਦੀ ਕਮਾਈ, ਇਸਤਰੀ ਪ੍ਰਤੀ ਆਦਰ ਕਰਨ ਲਈ ਜ਼ੋਰ ਦਿੱਤਾ ਜਾਵੇ।

(੭) ਖ਼ਾਲਸੇ ਲਈ ਰਹਿਤ ਮਰਯਾਦਾ 'ਚ ਕਿਸੇ ਕਿਸਮ ਦੀ ਢਿੱਲ ਨਹੀਂ ਹੋਣੀ ਚਾਹੀਦੀ। ਅੱਜ ਗੁਰਸਿੱਖ ਪਰਿਵਾਰਾਂ ਦੇ ਬੱਚੇ ਬਚੀਆਂ ਨੰਗੇ ਤੇ ਮੁੰਨੇ ਸਿਰੀਂ ਵੇਖੇ ਜਾ ਸਕਦੇ ਹਨ, ਅੰਮ੍ਰਿਤਧਾਰੀ ਸ਼ਰਾਬ ਦੇ ਚਸਕੇ 'ਚ ਫਸੇ ਹਨ, ਝੂਠ ਤੇ ਹੇਰਾ ਫੇਰੀ ਤੋਂ ਤੋਬਾ ਨਹੀਂ ਕਰਦੇ। ਇਹ ਸਭ ਕੁਝ ਗੁਰੂ ਦੀ ਆਗਿਆ ਦਾ ਘੋਰ ਵਿਰੋਧ ਹੈ। ਇਹ ਪੰਥ ਨਾਲ ਧੋਖਾ ਹੈ।

ਖ਼ਾਲਸਾ ਪੰਥ ਦੀ ਵਡਿਆਈ, ਪਦਵੀ ਵਾਲੇ ਸਿੰਘਾਂ ਸਰਦਾਰਾਂ ਨੇ ਆਪਣੀ ਚੰਗੀ ਮਿਸਾਲ ਨਾਲ ਕਰਨੀ ਹੈ। ਆਗੂਆਂ ਨੂੰ ਸੰਭਲਣ ਦੀ ਲੋੜ ਵੀ ਹੈ ਤੇ ਹਾਲਾਤ ਨੂੰ ਸੰਭਾਲਣ ਦੀ ਵੀ।

ਅੰਤ ਵਿਚ ਇਹ ਸੰਦੇਸ਼ ਦੇਣਾ ਸਾਡਾ ਫਰਜ਼ ਬਣਦਾ ਹੈ ਕਿ ਸਿੱਖ ਧਰਮ ਚੜ੍ਹਦੀ ਕਲਾ ਦਾ ਧਰਮ ਹੈ, ਇਸ ਵਿਚ ਨਿਰਾਸ਼ਾ ਲਈ ਕੋਈ ਥਾਂ ਨਹੀਂ। ੧੯ ਵੀਂ ਸਦੀ ਦੇ ਅੰਤ ਵਿਚ ਵੀ ਇਹ ਆਵਾਜ਼ਾਂ ਉੱਭਰਦੀਆਂ ਸਨ ਕਿ ਸਿੱਖ ਛੇਤੀ ਹੀ ਅਲੋਪ ਹੋ ਜਾਣਗੇ। ਉਸ ਸਮੇਂ ਭਾਈ ਵੀਰ ਸਿੰਘ ਨੇ ਬੀੜਾ ਉਠਾਇਆ ਸੀ ਤੇ ਲਿਖਿਆ ਸੀ: "ਸਾਡੀ ਦਸਵੀਂ ਜਮਾਤ ਵਿਚ ਪ੍ਰਸਤਾਵਾਂ ਦੀ ਇਕ ਕਿਤਾਬ ਸੀ, ਜਿਸ ਵਿਚ ਇਕ ਪ੍ਰਸਤਾਵ ਸਿੱਖਾਂ ਉੱਤੇ ਸੀ, ਜਿਸਦਾ ਆਖਰੀ ਫਿਕਰਾ ਸੀ: **They are fast disappearing** (ਕਿ ਉਹ, ਭਾਵ ਸਿੱਖ, ਬੜੀ ਤੇਜ਼ੀ ਨਾਲ ਮਿਟ ਰਹੇ ਹਨ)। ਇਹ ਪੜ੍ਹਕੇ ਮੇਰੇ ਜੀਅ ਵਿਚ ਆਈ : ਨਹੀਂ, ਸਿੱਖ ਨਹੀਂ ਮਿੱਟ ਸਕਦੇ। ਗੁਰੂ ਕਰੇ ਤਾਂ ਮੈਂ ਆਪਣਾ

ਸਾਰਾ ਜੀਵਨ ਇਸੇ ਹੀ ਸੇਵਾ ਵਿਚ ਸਫਲਾਵਾਂ।" [9] ਇਤਿਹਾਸ ਗਵਾਹ ਹੈ ਕਿ ਭਾਈ ਸਾਹਿਬ ਦੀਆਂ ਲਿਖਤਾਂ ਤੇ ਹੋਰ ਚੇਤੰਨ ਸਿੱਖਾਂ ਵੱਲੋਂ ਪਹਿਲਾਂ ਸਿੰਘ ਸਭਾ ਰਾਹੀਂ ਤੇ ਫਿਰ ਅਕਾਲੀ ਲਹਿਰ ਰਾਹੀਂ ਇਹ ਤੌਖਲੇ ਕੇਵਲ ਗ਼ਲਤਹੀਨ ਕਰ ਦਿੱਤੇ ਸਗੋਂ ਸਿੱਖੀ ਵਿਚ ਨਵਾਂ ਜੋਸ਼ ਤੇ ਤਾਕਤ ਭਰ ਦਿੱਤੀ।

ਅੱਜ ਵੀ ਕਈ ਨਕਲੀ ਲਹਿਰਾਂ, ਸਿੱਖ ਧਰਮ ਵਿਚੋਂ ਹੀ ਕੁਝ ਹਵਾਲਿਆਂ ਦੇ ਆਸਰੇ ਢਾਹੂ ਕਾਰਜ ਵਿਚ ਜੁੱਟੀਆਂ ਹੋਈਆਂ ਹਨ ਤੇ ਸ੍ਰ: ਖੁਸ਼ਵੰਤ ਸਿੰਘ ਜਿਹੇ ਸੂਝਵਾਨ ਇਤਿਹਾਸ ਲੇਖਕ ਵੀ ਸਿੱਖੀ ਦੇ ਭਵਿੱਖ ਬਾਰੇ ਬਹੁਤੇ ਆਸਵੰਦ ਨਹੀਂ, ਪ੍ਰੰਤੂ ਅਜਿਹੇ ਯਤਨ ਤੇ ਵਿਚਾਰ ਸਿੱਖੀ ਸਪਿਰਟ ਨੂੰ ਨਾ ਸਮਝਣ ਦਾ ਹੀ ਫਲ ਹਨ। "ਖੰਡੇ ਕਾ ਪਾਹੁਲ" ਲੈਣ ਵਾਲਾ ਇਕ ਸਿੰਘ ਸਵਾ ਲੱਖ ਦੀ ਸ਼ਕਤੀ ਦਾ ਮਾਲਕ ਹੈ ਤੇ ਉਸਦਾ ਰੂਪ ਨਿਆਰਾ ਤੇ ਕਾਰਜ ਇਤਿਹਾਸਕ ਹੋ ਨਿਬੜਦਾ ਹੈ। ਗੁਰੂ ਗੋਬਿੰਦ ਸਿੰਘ ਨੇ "ਆਦਰਸ਼ ਮਨੁੱਖ" ਦੀ ਸਿਰਜਣਾ ਕਰਕੇ ਸਿੱਖਾਂ ਨੂੰ ਸੰਸਾਰ ਇਤਿਹਾਸ ਦੇ ਅਮਿੱਟ ਹਸਤਾਖ਼ਰ ਬਣਾ ਦਿੱਤਾ ਹੈ ਤਾਹੀਏਂ ਤਾਂ ਜਗਤ-ਪ੍ਰਸਿੱਧ ਇਤਿਹਾਸਕਾਰ ਟਾਇਨਬੀ ਲਿਖਦਾ ਹੈ : ਜੇ ਆਪਣੀਆਂ ਬੇਵਕੂਫੀਆਂ ਕਾਰਣ ਵੀ ਮਨੁੱਖ ਜਾਤੀ ਜਿਊਂਦੀ ਰਹੀ, ਤਾਂ ਸਿੱਖ ਜ਼ਰੂਰ ਇਸ ਬ੍ਰਹਮੰਡ ਵਿਚ ਇਕ ਮਿਹਨਤੀ, ਸ਼ਕਤੀਸ਼ਾਲੀ, ਉੱਛਲਦੇ-ਕੁੱਦਦੇ ਦਿਖ਼ਾਈ ਦੇਣਗੇ। [10] ਖ਼ਾਲਸੇ ਦੇ ਸੁਨਹਿਰੀ ਭਵਿੱਖ ਤੇ ਚੜ੍ਹਦੀ ਕਲਾ ਬਾਰੇ ਕਿਸੇ ਵੀ ਕਿੰਤੂ ਪ੍ਰੰਤੂ ਦੀ ਲੋੜ ਨਹੀਂ।



9. ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੪ ਸਤੰਬਰ, ੧੯੫੦, ਪੰਨਾ: ੩੨

10. Arnold Toynbee, East and West, London, 1962

# ਅੰਤਿਕਾ

## 1. ਤਪੋਬਨ ਢੱਕੀ ਸਾਹਿਬ, ਮਕਸੂਦੜਾਂ ਦੇ ਸੰਤਾਂ ਵਲੋਂ ਛਪੀ ਦੂਵਰਕੀ




ਸਾਲ ਛਪਾਵਨ ਪਰ ਸਤਰੇ ਸਈ।
ਬੁਧਵਾਰ ਬਸਾਖੈ ਪੰਥ ਉਤਪਤਿ ਭਈ।

**ਵਿਸਾਖੀ ਵਾਲਾ ਦਿਨ ਇਸ ਕਰਕੇ ਵੀ ਅਲੌਕਿਕ ਹੈ ਕਿ ਕਿਸੇ ਕੌਮ ਦਾ ਜਨਮ ਦਿਨ ਨਿਯਤ ਕਰਨਾ ਅਸੰਭਵ ਹੈ, ਲੱਭ ਲੈਣਾ ਤਾਂ ਇਕ ਪਾਸੇ ਰਿਹਾ। ਪਰ ਖ਼ਾਲਸੇ ਦਾ ਜਨਮ ਦਿਨ ਨਿਯਤ ਤੇ ਅਸਲੀਅਤ ਹੈ।**

ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥

ਮਿਰਤਕ ਕਉ ਜੀਵਾਲਨਹਾਰ॥ ਭੂਖੇ ਕਉ ਦੇਵਤ ਅਧਾਰ॥

(ਸੇਵਾ:- ਤਪੋਬਨ ਢੱਕੀ ਸਾਹਿਬ, ਮਕਸੂਦੜਾਂ)



# 2. ਪੰਜ ਪਿਆਰਿਆਂ ਦੇ ਸੀਸ ਝਟਕਣ ਬਾਰੇ

ਪੰਜਾਂ ਪਿਆਰਿਆਂ ਦੇ ਸਿਰ ਝਟਕਣ ਦੇ ਬਾਰੇ ਔਰੰਗਜ਼ੇਬ ਦੇ ਰੀਪੋਰਟਰ ਦੀ ਉਸ ਵਕਤ ਦੀ ਰਿਪੋਰਟ ਦੀ ਨਕਲ, ਉਰਦੂ ਦੀ ਪੁਸਤਕ ਵਿਚੋਂ ਪੰਜਾਬੀ ਵਿਚ ਉਲਥਾ ਕਰਕੇ ਲਿਖੀ "ਰਾਮਗੜ੍ਹੀਆ ਇਤਿਹਾਸ" ਦੇ ਵਿਚੋਂ ਅਸੀਂ ਪ੍ਰਮਾਣ ਦੇ ਤੌਰ ਤੇ ਪਾਠਕਾਂ ਦੀ ਭੇਟਾ ਕਰਦੇ ਹਾਂ। ਲੇਖਕ ਬਖਸ਼ੀ ਸਿੰਘ "ਆਦਿਲ" ਬਟਾਲਾ ਜੀ ਹਨ ਅਤੇ ਪ੍ਰਕਾਸ਼ਿਤ ਕਰਨਗੇ ਸਰਦਾਰ ਗੁਰਮੁਖ ਸਿੰਘ ਜੀ ਐਂਡ ਸਨਜ਼ ਲੁਧਿਆਣਾ।

ਕਈ ਬਹੁਤ ਪੜ੍ਹੇ ਲਿਖੇ ਭੀ ਪਰ ਆਤਮਕ ਸ਼ਕਤੀਆਂ ਤੋਂ ਅਣਜਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਅਥਾਹ ਸ਼ਕਤੀ ਤੇ ਈਮਾਨ ਨਾ ਰਖਣ ਵਾਲੇ ਤੇ ਅਸ਼ਰਧਾਲੂ, ਸਿੱਖ ਗੁਰੂਆਂ ਦੀ ਅਤੇ ਉੱਚੀ ਰੂਹਾਨੀਅਤ ਤੇ ਮੁਨਕਰ ਅਤੇ ਸੁਤੇ ਸਿੱਧ ਵਾਪਰੀਆਂ ਕਈ ਕਰਾਮਾਤਾਂ ਨੂੰ ਨਾ ਮੰਨਣ ਵਾਲੇ ਭਾਵੇਂ ਇਸ ਘਟਨਾ ਨਾਲ ਨਾ ਸਹਿਮਤ ਹੋਣ ਪਰ ਇਹ ਇਕ ਸੱਚੀ ਵਾਪਰੀ ਘਟਨਾ ਜ਼ਰੂਰ ਹੈ।

ਬਟਾਲੇ ਤੋਂ ਚੜ੍ਹਦੇ ਪਾਸੇ ਗੁਰਦਾਸਪੁਰ ਵਾਲੀ ਸੜਕ ਉਤੇ ਸ਼ਹਿਰੋਂ ਕੋਈ ਡੇਢ ਕੁ ਮੀਲ ਦੀ ਵਿਥ ਤੇ ਪਿੰਡ ਕਿਲ੍ਹਾ ਟੇਕ ਸਿੰਘ ਹੈ ਉਥੇ ਚੰਗੇ ਤਕੜੇ ਵਿਦਵਾਨ ਗਿਆਨੀ ਬੂਟਾ ਸਿੰਘ ਜੀ ਹਨ ਜਿਹੜੇ ਵਾਹੀ (ਖੇਤੀਬਾੜੀ) ਦੇ ਨਾਲ ਨਾਲ ਹਿਕਮਤ ਦਾ ਵੀ ਕੰਮ ਕਰਦੇ ਹਨ। ਆਪ ਸਿੱਖ ਧਰਮ ਦੇ ਸੱਚੇ ਧਾਰਨੀ ਨਿਤਨੇਮੀ ਚੰਗੇ ਉੱਚੇ ਆਚਰਨ ਵਾਲੇ ਚੰਗੇ ਉੱਚੇ ਪੱਧਰ ਦੇ ਵਿਦਵਾਨ ਅਤੇ ਬਾਣੀ ਨੂੰ ਬਹੁਤ ਚੰਗੀ ਤਰ੍ਹਾਂ ਸਮਝਣ ਵਾਲੇ ਇਕ ਸੁਲਝੇ ਅਤੇ ਸਜਣ ਪੁਰਸ਼ ਹਨ। ਉਮਰ ੭੦ ਸਾਲ ਦੇ ਲਾਗੇ ਹੈ ਇਹ ਗਿਆਨੀ ਜੀ ਦਿੱਲੀ ਗਏ ਅਤੇ ਰਮੇਸ਼ ਨਗਰ ਸ: ਆਤਮਾ ਸਿੰਘ ਜੀ ਦੇ ਘਰ ਠਹਿਰੇ। ਇਸ ਗੱਲ ਨੂੰ ੧੩-੧੪ ਸਾਲ ਹੋ ਗਏ। ਸਰਦਾਰ ਆਤਮਾ ਸਿੰਘ ਜੀ ਦਾ ਕੁੜਮ ਪਟੇਲ ਨਗਰ ਰਹਿੰਦਾ ਸੀ ਅਤੇ ਇਹ ਗਿਆਨੀ ਜੀ ਉਨ੍ਹਾਂ ਦਾ ਇਲਾਜ ੩-੪ ਮਹੀਨੇ ਕਰਦੇ ਰਹੇ ਅਤੇ ਉਹ ਰੋਗੀ ਸੱਜਣ ਬਿਲਕੁਲ ਅਰੋਗ ਹੋ ਗਿਆ।

ਇਲਾਜ ਦੇ ਦੌਰਾਨ ਇਹ ਉਹਨਾਂ ਦੀ ਕੋਠੀ ਹੀ ਰਹਿੰਦੇ ਹੁੰਦੇ ਹਨ। ਉਹ ਵੀਰ ਚੰਗਾ ਧਨੀ ਅਤੇ ਬੜੇ ਅਸਰ ਵਾਲਾ ਸੀ ਅਤੇ ਸ੍ਰੀ ਜਵਾਹਰ ਲਾਲ ਨਹਿਰੂ ਜੀ ਨਾਲ ਉਸ ਦੀਆਂ ਕਈ ਖਿਚੀਆਂ ਫ਼ੋਟੋ ਸਨ। ਇਹ ਸਾਹਿਤ ਦੀ ਅਤੇ ਵਿਦਵਾਨਾਂ ਦੀ ਬੜੀ ਕਦਰ ਕਰਨ ਵਾਲੇ ਸਨ। ਗਿਆਨੀ ਜੀ ਨੂੰ ਇਲਾਜ ਦੇ ਦੌਰਾਨ ਉਹਨਾਂ ਦੀ ਲਾਇਬ-ਰੇਰੀ 'ਚੋਂ ਇਕ ਉਰਦੂ ਦੀ ਪੁਸਤਕ ਮਿਲੀ, ਪੁਸਤਕ ਦੇ ਪਹਿਲੇ ਅਤੇ ਪਿਛਲੇ ੪ ਵਰਕੇ ਹੈ ਨਹੀਂ ਸਨ ਪਰ ਪੁਸਤਕ ਲਿਖੀ ਹੋਈ ਸੀ ਕਿਸੇ ਇਤਿਹਾਸਕਾਰ 'ਅਬੂਉਲ

ਤਰਾਨੀ ਮੁਸਲਮਾਨ ਦੀ।' ਇਹ 'ਅਬੂਉਲ ਤਰਾਨੀ' ਪਹਿਲਾ ਬ੍ਰਾਹਮਣ ਸੀ ਫੇਰ ਮੁਸਲਮਾਨ ਹੋ ਗਿਆ ਅਤੇ ਔਰੰਗਜ਼ੇਬ ਵਲੋਂ ਸ੍ਰੀ ਦਸਮੇਸ਼ ਜੀ ਦੇ ਦਰਬਾਰ ਵਿਚ ਬ੍ਰਾਹਮਣ ਦਾ ਰੂਪ ਧਾਰ, ਟਿੱਕਾ ਲਾ ਜਨੇਊ ਪਾ ਧੋਤੀ ਬੰਨ੍ਹੀ ਰਹਿੰਦਾ ਸੀ ਅਤੇ ਦਰਬਾਰ ਦੀ ਰੋਜ਼ ਦੀ ਰਿਪੋਰਟ ਦਿੱਲੀ ਔਰੰਗਜ਼ੇਬ ਨੂੰ ਭੇਜਦਾ ਸੀ। ਇਹ ਦਸਮੇਸ਼ ਜੀ ਦੇ ਮਾਲੀ ਗੁਲਾਬੇ ਕੋਲ ਜਿਹੜਾ ਫੁਲਾਂ ਦੇ ਬੂਟੇ ਆਦਿ ਲਾਉਂਦਾ ਸੀ, ਪਾਸ ਰਹਿੰਦਾ ਸੀ, ਦਸਮੇਸ਼ ਜੀ ਦੇ ਦਰਬਾਰ ਵਿਚ ਜਾਂਦਾ ਅਤੇ ਉਹਨਾਂ ਦੇ ਚਰਨਾਂ ਤੇ ਡੰਡਵਤ ਪਰਨਾਮ ਕਰਦਾ ਸੀ ਅਤੇ ਅਗੋਂ ਦਸਮੇਸ਼ ਪਿਤਾ ਜਾਣੀਜਾਣ ਹੱਸ ਛਡਦੇ ਸਨ। ਸ਼ਾਇਦ ਉਹਨਾਂ ਨੂੰ ਇਸ ਦੇ ਪਖੰਡ ਦੰਭ ਤੇ ਜਸੂਸੀ ਦਾ ਇਲਮ ਹੋਵੇ। ਭਾਈ ਵੀਰ ਸਿੰਘ ਆਪਣੇ ਦਸਮੇਸ਼ ਚਮਤਕਾਰ ਵਿਚ ਅਬੂਉਲ ਤਰਾਨੀ ਦਾ ਜ਼ਿਕਰ ਕਰਦਾ ਹੈ ਅਬੂਉਲ ਤਰਾਨੀ ਡੇਢ ਦੋ ਸਾਲ ਇਸੇ ਤਰ੍ਹਾਂ ਸਤਿਗੁਰਾਂ ਦੇ ਦਰਬਾਰ ਦੀ ਜਸੂਸੀ ਕਰਦਾ ਰਿਹਾ ਇਹ ਅਬੂਉਲ ਤਰਾਨੀ ਉਸੇ ਕਿਤਾਬ ਵਿਚ ਇਸ ਤਰ੍ਹਾਂ ਲਿਖਦਾ ਹੈ ਕਿ:

"ਜਿਸ ਦਿਨ ਗੁਰੂ ਗੋਬਿੰਦ ਸਿੰਘ ਨੇ ਆਨੰਦਪੁਰ ਸਾਹਿਬ ਅੰਮ੍ਰਿਤ ਤਿਆਰ ਕੀਤਾ ਦੀਵਾਨ ਵਿਚ ਹਾਜ਼ਰੀ ੩੫-੪੦ ਹਜ਼ਾਰ ਸੀ। ਮੁਗਲਾਂ ਦੇ ਚਾਰ ਤਖ਼ਤ ਸਨ, ਦਿੱਲੀ, ਆਗਰਾ, ਲਾਹੌਰ ਅਤੇ ਕਲਾਨੌਰ, ਪਰ ਗੁਰੂ ਦੇ ਤਖ਼ਤ ਦੀ ਸ਼ੋਭਾ ਨਿਰਾਲੀ ਸੀ। ਇਹ ਤਖ਼ਤ ਮੁਗਲ ਬਾਦਸ਼ਾਹਾਂ ਦੇ ਤਖ਼ਤ ਨੂੰ ਮਾਤ ਕਰਦਾ ਸੀ। ਉਸ ਦਿਨ ਲਿਬਾਸ ਚੜ੍ਹਤ ਜਲਾਲ ਅਤੇ ਤੇਜ਼ ਅਝੱਲਵਾਂ ਸੀ।

ਗੁਰੂ ਜੀ ਦਰਬਾਰ ਵਿਚ ਆਏ ਅਤੇ ਕਿਰਪਾਨ ਨੂੰ ਮਿਆਨ ਵਿਚੋਂ ਕਢ ਨੰਗੀ ਕਰਕੇ ਫੜ ਬਾ ਆਵਾਜ਼ ਬੁਲੰਦ ਕਿਹਾ, "ਮੈਨੂੰ ਇਕ ਸਿਰ ਦੀ ਲੋੜ ਹੈ ਬਗੈਰ ਕਿਸੇ ਦੇਰੀ ਸੋਚ ਵਿਚਾਰ ਅਤੇ ਕਿਸੇ ਹੀਲ-ਹੁਜਤ ਦੇ ਦਇਆ ਸਿੰਘ ਆ ਹਾਜ਼ਰ ਹੋਇਆ। ਗੁਰੂ ਨੇ ਭਰੇ ਦਰਬਾਰ ਵਿਚ ਜਿਥੇ ਉਹ ਖਲੋਤੇ ਸਨ ਸਭਨਾਂ ਦੇ ਸਾਹਮਣੇ ਇਕ ਵਾਰ ਕੀਤਾ ਅਤੇ ਸਿਰ ਧੜ ਨਾਲੋਂ ਜੁਦਾ ਹੋ ਗਿਆ। ਦੀਵਾਨ ਵਿਚ ਸਨਸਨੀ ਫੈਲ ਗਈ ਅਤੇ ਬਹੁਤੇ ਆਦਮੀ ਸਤੰਬ ਅਤੇ ਅਵਾਕ ਰਹਿ ਗਏ। ਗੁਰੂ ਜੀ ਨੇ ਫਿਰ ਗਰਜਵੀਂ ਤੇ ਕੜਕਵੀਂ ਆਵਾਜ਼ ਵਿਚ ਕਿਹਾ, "ਮੈਨੂੰ ਇਕ ਹੋਰ ਸਿਰ ਦੀ ਲੋੜ ਹੈ" ਝੱਟ ਧਰਮ ਸਿੰਘ ਉਠਿਆ, ਜਾ ਗੁਰੂ ਜੀ ਨੂੰ ਨਮਸ਼ਕਾਰ ਕੀਤੀ ਅਤੇ ਗੁਰੂ ਦੇ ਇਕੋ ਵਾਰ ਨਾਲ ਇਸ ਦਾ ਸਿਰ ਵੀ ਧੜ ਤੋਂ ਵੱਖ ਕਰ ਦਿਤਾ। ਦੀਵਾਨ ਵਿਚ ਹਲਚਲੀ ਮੱਚ ਗਈ, ਭਾਜੜ ਪੈ ਗਈ। ਗੁਰੂ ਜੀ ਨੇ ਫੇਰ ਬਾ ਆਵਾਜ਼ ਬੁਲੰਦ ਇਕ ਹੋਰ ਸਿਰ ਮੰਗਿਆ ਅਤੇ ਯਕੋ ਬਾਦ ਦੀਗਰੇ ਹਿੰਮਤ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਇਹਨਾਂ ਪੰਜਾਂ ਨੂੰ ਕਤਲ ਕਰ ਦਿੱਤਾ ਸਿਰ ਧੜਾਂ ਨਾਲੋਂ ਵੱਖਰੇ ਕਰ ਦਿੱਤੇ ਕਈ ਆਦਮੀ ਗੁਰੂ ਦੀ ਮਾਤਾ ਪਾਸ ਪਹੁੰਚ ਗਏ ਅਤੇ ਸਾਰੀ ਵਿਥਿਆ ਆਖ ਸੁਣਾਈ। ਗੁਰੂ ਨੇ ਉਹਨਾਂ ਪੰਜਾਂ ਦੇ ਸਰੀਰਾਂ ਅਤੇ ਕਪੜਿਆਂ ਨੂੰ ਚੰਗੀ ਤਰ੍ਹਾਂ ਧੋ ਦਿਤਾ। ਫ਼ਰਸ਼ ਵੀ ਸਾਫ਼ ਕੀਤਾ ਅਤੇ ਖ਼ੂਨ ਦਾ ਕੋਈ

ਦਾਗ ਕਿਤੇ ਵੀ ਨਾ ਰਹਿਣ ਦਿਤਾ। ਫਿਰ ਉਸ ਕਾਫ਼ਰਾਂ ਦੇ ਪੀਰ ਨੇ ਇਕ ਦਾ ਸਿਰ ਦੂਸਰੇ ਦੇ ਧੜ ਨਾਲ ਅਤੇ ਸਿਰ ਤੋਂ ਧੜ ਰਲਾ ਮਿਲਾ ਕੇ ਦੂਸਰਿਆਂ ਧੜਾਂ ਨਾਲ ਦੂਸਰੇ ਸਿਰ ਲਾ ਕੇ ਪਹਿਰ ਕੁ ਵਿਚ ਚੰਗੀ ਤਰ੍ਹਾਂ ਹਿਕਮਤੇ ਅਮਲੀ ਨਾਲ ਸੀ ਦਿਤੇ ਅਤੇ ਉਹਨਾਂ ਪੰਜਾਂ ਲਾਸ਼ਾਂ ਉਤੇ ਚਿੱਟੇ ਕੱਪੜੇ ਪਾ ਦਿਤੇ, ਫਿਰ ਇਕ ਪੱਥਰ ਦਾ ਕੂੰਡਾ ਮੰਗਾ ਅਤੇ ਉਸ ਦੇ ਲੋਹੇ ਦੀ ਇਕ ਕੜਾਹੀ ਜਿਸਨੂੰ ਕੁੰਡੇ ਨਹੀਂ ਸੀ ਲਗੇ ਹੋਏ, ਰਖ ਪਾਣੀ ਪਾ ਆਬੇ ਹਿਯਾਤ ਬਣਾਉਣ ਲੱਗ ਪਿਆ, ਕਾਫ਼ਰਾਂ ਦਾ ਪੀਰ ਉਸ ਕੜਾਹੀ ਵਿਚ ਤਲਵਾਰ ਫੇਰਦਾ ਅਤੇ ਕੋਈ ਕਲਮਾ ਪੜ੍ਹਦਾ ਰਿਹਾ। ਇਹ ਅਮਲ ਕੋਈ ਅੱਧਾ ਪੌਣਾ ਪੈਹਰ ਹੁੰਦਾ ਰਿਹਾ। ਏਸੇ ਸਮੇਂ ਕਾਫ਼ਰਾਂ ਦੇ ਪੀਰ ਦੀ ਕਿਸੇ ਔਰਤ ਨੇ ਉਸ ਬਾਲਟੇ ਵਿਚ ਕੁਝ ਲਿਆਕੇ ਪਾ ਦਿਤਾ। ਹੁਣ ਆਬੇ ਹਿਯਾਤ ਤਿਆਰ ਹੋ ਚੁੱਕਾ ਸੀ।

ਗੁਰੂ ਜੀ ਨੇ ਉਹਨਾਂ ਲਾਸ਼ਾਂ ਤੋਂ ਪੜਦਾ ਚੁੱਕ ਪਹਿਲਾਂ ਦਇਆ ਸਿੰਘ ਦੇ ਸਰਹਾਣੇ ਬੈਠ ਮੂੰਹ ਖੋਹਲ ਆਬੇ ਹਿਯਾਤ ਉਸ ਦੇ ਮੂੰਹ ਵਿਚ ਪਾ ਦਿੱਤਾ। ਸਿਰ ਦੇ ਵਾਲਾਂ ਵਿਚ ਪਾਇਆ ਅਤੇ ਸਾਰੇ ਸਰੀਰ ਤੇ ਛਿੜਕਿਆ ਤੇ ਆਖਿਆ – "ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ॥" ਏਹ ਕਹਿੰਦੇ ਸਾਰ ਹੀ ਦਇਆ ਸਿੰਘ ਉਠ ਕੇ ਖਲੋ ਗਿਆ ਅਤੇ ਉੱਚੀ ਸਾਰੀ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ ਬੋਲਿਆ॥" ਭਰੇ ਦੀਵਾਨ ਵਿਚ ਸਕਤੇ ਦਾ ਆਲਮ ਛਾ ਗਿਆ, ਹਜ਼ਾਰਾਂ ਇਨਸਾਨਾਂ ਦੇ ਹੁੰਦੀਆਂ ਹੋਇਆਂ ਵੀ ਕੋਈ ਉੱਚੀ ਸਾਹ ਨਹੀਂ ਲੈ ਰਿਹਾ ਸੀ ਅਤੇ ਦੀਵਾਨ ਵਿਚ ਬੈਠੇ ਆਦਮੀ ਗੁਰੂ ਦੀ ਕਰਾਮਾਤ ਉਤੇ ਮੁਗਧ ਹੋਏ ਕਿਸੇ ਜਾਦੂ ਦੇ ਅਸਰ ਹੇਠ ਕੀਲੇ ਹੋਏ ਬੈਠੇ ਸਨ। ਇਸੇ ਤਰ੍ਹਾਂ ਉਸ ਦੇ ਬਾਅਦ ਯਕੈ ਬਾਅਦ ਦੀਗਰੇ ਬਾਕੀ ਦੇ ਉਹਨਾਂ ਚੌਹਾਂ ਨੂੰ ਵੀ ਆਬੇ ਹਿਯਾਤ ਪਲਾ ਉਸੇ ਤਰ੍ਹਾਂ ਵਾਲਾ ਅਤੇ ਸਰੀਰ ਉਤੇ ਆਬੇ ਹਿਯਾਤ ਛਿੜਕ ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ-ਬੁਲਾ —ਉਹਨਾਂ ਨੂੰ ਵੀ ਮੁੜ ਜਿੰਦਾ ਕਰ ਦਿੱਤਾ ਤੇ ਗੁਰੂ ਉਹਨਾਂ ਨੂੰ ਤੰਬੂ ਵਿਚ ਲੈ ਗਿਆ। ਕੁਝ ਚਿਰ ਬਾਅਦ ਗੁਰੂ ਆਪ ਵੀ ਅਤੇ ਉਹ ਪੰਜ ਆਦਮੀ ਪਿੱਛੇ ਪਿੱਛੇ ਤੰਬੂ ਵਿਚੋਂ ਬਾਹਰ ਨਿਕਲ ਆਏ। ਹੁਣ ਉਹਨਾਂ ਨਵੇਂ ਲਿਬਾਸ ਪਾਏ ਹੋਏ ਸਨ। ਉਹ ਪੰਜੇ ਮੁੜ ਜਿੰਦਾ ਕੀਤੇ ਆਦਮੀ ਤੰਬੂ ਤੋਂ ਬਾਹਰ ਆ ਖਲੋ ਗਏ ਅਤੇ ਗੁਰੂ ਨੇ ਬੀਰ ਆਸਨ ਕਰ ਉਹਨਾਂ ਤੋਂ ਆਪ ਆਬੇ ਹਿਯਾਤ ਮੰਗਿਆ। ਉਹਨਾਂ ਨੇ ਪੁਛਿਆ ਤੁਸੀਂ ਇਸ ਅਮੋਲ ਵਸਤੂ ਲਈ ਕੀ ਦਿੱਤਾ? ਗੁਰੂ ਜੀ ਨੇ ਕਿਹਾ:

"ਮੈਂ ਪ੍ਰਣ ਕਰਦਾ ਹਾਂ" ਮੈਂ ਆਪਣੇ ਮਾਤਾ ਪਿਤਾ ਔਲਾਦ ਆਪ ਅਤੇ ਸਭ ਕੁਝ ਕੁਰਬਾਨ ਕਰ ਦਿਆਗਾਂ ਅਤੇ ਇਸ ਤਰ੍ਹਾਂ ਉਹਨਾਂ ਪੰਜਾਂ ਨੇ ਗੁਰੂ ਨੂੰ ਆਬੇ ਹਿਯਾਤ ਦਿੱਤਾ ਅਤੇ ਗੁਰੂ ਦਾ ਨਾਮ ਉਸ ਵਕਤ ਤੋਂ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਹੋ ਗਿਆ ਅਤੇ ਉਹਨਾਂ ਦੇ ਨਾਮ ਨਾਲ ਵੀ ਸਿੰਘ ਜੋੜ ਦਿੱਤਾ।

ਦਇਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ ਅਤੇ ਸਾਹਿਬ ਸਿੰਘ ਰੱਖ ਦਿੱਤਾ।

ਅਬੂਉਲ ਤਰਾਨੀ ਲਿਖਦਾ ਹੈ "ਮੈਂ ਬਹੁਤ ਪਛਤਾਇਆ ਤੇ ਰੋਇਆ ਉਸ ਤੋਂ ਉਥੇ ਹੀ ਹਜ਼ਾਰਾਂ ਆਦਮੀਆਂ ਨੇ ਉਹ ਆਬੇ ਹਿਯਾਤ ਪੀਤਾ। ਮੈਥੋਂ ਨਾ ਰਿਹਾ ਗਿਆ ਅਤੇ ਮੈਂ ਵੀ ਆਪਣੇ ਆਪ ਨੂੰ ਬੜਾ ਧਿਰਕਾਰਦਾ ਅਤੇ ਪਛਤਾਂਦਾ ਹੋਇਆ ਉਸੇ ਵਕਤ ਹੀ ਕਿਸੇ ਮਿਕਨਾਤੀਸੀ ਕਸ਼ਸ਼ ਅਧੀਨ ਝਟ ਗੁਰੂ ਕੇ ਚਰਨਾਂ ਤੇ ਜਾ ਡਿੱਗਾ ਉਸ ਤੋਂ ਆਬੇ ਹਿਯਾਤ ਦੀ ਦਾਤ ਮੰਗੀ ਗੁਰੂ ਨੇ ਜਿਹੜਾ ਜ਼ਰੂਰ ਮੇਰਾ ਪਖੰਡ ਅਤੇ ਦੰਭ ਜਾਣਦਾ ਸੀ ਬੜੇ ਪਿਆਰ ਨਾਲ ਮੈਨੂੰ ਥਾਪੜਾ ਦੇ ਆਬੇ ਹਿਯਾਤ ਪਿਆ ਕੇ ਅਤੇ ਮੇਰਾ ਨਾਮ ਅਜਮੇਰ ਸਿੰਘ ਰੱਖ ਦਿੱਤਾ। ਮੇਰੇ ਜਨਮਾਤਰਾਂ ਦੇ ਇਸ ਤਰ੍ਹਾਂ ਪਾਪ ਕਟੇ ਗਏ। ਮੈਂ ਗੁਰੂ ਜੀ ਦੀ ਫੌਂਜ ਵਿਚ ਭਰਤੀ ਹੋ ਗਿਆ ਅਤੇ ਕਈ ਜੰਗਾਂ ਵਿਚ ਜ਼ੁਲਮ ਨਾਲ ਦੂ ਬਦੂ ਲੜਿਆ।

ਮੈਂ ਉਸੇ ਦਿਨ ਹੀ ਆਪਣੀ ਜ਼ਿੰਦਗੀ ਦੀ ਅਖ਼ੀਰਲੀ ਰੀਪੋਰਟ ਔਰੰਗਜ਼ੇਬ ਨੂੰ ਘੱਲ ਦਿਤੀ ਤੇ ਇਸ ਦੀਵਾਨ ਵਿਚ ਵਾਪਰੀ ਅਤੇ ਅੱਖੀਂ ਡਿੱਠੀ ਘਟਨਾ ਦਾ ਸਾਰਾ ਹਾਲ ਵਿਸਥਾਰ ਨਾਲ ਖੋਹਲਕੇ ਲਿਖ ਦਿੱਤਾ ਅਤੇ ਬੜੇ ਜ਼ੋਰਦਾਰ ਲਫ਼ਜਾਂ ਵਿਚ ਔਰੰਗਜ਼ੇਬ ਨੂੰ ਤਾੜਨਾ ਕੀਤੀ ਕਿ ਖ਼ਬਰਦਾਰ ਰੱਬ ਨਾਲ ਜੀਉਂਦੇ ਜਾਗਦੇ ਖੁਦਾ ਨਾਲ ਮੱਥਾ ਨਾ ਲਾ, ਜ਼ੁਲਮ ਨਾ ਕਮਾ ਅਤੇ ਜੇ ਮੇਰੀ ਸਫ਼ਾਰਸ਼ ਤੇ ਅਮਲ ਨਾ ਕੀਤਾ ਤਾਂ ਖ਼ਾਨਦਾਨ, ਸਲਤਨਤ ਤਬਾਹ ਹੋ ਜਾਵੇਗੀ ਦੁਨੀਆਂ ਦੇ ਤਖ਼ਤੇ ਉਤੇ ਨਾਮ ਨਿਸ਼ਾਨ ਮਿਟ ਜਾਵੇ ਗਾ।

ਗਿਆਨੀ ਦਲੀਪ ਸਿੰਘ 'ਕੋਮਲ' ਧਨੌਲਾ ਵਾਲਿਆਂ ਨੇ ਦਸਿਆ ਕਿ ਇਹ ਪੁਸਤਕ ਅਲੀਗੜ੍ਹ ਯੂਨੀਵਰਸਿਟੀ ਵਿਚ ਵੀ ਪਈ ਦਸੀਦੀ ਹੈ।

(ਧੰਨਵਾਦ ਸਹਿਤ ਅਣਛਪੇ ਰਾਮਗੜ੍ਹੀਆ ਇਤਿਹਾਸ ਵਿਚੋਂ)

ਇਸੇ ਉਪਰੋਕਤ ਸਾਖੀ ਨੂੰ ਪੜ੍ਹ ਕੇ ਵੀ ਜੋ ਸਤਿਗੁਰੂ ਜੀ ਉਤੇ ਪ੍ਰਤੀਤ ਨਹੀਂ ਕਰਦੇ ਉਨ੍ਹਾਂ ਬੇ ਪ੍ਰਤੀਤਿਆਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਫੁਰਮਾਂਦੇ ਹਨ:-

***ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥***

ਇਕ ਹੋਰ ਉਰਦੂ ਦੀ ਪੁਸਤਕ ਅਤੇ ਇਕ ਇਤਿਹਾਸਕ ਕਹਾਣੀ ਸਾਨੂੰ ਪੁਸਤਕ ਦੇ ਛਪਣ ਉਪਰੰਤ ਮਿਲੀ ਹੈ ਜਿਸਨੂੰ ਅੰਤਕੇ ਨਾਲ ਲਗਾ ਦਿੱਤਾ ਹੈ।

## 3. ਔਰੰਗਜ਼ੇਬ ਦੇ ਖ਼ਬਰ-ਲੇਖਕ ਦੀ ਫਾਰਸੀ ਵਿਚ ਲਿਖੀ ਰਿਪੋਰਟ

**ਮੂਲ ਰਚਨਾ ਜੋ ਅਹਿਮਦਸ਼ਾਹ ਬਟਾਲੀਆ ਨੇ ਆਪਣੀ ਪੁਸਤਕ ਤਵਾਰੀਖ-ਇ-ਹਿੰਦ (੧੮੧੮ ਈ:) ਵਿਚ ਲਿਖੀ ਤੇ ਜੋ ੩੦ ਮਾਰਚ ੧੬੯੯ ਨੂੰ ਔਰੰਗਜ਼ੇਬ ਦੇ ਖ਼ਬਰ-ਰਸਾਂ ਦੀ ਰਿਪੋਰਟ ਨੂੰ ਦਰਸਾਉਂਦੀ ਹੈ।**

ਹਮਹ ਰਾ ਦਰ ਯਕ ਮਜ਼ਹਬ ਦਰ ਆਇੰਦ,
ਈ ਦੂਈ ਅਜ਼ ਦਰਮਿਆਂ ਬਰਖ਼ੇਜ਼ਦ।
ਵ ਹਰ ਚਹਾਰ ਬਰਨੇ ਕੌਮ ਹਨੂਦ
ਅਜ਼ ਬ੍ਰਹਮਨ ਵ ਛੱਤ੍ਰੀ ਵ ਸੂਦ੍ਰ ਵ ਵੈਸ਼,
ਕਿ ਹਰ ਯਕੇ ਚਾ ਦਰ ਧਰਮ-ਸਾਸ਼ਤ੍ਰਦੀਨ ਅਲਹਿਦਾ ਮੁਕਰਰਸਤ।
ਆਂ ਰਾ ਤਰਕ ਦਾਦਹ
ਬਰ ਯਕ ਤਰੀਕ ਸਲੂਕ ਨੁਮਾਇੰਦ।
ਵ ਹਮਹ ਬਰਾਬਰੰਦ
ਵ ਯਕੇ ਖ਼ੁਦ ਰਾ ਬਰ ਦੀਗਰੇ ਤਰਜੀਹ ਨ ਦਿਹੰਦ।
ਵ ਆਂ ਅਮਲੇ ਕੇਸ਼ ਅਜ਼ ਮਿਆਂ ਬਰਦਾਸਤਹ,
ਤਰੱਕੀ ਬ਼ਯਾਬੰਦ।
ਵ ਤੀਰਥਹਾਏ, ਮਾਨਿੰਦੇ ਗੰਗ ਵਗ਼ੈਰਾ,
ਆਂ ਕਿ ਦਰ ਵੇਦ ਵ ਸ਼ਾਸਤ੍ਰ ਤਾਲੀਮੈ ਆਹਾ
ਤਾਕੀਦੇ ਮਜ਼ੀਦ ਰਫ਼ਤਹ ਅਸਤ,
ਅਜ ਖ਼ਾਤਿਰ ਬਦਰ ਕੁਨੰਦ।
ਵ ਸਿਵਾਏ ਅਜ਼ ਗੁਰੂ ਨਾਨਕ ਵ ਖਲੀਫਾਇ ਓ
ਬਰ ਦਿਗਰ ਰਾਮ, ਕ੍ਰਿਸ਼ਨ, ਵ ਬ੍ਰਹਮਾ ਵ ਦੇਵੀ ਵਗ਼ੈਰਾ-
ਇਅਤਕਾਦ ਨਾ ਨੁਮਾਇੰਦ।
ਵ ਪਾਹੁਲੇ ਮਨ ਗ੍ਰਿਫਤਹ
ਮਰਦੁਮਾਨੇ ਹਰ ਚਹਾਰ ਬਰਨ
ਦਰ ਯਕ ਜ਼ਰਫ਼ ਬਿਖੁਰੰਦ।
ਵ ਅਜ਼ ਯਕ ਦਿਗਰ ਇਸਲਾਹ ਬੁਰੰਦ।"
ਹਮ ਦੂਨੀ ਸੁਖਨਹਾਇ ਬਿਸਯਾਰ ਗੁਫ਼ਤੰਦ।
ਚੂੰ ਮਰਦੁਮਾਂ ਬਿਸ਼ੁਨੀਦੰਦ
ਬਿਸਯਾਹੇ ਅਜ਼ ਬ੍ਰਹਮਨਾਂ ਵ ਛੱਤ੍ਰੀਆਂ ਬਰਖ਼ਾਸਤੰਦ ਵ ਗੁਫ਼ਤੰਦ,
"ਕਿ ਮਾ ਮਜ਼ਹਬੇ ਕਿ ਗੁਰੂ ਨਾਨਕ
ਵਾ ਹਮਹ ਗੁਰੂਆਂ ਬਦਾਂ ਕਾਯਲ ਨ ਸ਼ੁਦਾ ਬਖ਼ਸ਼ੰਦ।

ਵ ਮਜ਼ਹਬੇ ਕਿ ਮੁਖ਼ਾਲਿਫੇ ਵੇਦ ਸ਼ਾਸਤ੍ਰ ਬਵੱਦ,
ਹਰਗਿਜ਼ ਕਬੂਲ ਨਮੋ ਕੁਨੇਮ।
ਵ ਮਜ਼ਹਬੇ ਕੁਹਨਾ ਰਾ ਕਿ ਪੇਸ਼ੀਨਾਨਗਾਂ ਬਰ ਆਂ ਇਕਦਾਮ ਨਮੂਦਹ ਅੰਦ,
ਬਗੁਫ਼ਤਹ ਕੌਂਦ ਕੇ ਅਜ ਦਸ ਨੇ ਦਿਹੇਮ।"
ਈਂ ਗੁਫ਼ਤਾ ਬਰਖ਼ਾਸਤੰਦ,
ਮਗਰ ਬਿੰਸਤ ਹਜ਼ਾਰ ਕਸ ਰਜ਼ਾ ਦਾਦੰਦ,
ਵ ਮੁਤਾਬਕਹ ਬਰ ਜੁਜ਼ਾਂ ਆਵੁਰਦੰਦ।



## 4. *Report's Translation in English*

"All should come into the fold of one creed
So that the difference among them may disappear,
And all the four castes of Hindus,
(viz. the Brahmans, Chhatris, Vaishas and Shudras)
for each of whom the Ved-Shastras,
have laid down different rules,
should abandon those altogether;
follow one path and adopt one form of adoration
(of God).
They should consider one another as equals;
and no one should think himself preferable to another.
They should leave aside all those rites and customs,
and be progressive in their pursuits.
The notion about pilgrimages, like that to the Ganges etc.,
which are enjoined and emphasised in the Vedas and
Shastras should be removed from the mind.
With the exception of Guru Nanak and his spiritual successors,
none of the Hindu deities,
-such as Rama, Krishna, Brahma and Devi etc.,

-are to be adored.
After receiving my Pahul (Baptism of the Double-edged sword);
men of all the four castes
should eat out of the same vessel
and reform one another.
He (Guru Gobind Singh) said many more such things.
When the people heard those,
many of the Brahmans and Chhatris got up and said:
"They would never accept the religion
which Guru Nanak and the other Gurus did not adopt,
and which was opposed to the teachings of Vedas and Shatras
On the other hand,
they would not give up the ancient religion
which their ancestors had believed in,
at the bidding of just a boy."
Saying this they left.
In spite of that, twenty thousand men
accepted the Guru's gospal,
And pledged to act upon it.

------ Report dated 30 March 1699 of the news writer of Emperor, Aurangzeb:

(Courtesy : Dr. Harnam Singh Shan 28 Feb. 1998)



# 5. ਰਿਪੋਰਟ ਦਾ ਪੰਜਾਬੀ ਵਿਚ ਅਨੁਵਾਦ

''ਹਿੰਦੂਆਂ ਦੀਆਂ ਚਾਰੇ ਜ਼ਾਤਾਂ- ਬ੍ਰਾਹਮਣ, ਛੱਤਰੀ, ਵੈਸ਼ ਤੇ ਸ਼ੂਦਰ ਸਭ ਇਕ ਧਰਮ ਵਿਚ ਇਕੱਠੇ ਹੋ ਜਾਓ ਤਾਂ ਜੋ ਉਹਨਾਂ ਵਿਚਲਾ ਅੰਤਰ ਮਿਟ ਜਾਵੇ। ਹਰ ਜਾਤ ਲਈ ਵੇਦ-ਸ਼ਾਸਤਰਾਂ ਵਿਚ ਵੱਖਰੇ ਵੱਖਰੇ ਨਿਯਮ ਹਨ, ਉਹਨਾਂ ਨਿਯਮਾਂ ਦਾ ਤਿਆਗ ਕਰ ਦਿਉ। ਇਕੋ ਮਾਰਗ ਤੇ ਤੁਰੋ ਤੇ ਪ੍ਰਮਾਤਮਾ ਦੀ ਪੂਜਾ ਦਾ ਇਕ ਢੰਗ ਅਪਣਾਓ।

ਸਭ ਇਕ ਦੂਸਰੇ ਨੂੰ ਬਰਾਬਰ ਸਮਝਣ ਤੇ ਕੋਈ ਵੀ ਦੂਸਰੇ ਨਾਲੋਂ ਉੱਚਾ ਨਾ ਸਮਝੇ। ਸਭ ਉਹ ਰੀਤ-ਰਿਵਾਜ ਤਿਆਗ ਕੇ ਉੱਨਤੀ ਦੇ ਰਾਹ ਤੇ ਚਲੋ। ਤੀਰਥ ਯਾਤਰਾ ਜਿਵੇਂ ਗੰਗਾ ਆਦਿਕ ਦਾ ਵਿਚਾਰ ਜਿਹਨਾਂ ਬਾਰੇ ਵੇਦਾਂ ਸ਼ਾਸ਼ਤਰਾਂ ਵਿਚ ਹੁਕਮ ਕੀਤਾ ਗਿਆ ਹੈ, ਦਿਮਾਗ ਵਿਚੋਂ ਕੱਢ ਦਿਓ। ਗੁਰੂ ਨਾਨਕ ਤੇ ਉਹਦੇ ਰੂਹਾਨੀ ਉਤਰਾ-ਧਿਕਾਰੀਆਂ ਤੋਂ ਬਿਨਾਂ ਕਿਸੇ ਵੀ ਹਿੰਦੂ ਅਵਤਾਰ- ਰਾਮ, ਕ੍ਰਿਸ਼ਨ, ਬ੍ਰਹਮਾ, ਦੇਵੀ ਆਦਿ ਦੀ ਪੂਜਾ ਨਹੀਂ ਕਰਨੀ।

"ਪਾਹੁਲ" ਲੈਣ ਪਿਛੋਂ ਚਾਰਾਂ ਜ਼ਾਤਾਂ ਇਕ ਹੀ ਭਾਂਡੇ 'ਚੋਂ ਲੰਗਰ ਛਕਣ ਤੇ ਇਕ ਦੂਸਰੇ ਦਾ ਸੁਧਾਰ ਕਰਨ।

ਗੁਰੂ ਗੋਬਿੰਦ ਸਿੰਘ ਨੇ ਹੋਰ ਵੀ ਕਈ ਅਜਿਹੀਆਂ ਗੱਲਾਂ ਆਖੀਆਂ। ਜਦੋਂ ਲੋਕਾਂ ਨੇ ਇਹ ਗੱਲਾਂ ਸੁਣੀਆਂ ਤਾਂ ਬਹੁਤ ਸਾਰੇ ਬ੍ਰਾਹਮਣ ਤੇ ਛੱਤਰੀ ਉੱਠ ਖਲੋਤੇ ਤੇ ਕਹਿਣ ਲਗੇ:

''ਉਹ ਐਸਾ ਧਰਮ ਗ੍ਰਹਿਣ ਨਹੀਂ ਕਰਨਗੇ ਜੋ ਗੁਰੂ ਨਾਨਕ ਤੇ ਦੂਸਰੇ ਗੁਰੂਆਂ ਨੇ ਨਹੀਂ ਅਪਣਾਇਆ ਅਤੇ ਜੋ ਵੇਦਾਂ ਸ਼ਾਸਤਰਾਂ ਦੀ ਸਿੱਖਿਆ ਦਾ ਵਿਰੋਧ ਕਰਦਾ ਹੈ। ਇਕ ਲੜਕੇ ਦੇ ਕਹਿਣ ਤੇ ਹੀ ਉਹ ਅਜਿਹੇ ਧਰਮ ਦਾ ਤਿਆਗ ਨਹੀਂ ਕਰਨਗੇ ਜਿਸ ਤੇ ਉਹਨਾਂ ਦੇ ਵੱਡਿਆਂ ਨੇ ਵਿਸ਼ਵਾਸ਼ ਕੀਤਾ। ਇਹ ਕਹਿਕੇ ਉਹ ਚਲੇ ਗਏ। ਫਿਰ ਵੀ ੨੦ ਹਜ਼ਾਰ ਲੋਕਾਂ ਨੇ ਗੁਰੂ ਦਾ ਉਪਦੇਸ਼ ਪ੍ਰਵਾਨ ਕੀਤਾ ਤੇ ਉਸ ਤੇ ਅਮਲ ਕਰਨ ਦਾ ਪ੍ਰਣ ਲਿਆ।''



# 6. ਖ਼ਾਲਸੇ ਦੀ ਜਨਮ ਭੂਮੀ ਆਨੰਦਪੁਰ ਸਾਹਿਬ

ਆਨੰਦਪੁਰ ਸਾਹਿਬ ਦਾ ਇਤਿਹਾਸ ਬਹੁਤਾ ਪੁਰਾਣਾ ਨਹੀਂ। ਸਿੱਖਾਂ ਦੇ ਨੌਵੇਂ ਗੁਰੂ, ਤੇਗ਼ ਬਹਾਦਰ ਜੀ ਨੇ ੧੩ ਮਈ, ੧੬੬੫ ਨੂੰ ਬਿਲਾਸਪੁਰ ਦੀ ਰਾਣੀ ਜਲਾਲਦੇਵੀ ਪਾਸੋਂ ਪਿੰਡ ਮਾਖੋਵਾਲ, ਮਤੌੜ ਤੇ ਲੋਧੀਪੁਰ ਦੀ ਜ਼ਮੀਨ ਖਰੀਦੀ। ਉਥੇ ਉਨ੍ਹਾਂ ਨੇ ਬਾਬਾ ਬੁੱਢਾ ਜੀ ਦੀ ਅੰਸ ਵਿਚੋ ਬਾਬਾ ਗੁਰਦਿੱਤਾ ਜੀ ਤੋਂ ੧੯ ਜੂਨ ੧੬੬੫ ਨੂੰ ਮੋੜੀ ਗਡਵਾਈ ਤੇ ਨਗਰ ਦਾ ਨਾਂ "ਚੱਕ ਨਾਨਕੀ" ਰੱਖਿਆ। ਲਤੀਫ ਤੇ ਡਾਕਟਰ ਹਰੀ ਰਾਮ ਗੁਪਤਾ ਚੱਕ ਨਾਨਕੀ ਦੀ ਉਸਾਰੀ ੧੬੭੨ ਵਿਚ ਗੁਰੂ ਸਾਹਿਬ ਦੀ ਪੂਰਬ ਯਾਤਰਾ ਤੋਂ ਪਿਛੋ ਮੰਨਦੇ ਹਨ, ਪਰ ਕੇਸਰ ਸਿੰਘ ਛਿੱਬਰ, ਗੁਰੂ ਦੀਆਂ ਸਾਖੀਆਂ, ਡਾਕਟਰ ਗੰਡਾ ਸਿੰਘ ਤੇ ਭੱਟ ਵਹੀ ਤਲੌਂਡਾ ਤੋਂ ਇਹਦੀ ਨੀਂਹ ੧੬੬੫ ਵਿਚ ਰੱਖੇ ਜਾਣ ਦੀ ਹੀ ਪ੍ਰੋੜਤਾ ਹੁੰਦੀ ਹੈ।

ਕਿਹਾ ਜਾਂਦਾ ਹੈ ਕਿ ਮਾਖੋਵਾਲ ਤੇ ਮਤੌੜ ਆਦਿ ਪਿੰਡ ਦੋ ਮੁਸਲਮਾਨ ਭਰਾਵਾਂ ਮਾਖੇ ਖਾਂ ਤੇ ਮਤੇ ਖਾਂ ਦੀ ਮਾਲਕੀ ਸਨ। ਉਨ੍ਹਾਂ ਦੇ ਛੱਡਣ ਕਾਰਨ ਇਹ ਉਜਾੜ ਹੋ ਚੁੱਕੇ ਸਨ। ਗਿਆਨੀ ਗਿਆਨ ਸਿੰਘ ਅਨੁਸਾਰ ਮਾਖੇ ਨਾਂ ਦਾ ਦੈਂਤ ਇਥੇ ਵਾਸ ਕਰਦਾ ਸੀ ਜਿਸ ਨੂੰ ਗੁਰੂ ਸਾਹਿਬ ਨੇ ਇਥੋਂ ਨਸਾ ਕੇ ਉਹਦੇ ਨਾਂ ਤੇ ਮਾਖੋਵਾਲ ਵਸਾਇਆ। ਮਾਖਾ ਭਾਵੇਂ ਦੈਂਤ ਸੀ ਜਾਂ ਮੁਸਲਮਾਨ, ਪਹਾੜੀ ਲੋਕਾਂ ਲਈ ਇਹ ਪਿੰਡ ਮਾਖੋਵਾਲ ਕਰਕੇ ਪ੍ਰਸਿੱਧ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਜਦ ਇਹ ਪਿੰਡ ੫੦੦ ਰੁਪਏ ਤੇ ਖਰੀਦ ਕੇ ਆਬਾਦ ਕੀਤੇ ਤਾਂ ਆਪਣੀ ਮਾਤਾ ਦੇ ਨਾਂ ਤੇ ਇਸ ਦਾ ਨਾਂ "ਚੱਕ ਨਾਨਕੀ" ਹੀ ਰੱਖਿਆ।

ਇਸ ਦਾ 'ਆਨੰਦਪੁਰ ਸਾਹਿਬ' ਨਾਂ ਕਿਉਂ ਪਿਆ ? ੧੬੭੫ ਈਸਵੀ ਨੂੰ ਗੁਰੂ ਗੋਬਿੰਦ ਸਿੰਘ ਗੁਰਗੱਦੀ ਤੇ ਬੈਠੇ ਤਾਂ ਜਲਦੀ ਹੀ ਬਿਲਾਸਪੁਰ ਦੇ ਰਾਜੇ ਭੀਮ ਚੰਦ ਨਾਲ ਖਹਿ-ਮ-ਖਹਿ ਹੋ ਗਈ ਤੇ ਉਹ ਨਾਹਨ ਰਾਜ ਵਿਚ ਚਲੇ ਗਏ। ੧੬੮੮ ਵਿਚ ਭੰਗਾਣੀ ਦੇ ਯੁੱਧ 'ਚ ਜਦ ਭੀਮ ਚੰਦ ਤੇ ਹੋਰ ਪਹਾੜੀ ਰਾਜੇ ਬੁਰੀ ਤਰ੍ਹਾਂ ਹਾਰ ਗਏ ਤਾਂ ਭੀਮ ਚੰਦ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਸੁਲਾਹ ਕਰ ਲਈ। ਉਸ ਨੇ ਗੁਰੂ ਸਾਹਿਬ ਨੂੰ ਮਾਖੋਵਾਲ ਆਉਣ ਲਈ ਕਿਹਾ। ਗੁਰੂ ਸਾਹਿਬ ਨੇ ਇਸ ਨੂੰ ਬੜਾ ਆਨੰਦ-ਮੰਗਲ ਦਾ ਸਮਾਂ ਜਾਣਿਆ। ਮੁੜ ਕਹਿਲੂਰ ਆਏ ਤੇ ਗੁਰੂ ਤੇਗ਼ ਬਹਾਦਰ ਦੇ ਵਸਾਏ ਸ਼ਹਿਰ ਦੀ ਵਸੋਂ ਦੇ ਦੱਖਣ ਵਿਚ ਆ ਕੇ ਆਨੰਦਪੁਰ ਕਾਇਮ ਕੀਤਾ।

***ਜੁੱਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਂਵ।***
***ਕਾਹਲੂਰ ਮੈ ਬਾਂਧਿਯੋ, ਆਨ ਅਨੰਦਪੁਰ ਗਾਂਵ।***

(ਦਸਮ ਗ੍ਰੰਥ ਪੰਨਾ ੬੨)

ਆਨੰਦਪੁਰ ਸਾਹਿਬ ਦਾ ਇਤਿਹਾਸ ੧੬੬੫ ਤੋਂ ੧੭੦੫ ਤਕ ਸਮੁੱਚਾ ਸਿੱਖ ਇਤਿਹਾਸ ਹੈ। ਇਸ ਥਾਂ 'ਤੇ ਹੀ ਕਸ਼ਮੀਰੀ ਬ੍ਰਾਹਮਣ ਕਿਰਪਾ ਰਾਮ ਦੀ ਅਗਵਾਈ ਵਿਚ ੨੫ ਮਈ, ੧੬੬੫ ਨੂੰ ਔਰੰਗਜ਼ੇਬ ਦੇ ਜ਼ੁਲਮ ਵਿਰੁੱਧ ਪ੍ਰਚਾਰ ਕਰਨ ਲਈ ਹਾਜ਼ਰ ਹੋਏ। ਉਨ੍ਹਾਂ ਨੇ ਧਰਮ ਦੀ ਰਾਖੀ ਲਈ ਇਥੇ ਹੀ ੧੧ ਜੁਲਾਈ ੧੬੭੫ ਨੂੰ ਦਿੱਲੀ ਲਈ ਚਾਲੇ ਪਾਏ, ਜਿਥੇ ੧੧ ਨਵੰਬਰ ੧੬੭੫ 'ਚ ਉਨ੍ਹਾਂ ਆਪਣੀ ਸ਼ਹਾਦਤ ਦਿੱਤੀ। ਜੇ ਆਨੰਦਪੁਰ ਦਾ ਇਤਿਹਾਸ ਕੁਰਬਾਨੀ ਦਾ ਇਤਿਹਾਸ ਹੈ ਤਾਂ ਇਹ ਸ਼ਕਤੀ ਦਾ ਇਤਿਹਾਸ ਵੀ ਹੈ। ਗੁਰੂ ਗੋਬਿੰਦ ਸਿੰਘ ਨੇ ੧੬੯੯ ਨੂੰ ਵਿਸਾਖੀ ਵਾਲੇ ਦਿਨ ਇਥੇ ਹੀ ਖ਼ਾਲਸਾ ਕੌਮ ਦੀ ਰਚਨਾ ਕੀਤੀ। ੧੭੦੧-੦੨ ਤੇ ਫਿਰ ੧੭੦੪-੦੫ ਨੂੰ ਪਹਾੜੀ ਰਾਜਿਆਂ ਤੇ ਮੁਗਲ ਸੂਬੇਦਾਰਾਂ ਨਾਲ ਯੁੱਧ ਲੜੇ। ਉਨ੍ਹਾਂ ਨਾਲ ਸਬੰਧਤ ਏਥੇ ਅਨੇਕ ਗੁਰਦੁਆਰੇ ਅਤੇ ਕਿਲ੍ਹੇ ਹਨ, ਜਿਸ ਕਾਰਨ ਆਨੰਦਪੁਰ ਸਾਹਿਬ ਕਿਲ੍ਹਿਆਂ ਤੇ ਗੁਰਦੁਆਰਿਆਂ ਦਾ ਨਗਰ ਪ੍ਰਸਿੱਧ ਹੈ।

ਆਨੰਦਪੁਰ ਸਾਹਿਬ ਦੀ ਭੂਗੋਲਿਕ ਸਥਿਤੀ ਬੜੀ ਉੱਤਮ ਹੈ। ਇਹ ਊਨਾ ਦੂਨ ਵਿਚ ਸਥਿਤ ਹੈ- ਭਾਵ ਇਹ ਸ਼ਹਿਰ ਦੋ ਸਮਾਨੰਤਰ ਪਹਾੜੀ ਧਾਰਾਵਾਂ ਦੇ ਵਿਚਕਾਰ ਪਸਰੀ ਚੌੜੀ ਘਾਟੀ ਵਿਚ ਵਸਿਆ ਹੋਇਆ ਹੈ। ਆਨੰਦਪੁਰ ਸਾਹਿਬ ਤੇ ੨ ਕਿਲੋਮੀਟਰ ਤੇ ਪੱਛਮ ਵਲ ਸਤਲੁਜ ਦਰਿਆ ਵਗਦਾ ਹੈ। ਉੱਤਰ ਵਲ ਤਿੰਨ ਚੋਅ ਮਿਲ ਕੇ ਚਰਨ-ਗੰਗਾ ਦੇ ਰੂਪ ਵਿਚ ਵਗਦੇ ਹਨ।

ਮਿਸਲਾਂ ਦੇ ਸਮੇਂ ਸ. ਬਘੇਲ ਸਿੰਘ ਨੇ ਆਨੰਦਪੁਰ ਸਾਹਿਬ ਦੇ ਵਾਸ ਤੇ ਵਿਕਾਸ ਲਈ ਸੋਢੀ ਸ਼ਾਮ ਸਿੰਘ ਦੀ ਸਹਾਇਤਾ ਕੀਤੀ। ੧੮੧੧ ਵਿਚ ਇਹਦੀ ਵਸੋਂ ੬੮੦੦ ਸੀ ਜੋ ੧੮੭੫ ਵਿਚ ਘਟ ਕੇ ੬੪੦੦ ਰਹਿ ਗਈ। ਪਰ ਸੌ

ਸਾਲ ਪਿਛੋਂ ਇਹ ਚਾਰ ਗੁਣਾਂ ਤੋਂ ਵਧੀਕ ਹੋ ਗਈ ਹੈ। ੧੯੪੮ ਵਿਚ ਸਰਹੰਦ-ਨੰਗਲ ਰੇਲ ਦੇ ਚਾਲੂ ਹੋਣ ਕਾਰਨ ਅਤੇ ਭਾਖੜਾ ਡੈਮ ਦੀ ਉਸਾਰੀ ਕਾਰਨ ਸੜਕ ਚਾਲੂ ਹੋਣ ਨਾਲ ਇਸ ਦੇ ਵਿਕਾਸ ਵਿਚ ਵਾਧਾ ਹੋਇਆ। ਇਹ ਪਹਿਲਾਂ ਹੁਸ਼ਿਆਰਪੁਰ ਜ਼ਿਲ੍ਹੇ ਦਾ ਭਾਗ ਸੀ। ਮਗਰੋਂ ਇਸ ਨੂੰ ਅੰਬਾਲਾ ਦੀਆਂ ਦੋ ਤਹਿਸੀਲਾਂ ਨਾਲ ਜੋੜ ਕੇ ਰੋਪੜ ਦਾ ਭਾਗ ਬਣਾ ਦਿਤਾ ਗਿਆ। ਆਨੰਦਪੁਰ ਸਾਹਿਬ ਹੁਣ ਸਬ-ਡਵੀਜ਼ਨ ਹੈ।

ਇਸ ਸਮੇਂ ਇਹ ਜ਼ਿੰਦਗੀ ਨਾਲ ਧੜਕ ਰਿਹਾ ਹੈ। ਇਥੇ ਤਿੰਨ ਹਾਈ ਸਕੂਲ ਹਨ। ਖ਼ਾਲਸਾ ਹਾਈ ਸਕੂਲ, ਐਸ. ਡੀ. ਹਾਈ ਸਕੂਲ ਤੇ ਸਰਕਾਰੀ ਹਾਈ ਸਕੂਲ ਤੋਂ ਬਿਨਾਂ ੧੯੮੦ ਤੋਂ ਚਾਲੂ ਸ੍ਰੀ ਦਸ਼ਮੇਸ਼ ਅਕਾਡਮੀ ਵੀ ਆਪਣੀ ਵਿਲੱਖਣ ਹੋਂਦ ਲਈ ਬੇਜੋੜ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਂ ਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਖ਼ਾਲਸਾ ਕਾਲਜ ਚਲਾਇਆ ਜਾ ਰਿਹਾ ਹੈ।

ਆਨੰਦਪੁਰ ਸਾਹਿਬ ਗੁਰਦੁਆਰਿਆਂ ਦਾ ਨਗਰ ਹੋਣ ਕਾਰਨ ਇਸ ਦਾ ਮੁੱਖ ਆਕਰਸ਼ਨ ਗੁਰਦੁਆਰੇ ਹੀ ਹਨ। ਸਭ ਤੋਂ ਪ੍ਰਮੁੱਖ ਗੁਰਦੁਆਰਾ ਸ੍ਰੀ ਕੇਸਗੜ੍ਹ ਸਾਹਿਬ ਹੈ। ਇਹ ਸਿੱਖਾਂ ਦੇ ਪੰਜ ਤਖ਼ਤਾਂ ਵਿਚੋ ਇਕ ਹੈ। ਅਜ ਕੱਲ੍ਹ ਇਸ ਦੇ ਜਥੇਦਾਰ ਭਾਈ ਮਨਜੀਤ ਸਿੰਘ ਜੀ ਹਨ। ਇਸ ਸਥਾਨ ਤੇ ਖ਼ਾਲਸੇ ਦੀ ਸਿਰਜਣਾ ਹੋਈ ਸੀ।

ਭਾਈ ਹਰੀ ਸਿੰਘ ਕਹਾਰਪੁਰੀ ਨੇ ੧੯੩੫ ਵਿਚ ਵਰਤਮਾਨ ਇਮਾਰਤ ਤਿਆਰ ਕਰਵਾਈ। ੧੯੪੫ ਵਿਚ ਪ੍ਰਬੰਧਕਾਂ ਵਲੋਂ ਸਰੋਵਰ ਮੁਕੰਮਲ ਕਰਵਾਇਆ ਗਿਆ। ੧੯੫੬ ਵਿਚ ਤਿੰਨ ਮੰਜ਼ਲੀ ਸਰਾਂ (ਕਲਗੀਧਰ ਨਿਵਾਸ) ਦੀ ਉਸਾਰੀ ਕਰਵਾਈ ਗਈ। ਤਖ਼ਤ ਸ੍ਰੀ ਕੇਸਗੜ੍ਹ ਦੀ ਡਿਉਢੀ ਉਪਰ ਸਿੱਖ ਅਜਾਇਬਘਰ ਬਣਾਇਆ ਗਿਆ ਹੈ। ਇਸ ਵਿਚ ਇੰਗਲੈਂਡ ਤੋਂ ਲਿਆਂਦੇ ਤੇ ਕੁਝ ਹੋਰ ਇਤਿਹਾਸਕ ਸ਼ਸ਼ਤਰ ਹਨ। ਇਨ੍ਹਾਂ ਵਿਚ ਖੰਡਾ (ਜੋ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈਸਵੀ ਵਿਚ ਖ਼ਾਲਸੇ ਲਈ ਅੰਮ੍ਰਿਤ ਤਿਆਰ ਕਰਨ ਲਈ ਵਰਤਿਆ), ਕਟਾਰ, ਬੰਦੂਕ, ਸੈਫ ਨਾਗਣੀ ਬਰਛਾ ਤੇ ਕਿਰਪਾਨ ਬਰਛਾ ਪ੍ਰਸਿੱਧ ਹਨ।

ਇਸ ਤੋਂ ਬਿਨਾਂ ਗੁਰਦੁਆਰਾ ਮੰਜੀ ਸਾਹਿਬ (ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦਿਆਂ ਦੀ ਖੇਡਣ ਦੀ ਥਾਂ), ਗੁਰਦੁਆਰਾ ਸੀਸ ਗੰਜ (ਇਥੇ ਗੁਰੂ ਤੇਗ਼ ਬਹਾਦਰ ਦੇ ਸੀਸ ਦਾ ਸਸਕਾਰ ਹੋਇਆ ਹੈ), ਗੁਰੂ ਕੇ ਮਹਿਲ (ਨਿਵਾਸ ਅਸਥਾਨ) ਮੰਜੀ ਸਾਹਿਬ (ਨੌਵੇਂ ਗੁਰੂ ਦੀਵਾਨ ਲਗਾਂਦੇ ਸਨ), ਭੋਰਾ ਸਾਹਿਬ, ਗੁਰਦੁਆਰਾ ਜੈਤਾ ਜੀ, ਦਮਦਮਾ ਸਾਹਿਬ (ਦਸਵੇਂ ਗੁਰੂ ਦੀਵਾਨ ਸਜਾਂਦੇ ਸਨ) ਗੁਰਦੁਆਰਾ ਲੋਹਗੜ (ਹੁਣ ਕੇਵਲ ਨਿਸ਼ਾਨ ਹੈ-ਪਹਿਲਾਂ ਹੋਲਾ ਇਥੇ ਮਨਾਇਆ ਗਿਆ ਸੀ), ਗੁਰਦੁਆਰਾ ਦੇਹੁਰਾ ਮਾਤਾ ਜੀਤੋ ਜੀ, ਗੁਰਦੁਆਰਾ ਲੋਹਗੜ੍ਹ, ਆਨੰਦਗੜ੍ਹ ਕਨਾਤ ਸਾਹਿਬ (ਇਥੇ ਨੰਦ ਲਾਲ ਔਰੰਗਜ਼ੇਬ ਦੇ ਜ਼ੁਲਮ ਤੋਂ ਨੱਸ ਕੇ ਆਇਆ ਸੀ), ਤੇ ਅਕਾਲ ਬੁੰਗਾ (ਗੁਰੂ ਗੋਬਿੰਦ ਸਿੰਘ ਦਾ ਗੁਰਗੱਦੀ ਤਿਲਕ ਹੋਇਆ), ਨੌਵੇਂ ਤੇ ਦਸਵੇਂ ਗੁਰੂ ਦੀ ਜੀਵਨ-ਲੀਲ੍ਹਾ ਨਾਲ ਸਬੰਧਿਤ ਹਨ।

ਗੁਰਦੁਆਰਿਆਂ ਤੋਂ ਬਿਨਾਂ ਇਹ ਨਗਰ ਕਿਲ੍ਹਿਆਂ ਦੀ ਭੂਮੀ ਵੀ ਹੈ। ਇਹ ਖ਼ਾਲਸੇ ਦੀ ਜਨਮ-ਭੂਮੀ, ਖ਼ਾਲਸਈ ਚੜ੍ਹਦੀ ਕਲਾ ਦਾ ਸੂਰਜ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹਾ ਆਨੰਦਗੜ੍ਹ, ਲੋਹਗੜ੍ਹ, ਕੇਸਗੜ੍ਹ, ਫਤਹਗੜ੍ਹ, ਹੋਲਗੜ੍ਹ ਤੇ ਕਿਲ੍ਹਾ ਤਾਰਾਗੜ੍ਹ ਬਣਵਾਏ। ਇਨ੍ਹਾਂ ਵਿਚੋਂ ਕਿਲ੍ਹਾ ਤਾਰਾਗੜ੍ਹ ਲੋਹਗੜ੍ਹ ਤੇ ਹੋਲਗੜ੍ਹ ਤਾਂ ਲਗਪਗ ਢਹਿ ਚੁੱਕੇ ਹਨ। ਫਤਹਿਗੜ੍ਹ ਜੋ ਚਰਨ ਗੰਗਾ ਦੇ ਕੰਢੇ ਤੇ ਹੈ ਉਥੇ ਵੀ ਕੇਵਲ ਥੜ੍ਹਾ ਤੇ ਨਿਸ਼ਾਨ ਸਾਹਿਬ ਹੀ ਹੈ।

ਭਾਵੇਂ ਆਨੰਦਪੁਰ ਸਾਹਿਬ ਦੀ ਵਡਿਆਈ ਇਤਿਹਾਸਕ ਤੇ ਧਾਰਮਿਕ ਕਾਰਨਾਂ ਕਰਕੇ ਵਧੇਰੇ ਹੈ, ਪਰ ਭੂਗੋਲਿਕ ਸਥਿਤੀ ਕਾਰਨ ਵੀ ਇਹ ਘੱਟ ਮਹੱਤਵ-ਪੂਰਣ ਨਹੀਂ। ਰੋਪੜ ਤੇ ਨੰਗਲ ਵਿਚਕਾਰ ਇਹੋ ਹੀ ਇਕੋ ਇਕ ਉੱਘਾ ਕਸਬਾ ਹੈ, ਜੋ ਆਲੇ-ਦੁਆਲੇ ਲਈ ਪ੍ਰਮੁੱਖ ਮੰਡੀ ਹੈ। ਭਾਖੜਾ ਡੈਮ, ਗੰਗੂਵਾਲ ਬਿਜਲੀ ਘਰ, ਕੋਟਲਾ ਬਿਜਲੀ ਘਰ, ਆਨੰਦਪੁਰ ਹਾਈਡਲ ਪ੍ਰਾਜੈਕਟ ਤੇ ਭਾਖੜਾ ਨਹਿਰੀ ਕਾਲੋਨੀ ਬਣਨ ਨਾਲ ਆਨੰਦਪੁਰ ਸਾਹਿਬ ਯਾਤਰੀਆਂ ਲਈ ਖਾਸ ਖਿੱਚ ਰਖਦਾ ਹੈ। ਹਰ ਯਾਤਰੀ ਅੱਗੇ ਜਾਣ ਜਾਂ ਵਾਪਸ ਮੁੜਨ ਤੇ ਸ੍ਰੀ ਕੇਸਗੜ੍ਹ ਸਾਹਿਬ ਆਨੰਦਪੁਰ ਸਾਹਿਬ ਦੇ ਦਰਸ਼ਨਾਂ ਲਈ ਰੁਕਦਾ ਹੈ।

ਆਨੰਦਪੁਰ ਸਾਹਿਬ ਵਿਚ ਜਨਤਕ ਤੇ ਸਰਕਾਰੀ ਥਾਵਾਂ ਵਿਚ ਥਾਣਾ, ਸਿਵਲ ਹਸਪਤਾਲ ਤੇ ਅਜਾਇਬ ਘਰ, ਸਬਡਵੀਜ਼ਨ ਦਫ਼ਤਰ ਤੇ ਨਵੀਂ ਰੂਪ-ਰੇਖਾ ਵਾਲੀਆਂ ਅਨੇਕਾਂ ਇਮਾਰਤਾਂ ਹੋਂਦ 'ਚ ਆ ਰਹੀਆਂ ਹਨ।



# ਪੁਸਤਕ ਸੂਚੀ

## ਮੂਲ ਸੋਮੇ


(1) ਅਰਜਨ ਦੇਵ, ਗੁਰੂ (ਸੰਪਾਦਕ) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

(2) ਸੁੱਖਾ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਲਾਹੌਰ, ੧੯੧੨।

(3) ਸੁਚੇਤ ਸਿੰਘ, ਕਯਾ ਦਸਵੇਂ ਗੁਰੂ ਜੀ ਨੇ ਦੇਵੀ ਪੂਜੀ ਹੈ? ਅੰਮ੍ਰਿਤਸਰ, ੧੮੯੯।

(4) ਸੁਮੇਰ ਸਿੰਘ, ਬਾਲਾ, ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼, ੧੮੮੨ ਈ:।

(5) ਸੈਨਾਪਤਿ, ਸ੍ਰੀ ਗੁਰ ਸੋਭਾ,(ਸੰ:ਡਾ: ਗੰਡਾ ਸਿੰਘ) ਪੰਜਾਬੀ ਯੂਨੀਵਰਸਿਟੀ ਪਟਿਆਲਾ, ਪਹਿਲੀ ਵਾਰ ੧੯੬੭।

(6) ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼।

(7) ਸ਼੍ਰੋ: ਗੁ: ਪ੍ਰਬੰਧਕ ਕਮੇਟੀ, ਸਿੱਖ ਰਹਿਤ ਮਰਯਾਦਾ, ਅੰਮ੍ਰਿਤਸਰ, ਸੋਲ੍ਹਵੀਂ ਐਡੀਸ਼ਨ, ੧੯੮੩।

(8) " " " -ਨੀਸ਼ਾਣ ਤੇ ਹੁਕਮਨਾਮੇ (ਸੰਪਾਦਕ ਸ. ਸ. ਅਸ਼ੋਕ), ੧੯੬੭।

(9) ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦ , (ਸੰਪਾ: ਸ਼ਮਸ਼ੇਰ ਸਿੰਘ ਅਸ਼ੋਕ) ੧੯੬੮, ਪੰਜਾਬੀ ਯੂਨੀਵਰਸਿਟੀ, ਪਟਿਆਲਾ।

(10) ਕੇਸਰ ਸਿੰਘ ਛਿੱਬੜ, ਬੰਸਾਵਲੀਨਾਮਾ ਪਾਤਸਾਹੀਆਂ ੧੦ ਕਾ (ਸੰ: ਡਾ: ਸੁਰਿੰਦਰ ਸਿੰਘ ਕੋਹਲੀ, ਪਰਖ, ਅੰਕ ੧੯੭੨ ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

(11) ਕੌਸ਼ਿਸ਼, ਸਰੂਪ ਸਿੰਘ, ਗੁਰੂ ਦੀਆਂ ਸਾਖੀਆਂ।

(12) ਗੋਬਿੰਦ ਸਿੰਘ, ਗੁਰੂ, ਦਸਮ ਗ੍ਰੰਥ, ਪੋਥੀ ਪਹਿਲੀ,੧੯੭੩, ਪੋਥੀ ਦੂਜੀ ੧੯੭੮ (ਸੰਪਾਦਕ ਭਾਈ ਰਣਧੀਰ ਸਿੰਘ) ਪੰਜਾਬੀ ਯੂਨੀਵਰਸਿਟੀ ਪਟਿਆਲਾ।

(13) ਗੋਬਿੰਦ ਸਿੰਘ ਗੁਰੂ, ਜ਼ਫ਼ਰਨਾਮਾ, (ਸੰਪਾਦਕ, ਡਾ: ਸਚਦੇਵ ਸਿੰਘ ਪੰਦੋਹਲ ਲਾਹੌਰ ਬੁੱਕਸ਼ਾਪ, ਲੁਧਿਆਣਾ, ੧੯੭੩।

(14) ਚਾਕਰ, ਅਮਰ ਸਿੰਘ, (ਸੰਪਾਦਕ), ਵਾਰਾਂ ਭਾਈ ਗੁਰਦਾਸ, ਸ਼੍ਰੋ:ਗੁ:ਪ੍ਰ:ਕਮੇਟੀ, ਅੰਮ੍ਰਿਤਸਰ, ਛੇਵੀਂ ਐਡੀਸ਼ਨ, ੧੯੯੬।

(15) ਤਪੋਬਨ ਢੱਕੀ ਸਾਹਿਬ, ਮਕਸੂਦੜਾਂ, ਪੰਜ ਪਿਆਰਿਆਂ ਦੇ ਸੀਸ ਝਟਕਣ ਬਾਰੇ।

(16) ਪਿਆਰਾ ਸਿੰਘ ਪਦਮ (ਸੰਪਾਦਕ), ਰਹਿਤਨਾਮੇ, ਭਾਈ ਚਤਰ ਸਿੰਘ ਜੀਵਨ ਸਿੰਘ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਪਹਿਲੀ ਵਾਰ, ੧੯੭੪।

(17) ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਾਕਰ (ਮਹਾਨ ਕੋਸ਼), ਭਾਸ਼ਾ ਵਿਭਾਗ, ੧੯੭੪।
" " " ਗੁਰਮਤਿ ਮਾਰਤੰਡ
" " " ਹਮ ਹਿੰਦੂ ਨਹੀਂ
" " " ਗੁਰਮਤਿ ਸੁਧਾਕਰ, ੧੯੭੦

(18) ਨੇਕੀ, ਜਸਵੰਤ ਸਿੰਘ, ਡਾ: ਅਰਦਾਸ।

(19) ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼ (ਸੰਪਾਦਕ ਭਾਈ ਵੀਰ ਸਿੰਘ) ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੧੯੯੩।


## *ਸਹਾਇਕ ਪੁਸਤਕਾਂ (ਪੰਜਾਬੀ)*


(1) ਸੀਤਲ, ਸੋਹਣ ਸਿੰਘ, ਸਿੱਖ ਇਤਿਹਾਸ ਦੇ ਸੋਮੇ, ਭਾਗ-I, ੧੯੮੧ ਭਾਗ-II, ੧੯੮੨ ਲਾਹੌਰ ਬੁੱਕ ਸ਼ਾਪ, ਲੁਧਿਆਣਾ।

(2) ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ਜੈਮ ਪ੍ਰਿੰਟਰਜ਼ ਜਲੰਧਰ, ੧੯੮੮।

(3) ਗਿਆਨ ਸਿੰਘ ਗਿਆਨੀ, ਤਵਾਰੀਖ ਗੁਰੂ ਖਾਲਸਾ, ਭਾਸ਼ਾ ਵਿਭਾਗ, ੧੯੮੭।

(4) ਪਿਆਰਾ ਸਿੰਘ ਪਦਮ, ਸੰਖੇਪ ਸਿੱਖ ਇਤਿਹਾਸ, ਕਲਮ ਮੰਦਰ, ਲੋਇਰ ਮਾਲ, ਪਟਿਆਲਾ ੧੯੬੩।

5) ਵੀਰ ਸਿੰਘ, ਭਾਈ, ਸ੍ਰੀ ਕਲਗੀਧਰ ਚਮਤਕਾਰ, ਅੰਮ੍ਰਿਤਸਰ, ੧੯੬੫।


## ਮਾਸਕ ਪੱਤਰ

1 ਗੁਰਮਤਿ ਪ੍ਰਕਾਸ਼, i) ਅਕਤੂਬਰ 1994
" " ii) ਫਰਵਰੀ 1995
" " iii) ਅਪ੍ਰੈਲ 1995
" " iv) ਨਵੰਬਰ 1995
2. ਪੰਜਾਬੀ ਟ੍ਰਿਬਿਊਨ 11 ਫਰਵਰੀ 1985
3. ਅਕਾਲੀ ਪੱਤ੍ਰਕਾ, ਵੈਸਾਖੀ ਅੰਕ, 13 ਅਪ੍ਰੈਲ, 1998


## *English Books*

1) Bannerjee, A.C.; Guru Nanak to Guru Gobind Singh, Rajesh Publishers, Allahabad, 1973.
2. Bannerjee, I.B.; Evolution of the Khalsa, 2nd edition, Calcutta, 1963.
3. Cunningham, Joseph, Devy, History of the Sikhs, S. Chand & Co. Delhi, 1915.
4. Duggal, K.S.; Sikh Gurus, Vikas publishing House, New Delhi, 1980.
5. Ganda Singh, A Brief Account of the Sikhs, S.G. P.C. Amritsar, 1956.
6. Gokal Chand Narang, Transformation of Sikhism, New Book Society, New Delhi, 1963.
7. Gopal Singh, Dr.; A History of the Sikh people, World Book Centre, 1979.
8. Grewal, J.S., The Sikhs of the Punjab, Cambridge University Press, 1994.
9. Grewal, J.S. and Bal, S.S., Guru Gobind Singh, P.U. Chandigarh, 1967.
10. Gandhi, S.S., History of the Sikh Gurus, Gurdas Kapur & Sons, Delhi, 1978.
11. Harbans Singh, Encyclopaedia of Sikhism P.U. Patiala, 1972.
" " Heritage of the Sikhs, Manohar Publications,1983.
" " Guru Gobind Singh, Sterling publishers, New Delhi,1979.
" " Essays in Honour of Dr. Ganda Singh, 1976.
12. Hari Ram Gupta, Dr., History of the Sikh Gurus, Uttar Chand Kapur & Sons, New Delhi, 1973.
13. J.N. Sirkar, History of Aurangzeb, Vol III.
14. Kapur Singh, Prasar Prasna The Baisakhi of Guru Gobind Singh, Hind Publishers, Jalandhar, 1959.
15. Khuswant Singh, History of the Sikhs, Vol I, Princeton, 1966.
16. Kotovasky G., A History of India, Book I Progress Publishers, Moscow, 1979.
17. Satig S.M., History of the Pubjab, Eurasia Publishers, New Delhi. 1889.
18. Pritam Singh, Gill., History of Sikh Nation New Academic Publishing Co. Jullundur, 1978.
19. Prof. Puran Singh., Guru Gobind Singh ( Reflections and Offerings), Guru Gobind Singh Foundation, Chandigarh, 1966.
20. Teja Singh and Ganda Singh, A Short History of the Sikhs, Bombay, 1950.
21. Teja Singh, Essays in Sikhism, Language Department, 1988.
22. Toynbee A.J., A study of History Vol.V.
23. Todd, Colonel., Annals and Antiquities of Rajasthan.


### *Periodicals.*

1) The Sikh Review: Feb-March 1967, Dec. 1994, July 1995, February 1996.
2) Panjab History Conference, Proceedings.
3) Dr. H.S. Shan "Guru Gobind's" address to the Baisakhi Congregation of 1699.


